# ਬਾਲਮੀਕੀ ਰਾਮਾਇਣ




1970

ਭਾਸ਼ਾ ਵਿਭਾਗ, ਪੰਜਾਬ

ਪ੍ਰਕਾਸ਼ਕ :

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ,

ਪਟਿਆਲਾ ।

1970

ਮੁੱਲ : 1 ਰੁਪੈਆ 50 ਪੈਸੇ

ਛਾਪਕ :

ਗੁਰਬਖਸ਼ ਸਿੰਘ ਜੰਜੂਆ,

ਅਵਾਮੀ ਕੋ-ਆਪਰੇਟਿਵ ਪ੍ਰਿੰਟਿੰਗ

ਐਂਡ

ਪਬਲਿਸ਼ਿੰਗ ਸੋਸਾਇਟੀ, ਲਿਮਟਿਡ,

ਨਹਿਰੂ ਗਾਰਡਨ ਰੋਡ, ਜਲੰਧਰ ।

# ਦੋ ਸ਼ਬਦ

ਭਾਰਤਵਰਸ਼ ਵਿੱਚ ਰਾਮਾਇਣ ਅਤੇ ਮਹਾਭਾਰਤ ਮਹਾ-ਕਾਵਿ ਦੀ ਇਕ ਖ਼ਾਸ ਮਹੱਤਤਾ ਹੈ । ਦੇਸ਼ ਦੇ ਸਮੁੱਚੇ ਜੀਵਨ ਨਾਲ ਇਸ ਦੀ ਕਲਚਰਲ ਅਤੇ ਧਾਰਮਿਕ ਸਾਂਝ ਹੈ। ਭਾਵੇਂ ਪੰਜਾਬੀ ਸਾਹਿਤ ਉੱਤੇ ਬਾਕੀ ਜ਼ਬਾਨਾਂ ਦੇ ਮੁਕਾਬਲੇ ਤੇ ਇਸ ਦਾ ਸਿੱਧੇ ਤੌਰ ਤੇ ਅਸਰ ਬਹੁਤ ਘੱਟ ਹੋਇਆ ਹੈ ਪਰ ਸਭਿਆਚਾਰਕ ਤੌਰ ਤੇ ਇਸ ਨਾਲ ਇਕ ਗੂੜ੍ਹਾ ਨਾਤਾ ਹੈ। ਹਰ ਸਾਲ ਰਾਮਾਇਣ ਨਾਲ ਸਬੰਧਤ ਕਹਾਣੀ ਦਸਹਿਰੇ, ਦੀਵਾਲੀ ਅਤੇ ਰਾਮ ਲੀਲ੍ਹਾ ਦੀ ਸ਼ਕਲ ਵਿੱਚ ਸਾਡੇ ਸਾਮ੍ਹਣੇ ਆਉਂਦੀ ਹੈ। ਇਸ ਮਹਾਕਾਵਿ ਨਾਲ ਸਬੰਧਤ ਅਖਾਣ ਅਤੇ ਮੁਹਾਵਰੇ ਸਾਡੀ ਜ਼ਬਾਨ ਦਾ ਹਿੱਸਾ ਬਣ ਚੁੱਕੇ ਹਨ।

ਪੰਜਾਬੀ ਵਿੱਚ ਇਸ ਵਿਰਸੇ ਨੂੰ ਨਾ ਸਿਰਫ ਸੰਭਾਲ ਰੱਖਣਾ, ਸਗੋਂ ਉਜਾਗਰ ਕਰਨਾ ਵੀ ਜ਼ਰੂਰੀ ਹੈ । ਇਸ ਲੋੜ ਨੂੰ ਮੁੱਖ ਰੱਖਦਿਆਂ ਭਾਸ਼ਾ ਵਿਭਾਗ ਨੇ ਦੋਵੇਂ ਮਹਾਕਾਵਿ ਬਹੁਤ ਸਰਲ ਭਾਸ਼ਾ ਵਿੱਚ ਪੰਜਾਬੀ ਪਾਠਕਾਂ ਨੂੰ ਪੇਸ਼ ਕੀਤੇ ਹਨ। ਉਮੀਦ ਹੈ ਕਿ ਪਾਠਕ ਇਸ ਪੁਸਤਕ ਦਾ ਯੋਗ ਸੁਆਗਤ ਕਰਨਗੇ ।

ਲਾਲ ਸਿੰਘ,
ਡਾਇਰੈਕਟਰ, ਭਾਸ਼ਾ ਵਿਭਾਗ,
ਪੰਜਾਬ ।

# ਬਾਲ ਕਾਂਡ

## ਪਹਿਲਾ ਸਰਗ

ਤਪੱਸਵੀ ਸ੍ਰੀ ਬਾਲਮੀਕੀ ਜੀ ਨੇ ਤਪੱਸਿਆ ਤੇ ਨਿਤ ਨੇਮ ਵਿਚ ਲੱਗੇ ਹੋਏ ਵਿਦਵਾਨਾਂ ਵਿਚੋਂ ਸ੍ਰੇਸ਼ਠ ਮੁਨੀ ਨਾਰਦ ਜੀ ਨੂੰ ਪੁੱਛਿਆ। 1. ਹੇ ਮੁਨੀ ਜੀ ! ਇਸ ਵੇਲੇ ਇਸ ਸੰਸਾਰ ਵਿਚ ਕੌਣ ਹੈ ਜਿਹੜਾ ਗੁਣਵਾਨ, ਬਲਵਾਨ, ਧਰਮੀ, ਉਪਕਾਰੀ, ਸੱਚਾ ਸੁੱਚਾ ਅਤੇ ਵਚਨਾਂ ਦਾ ਪੂਰਾ ਹੋਵੇ। 2. ਸਦਾਚਾਰੀ, ਸਾਰੇ ਜੀਵਾਂ ਦਾ ਹਿਤੈਸ਼ੀ, ਵਿਦਵਾਨ, ਸਮਰੱਥ ਅਤੇ ਸੁੰਦਰ ਪੁਰਸ਼ ਕੌਣ ਹੈ ? 3. ਮਨ ਉਤੇ ਕਾਬੂ ਰੱਖਣ ਵਾਲਾ, ਕ੍ਰੋਧ ਨੂੰ ਜਿੱਤਣ ਵਾਲਾ, ਪ੍ਰਤਾਪੀ ਅਤੇ ਕਿਸੇ ਦੀ ਨਿੰਦਾ ਨਾ ਕਰਨ ਵਾਲਾ ਕੌਣ ਹੈ ? ਅਤੇ ਰਣਭੂਮੀ ਵਿਚ ਜਦੋਂ ਉਹ ਰੋਹ ਵਿਚ ਆ ਕੇ ਲੜੇ ਤਾਂ ਉਸ ਤੋਂ ਦੇਵਤੇ ਵੀ ਡਰਦੇ ਹੋਣ। 4. ਹੇ ਮਹਾਰਿਸ਼ੀ ਜੀ ! ਮੈਂ ਇਹ ਸੁਣਨਾ ਚਾਹੁੰਦਾ ਹਾਂ ਇਸ ਦੇ ਲਈ ਮੇਰੀ ਬੜੀ ਚਾਹਨਾ ਹੈ ਅਤੇ ਆਪ ਹੀ ਅਜਿਹੇ ਮਹਾਂ ਪੁਰਸ਼ਾਂ ਨੂੰ ਜਾਨਣ ਵਿਚ ਸਮਰੱਥ ਹੋ 5.। ਮਹਾਰਿਸ਼ੀ ਬਾਲਮੀਕੀ ਜੀ ਦੇ ਇਨ੍ਹਾਂ ਵਚਨਾਂ ਨੂੰ ਸੁਣ ਕੇ ਤਿੰਨਾਂ ਲੋਕਾਂ ਦੇ ਗਿਆਤਾ ਨਾਰਦ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਸੁਣੋ ਅਤੇ ਇਉਂ ਨਾਰਦ ਜੀ ਖੁਸ਼ੀ ਖੁਸ਼ੀ ਕਹਿਣ ਲੱਗੇ। 6. ਹੇ ਮੁਨੀ ਜੀ, ਆਪਨੇ ਜੇਹੜੇ ਬਹੁਤ ਸਾਰੇ ਦੁਰਲਭ ਗੁਣਾਂ ਦਾ ਵਰਣਨ ਕੀਤਾ ਹੈ ਉਨ੍ਹਾਂ ਦਾ ਧਾਰਣੀ ਪੁਰਸ਼ ਕੌਣ ਹੈ ਇਸ ਬਾਰੇ ਮੈਂ ਭਲੀ ਪ੍ਰਕਾਰ ਵਿਚਾਰ ਕੇ ਆਖਦਾ ਹਾਂ। ਤੁਸੀਂ ਸੁਣੋ। 7. ਇਕਸ਼ਵਾਕੂ ਬੰਸ ਵਿਚ ਪੈਦਾ ਹੋਏ ਇਕ ਮਹਾਂ ਪੁਰਸ਼ ਹਨ ਜਿਹੜੇ ਲੋਕਾਂ ਵਿਚ ਰਾਮ ਦੇ ਨਾਂ ਨਾਲ ਮਸ਼ਹੂਰ ਹਨ। ਉਹ ਮਨ ਨੂੰ ਕਾਬੂ ਵਿਚ ਰੱਖਣ ਵਾਲੇ ਮਹਾ ਬਲੀ, ਪ੍ਰਤਾਪੀ, ਧੀਰਜਵਾਨ ਅਤੇ ਇੰਦ੍ਰੀਆਂ ਨੂੰ ਜਿੱਤਣ ਵਾਲੇ ਹਨ। 8. ਉਹ ਬੁਧੀਮਾਨ, ਨੀਤੀਵਾਨ, ਵਕਤਾ, ਸੁਭਾਇਮਾਨ, ਵੈਰੀ ਨਾਸ਼ਕ ਹਨ। ਜਿਨ੍ਹਾਂ ਦੇ ਦੀਰਘ ਡੌਲੇ ਹਨ, ਲੰਮੀਆਂ ਭੁਜਾਵਾਂ ਹਨ, ਗਰਦਨ ਸੰਖ ਵਾਂਗ ਹੈ, ਅਤੇ ਠੋਡੀ ਪੁਸ਼ਟ ਹੈ। 9. ਉਨ੍ਹਾਂ ਦੀ ਛਾਤੀ ਚੌੜੀ ਅਤੇ ਧਨੁਸ਼ ਵੱਡਾ ਹੈ, ਹੰਸਲੀ ਭਰਵੀਂ ਹੈ। ਉਹ ਦੁਸ਼ਮਨਾਂ ਦਾ ਦਮਨ ਕਰਨ ਵਾਲੇ ਹਨ। ਭੁਜਾਵਾਂ ਗੋਡਿਆਂ ਤਕ ਲੰਮੀਆਂ ਹਨ। ਸਿਰ ਸੋਹਣਾ ਹੈ। ਮੱਥਾ ਦਿੱਬ ਹੈ ਅਤੇ ਚਾਲ ਢਾਲ ਮਨੋਹਰ ਹੈ। 10. ਉਨ੍ਹਾਂ ਦਾ ਸਰੀਰ ਢੁਕਵਾਂ ਅਤੇ ਸੁਡੌਲ ਹੈ। ਦੇਹ ਦਾ ਰੰਗ ਚਿਕਣਾ ਹੈ। ਉਹ ਬੜੇ ਪ੍ਰਤਾਪੀ ਹਨ। ਉਨ੍ਹਾਂ ਦੀ ਛਾਤੀ ਚੌੜੀ ਹੈ, ਅੱਖਾਂ ਵੱਡੀਆਂ ਵੱਡੀਆਂ ਹਨ, ਉਹ ਸ਼ੋਭਾ ਵਾਲੇ ਅਤੇ ਸ਼ੁਭ ਲੱਛਣਾਂ ਵਾਲੇ ਹਨ। 11. ਉਹ ਧਰਮ ਦੇ ਗਿਆਤਾ, ਵਚਨਾਂ ਦੇ ਪਾਲਕ ਅਤੇ ਪ੍ਰਜਾ ਦੇ ਸ਼ੁਭਚਿੰਤਕ ਹਨ, ਉਹ ਬੜੇ ਜਸ ਵਾਲੇ ਹਨ, ਗਿਆਨਵਾਨ, ਪਵਿੱਤ੍ਰ ਆਤਮਾ, ਮਨ ਅਤੇ ਇੰਦ੍ਰੀਆਂ ਨੂੰ ਇਕਾਗ੍ਰ ਰੱਖਣ ਵਾਲੇ ਹਨ। 12.

ਪ੍ਰਜਾਪਤੀ ਵਾਂਗੂ ਪਾਲਕ, ਸ੍ਰੀਮਾਨ, ਵੈਰੀਆਂ ਦਾ ਸੰਘਾਰ ਕਰਨ ਵਾਲੇ ਅਤੇ ਜੀਵਾਂ ਤੇ ਧਰਮ ਦੀ ਰੱਖਿਆ ਕਰਨ ਵਾਲੇ ਹਨ। 13. ਆਪਣੇ ਧਰਮ ਅਤੇ ਆਪਣੇ ਭਗਤਾਂ ਦੇ ਪਾਲਕ, ਵੇਦ ਵੇਦਾਂਗਾਂ ਦੇ ਤੱਤ ਨੂੰ ਜਾਨਣ ਵਾਲੇ ਅਤੇ ਧਨੁਸ਼ ਵਿੱਦਿਆ ਵਿਚ ਪ੍ਰਵੀਣ ਹਨ। 14. ਉਹ ਸਾਰੇ ਸ਼ਾਸਤ੍ਰਾਂ ਦੇ ਤੱਤਵੇਤਾ ਹਨ, ਚੰਗੀ ਯਾਦ-ਸ਼ਕਤੀ ਦੇ ਮਾਲਿਕ ਹਨ ਅਤੇ ਉਚੀ ਬੁੱਧ ਦੇ ਸਵਾਮੀ ਹਨ। ਅੱਛੇ ਵਿਚਾਰਾਂ ਵਾਲੇ ਅਤੇ ਖੁਲ੍ਹੇ ਦਿਲ ਵਾਲੇ ਹਨ। ਇਉਂ ਸ੍ਰੀ ਰਾਮ ਚੰਦ੍ਰ ਜੀ ਗਲਬਾਤ ਕਰਨ ਵਿਚ ਚਤੁਰ ਅਤੇ ਸਾਰਿਆਂ ਲੋਕਾਂ ਵਿਚ ਪਿਆਰੇ ਹਨ। 15. ਜਿਵੇਂ ਨਦੀਆਂ ਸਮੁੰਦਰ ਨਾਲ ਮਿਲੀਆਂ ਰਹਿੰਦੀਆਂ ਹਨ ਤਿਵੇਂ ਸ੍ਰੀ ਰਾਮ ਜੀ ਨਾਲ ਸਾਧੂ ਪੁਰਸ਼ ਮਿਲਦੇ ਰਹਿੰਦੇ ਹਨ। ਉਹ ਸਰਲ ਹਨ ਅਤੇ ਸਾਰਿਆਂ ਵਿਚ ਸਮਾਨ ਭਾਵ ਰਖਦੇ ਹਨ, ਉਨ੍ਹਾਂ ਦਾ ਦਰਸ਼ਨ ਬੜਾ ਹੀ ਪਿਆਰਾ ਲੱਗਦਾ ਹੈ। 16. ਉਹ ਸਾਰਿਆਂ ਗੁਣਾ ਨਾਲ ਪੂਰਣ ਹਨ ਅਤੇ ਆਪਣੀ ਮਾਤਾ ਕੌਸ਼ਲਿਆ ਦੀ ਖੁਸ਼ੀ ਨੂੰ ਵਧਾਉਂਦੇ ਹਨ। ਉਹ ਸਮੁੰਦਰ ਵਾਂਗ ਗਹਿਰੇ ਤੇ ਹਿਮਾਲਯ ਵਾਂਗ ਧੀਰਜ ਰੱਖਣ ਵਾਲੇ ਹਨ। 17. ਉਹ ਵਿਸ਼ਣੂ ਦੇ ਸਮਾਨ ਬਲਵਾਨ ਹਨ ਉਨ੍ਹਾਂ ਦਾ ਦਰਸ਼ਨ ਚੰਦ੍ਰਮਾ ਦੇ ਸਮਾਨ ਮਨੋਹਰ ਹੈ ਉਹ ਕ੍ਰੋਧ ਵਿਚ ਅਗਨੀ ਵਾਂਗੂ ਅਤੇ ਖਿਮਾ ਵਿਚ ਪ੍ਰਿਥਵੀ ਵਾਂਗੂ ਹਨ। 18. ਤਿਆਗ ਵਿਚ ਕੁਬੇਰ ਅਤੇ ਸਚਿਆਈ ਵਿਚ ਧਰਮਰਾਜ ਦੇ ਸਮਾਨ ਹਨ। ਇਸ ਤਰ੍ਹਾਂ ਉਤਮ ਗੁਣਾਂ ਨਾਲ ਭਰਪੂਰ ਅਤੇ ਪਰਾਕ੍ਰਮ ਵਾਲੇ ਆਪਣੇ ਪਿਆਰੇ ਸਭ ਤੋਂ ਵੱਡੇ ਪੁੱਤਰ ਰਾਮ ਨੂੰ ਰਾਜਾ ਦਸ਼ਰਥ ਜੀ ਨੇ ਪ੍ਰੇਮ ਦੇ ਵਸ ਹੋ ਕੇ ਯੁਵਰਾਜ ਦੀ ਪਦਵੀ ਦੇਣੀ ਚਾਹੀ। ਇਹ ਰਾਮ ਜੀ ਸਾਰਿਆਂ ਦੇ ਹਿਤ ਵਿਚ ਲੱਗੇ ਰਹਿਣ ਵਾਲੇ ਸਨ ਅਤੇ ਇਸ ਲਈ ਪ੍ਰਜਾ ਦੀ ਭਲਾਈ ਦੀ ਇੱਛਾ ਰਾਜਾ ਦਸ਼ਰਥ ਨੇ ਕਰਨੀ ਚਾਹੀ। ਉਸ ਤੋਂ ਪਿੱਛੋਂ ਰਾਜ ਤਿਲਕ ਦੀਆਂ ਤਿਆਰੀਆਂ ਵੇਖ ਕੇ ਰਾਣੀ ਕੈਕੇਈ ਨੇ ਜਿਸ ਨੂੰ ਪਹਿਲਾਂ ਹੀ ਵਰ ਦਿਤਾ ਜਾ ਚੁੱਕਾ ਸੀ, ਰਾਜਾ ਤੋਂ ਇਹ ਵਰ ਮੰਗਿਆ ਕਿ ਰਾਮ ਨੂੰ ਬਨਵਾਸ ਤੇ ਭਰਤ ਨੂੰ ਰਾਜਤਿਲਕ ਦੇਵੋ। (19, 20, 21, 22)। ਇਉਂ ਸੱਤਵਚਨ ਦੇ ਕਾਰਣ ਰਾਜਾ ਦਸ਼ਰਥ ਨੇ ਧਰਮ ਬੰਧਨ ਵਿਚ ਬੱਝ ਕੇ ਆਪਣੇ ਪੁੱਤਰ ਨੂੰ ਬਣਵਾਸ ਦੇ ਦਿੱਤਾ। 23. ਕੈਕੇਈ ਦਾ ਵਚਨ ਮੰਨਣ ਲਈ ਅਤੇ ਆਪਣੇ ਪਿਤਾ ਦੀ ਆਗਿਆ ਦੇ ਅਨੁਸਾਰ ਉਨ੍ਹਾਂ ਦੀ ਪ੍ਰਤਿਗਿਆ ਦਾ ਪਾਲਨ ਕਰਦੇ ਹੋਏ ਵੀਰ ਰਾਮ ਚੰਦਰ ਬਣ ਨੂੰ ਚਲ ਪਏ। 24. ਉਦੋਂ ਮਾਤਾ ਸੁਮਿਤ੍ਰਾ ਦੇ ਆਨੰਦ ਨੂੰ ਵਧਾਉਣ ਵਾਲੇ, ਸ਼ੀਲ ਸੁਭਾ ਵਾਲੇ ਲਕਸ਼ਮਣ ਜੀ ਵੀ ਜੇਹੜੇ ਆਪਣੇ ਵੱਡੇ ਭਾਈ ਨੂੰ ਬਹੁਤ ਪਿਆਰੇ ਸਨ, ਆਪਣੇ ਭਰੱਪਣ ਨੂੰ ਦਰਸਾਉਂਦੇ ਹੋਏ ਅਤਿ ਸਨੇਹਵਸ਼ ਹੋਕੇ ਜੰਗਲ ਨੂੰ ਜਾ ਰਹੇ ਸ੍ਰੀ ਰਾਮ ਜੀ ਦੇ ਪਿੱਛੇ ਚਲ ਪਏ। ਦੂਜੇ ਪਾਸੇ ਜਨਕ ਦੇ ਬੰਸ ਵਿਚ ਪੈਦਾ ਹੋਈ ਸੀਤਾ ਜੀ ਵੀ ਰਾਮਚੰਦਰ ਜੀ ਦੇ ਪਿੱਛੇ ਚਲ ਪਈ। ਸੀਤਾ ਜੀ ਦੇਵ ਮਾਇਆ ਵਾਂਗੂ ਅਤਿਅੰਤ ਸੁੰਦਰੀ, ਸਾਰੇ ਸ਼ੁਭ ਚਿੰਨ੍ਹਾਂ ਵਾਲੀ, ਇਸਤ੍ਰੀਆਂ ਵਿਚੋਂ ਉੱਤਮ, ਭਗਵਾਨ ਰਾਮ ਜੀ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਪਤਨੀ ਅਤੇ ਹਰ ਵਕਤ ਪਤੀ ਦਾ ਹਿਤ ਚਾਹੁਣ ਵਾਲੀ ਸੀ। ਸੀਤਾ ਜੀ ਰਾਮ ਜੀ ਦੇ ਪਿਛੇ ਪਿੱਛੇ ਇਉਂ ਜਾ ਰਹੀ ਸੀ ਜਿਵੇਂ ਰੋਹਿਣੀ ਚੰਦ੍ਰਮਾ ਦੇ ਪਿੱਛੇ ਚਲਦੀ ਹੈ। ਉਸ ਵਕਤ ਰਾਜਾ ਦਸ਼ਰਥ ਜੀ ਅਤੇ ਨਗਰਵਾਸੀਆਂ ਨੇ ਉਨ੍ਹਾਂ ਨੂੰ ਜੰਗਲ ਵਲ ਦੂਰ ਤਕ ਟੋਰਿਆ।

(25-28) ਉਸ ਤੋਂ ਪਿੱਛੋਂ ਸ੍ਰੀ ਰਾਮ ਜੀ ਸ੍ਰਿੰਗਵੇਰ ਪੁਰ ਵਿਚ ਗੰਗਾ ਦੇ ਕਿਨਾਰੇ ਆਪਣੇ ਭਗਤ ਨਿਸ਼ਾਦ ਰਾਜ ਗੁਹ ਦੇ ਪਾਸ ਪਹੁੰਚ ਗਏ ਉਥੋਂ ਹੀ ਰਾਮ ਜੀ ਨੇ ਰਥਵਾਨ ਨੂੰ ਅਯੋਧਿਆ ਵਲ ਵਾਪਸ ਵਿਦਾ ਕਰ ਦਿੱਤਾ। 29. ਨਿਸ਼ਾਦ ਰਾਜ ਗੁਹ, ਲਕਸ਼ਮਣ ਅਤੇ ਸੀਤਾ ਜੀ ਦੇ ਨਾਲ ਰਾਮ ਚੰਦਰ ਜੀ ਇਹ ਚਾਰੋਂ ਹੀ ਇਕ ਬਣ ਤੋਂ ਦੂਸਰੇ ਬਣ ਵਿਚ ਗਏ। ਰਸਤੇ ਵਿਚ ਬਹੁਤ ਡੂੰਘੀਆਂ ਨਦੀਆਂ ਨੂੰ ਪਾਰ ਕੀਤਾ, ਭਰਦਵਾਜ ਮੁਨੀ ਜੀ ਦੀ ਆਗਿਆ ਨਾਲ ਚਿਤ੍ਰਕੂਟ ਪਰਬਤ ਤੇ ਪੁਜ ਗਏ। ਉਥੇ ਤਿੰਨਾਂ ਦੇਵਤਿਆਂ ਅਤੇ ਗੰਧਰਵਾਂ ਦੇ ਸਮਾਨ ਜੰਗਲ ਵਿਚ ਅਨੇਕ ਪ੍ਰਕਾਰ ਦੀਆਂ ਲੀਲਾ ਕਰਦੇ ਹੋਏ ਇਕ ਬਹੁਤ ਸੁਹਣੀ ਕੁਟੀਆ ਬਣਾ ਕੇ ਖੁਸ਼ੀ ਖੁਸ਼ੀ ਰਹਿਣ ਲੱਗ ਪਏ। ਰਾਮ ਜੀ ਜਦੋਂ ਚਿਤ੍ਰਕੂਟ ਚਲੇ ਗਏ ਉਸ ਤੋਂ ਉਪਰੰਤ ਪੁੱਤਰ ਦੇ ਵਿਯੋਗ ਵਿਚ ਰਾਜਾ ਦਸ਼ਰਥ ਬਹੁਤ ਦੁਖੀ ਹੋਏ ਅਤੇ ਆਪਣੇ ਪਿਆਰੇ ਪੁੱਤਰ ਦਾ ਨਾਂ ਲੈ ਲੈ ਕੇ ਵਿਰਲਾਪ ਕਰਦੇ ਹੋਏ ਸਵਰਗ ਪਧਾਰ ਗਏ। ਰਾਜਾ ਦਸ਼ਰਥ ਜੀ ਸਵਰਗ ਚਲੇ ਗਏ ਪਰ ਪਿਛੋਂ ਵਿਸ਼ਿਸ਼ਠ ਆਦਿਕ ਮੁੱਖ ਮੁੱਖ ਬ੍ਰਾਹਮਣਾਂ ਨੇ ਰਾਜ ਕਾਜ ਨੂੰ ਚਲਾਉਣ ਲਈ ਭਰਤ ਨੂੰ ਕੰਮਕਾਜ ਸੰਭਾਲ ਦਿੱਤਾ ਪਰ ਮਹਾਂਬਲੀ ਭਰਤ ਨੇ ਰਾਜ ਕਾਜ ਦੀ ਕੋਈ ਉੱਕਾ ਹੀ ਚਾਹਨਾ ਨਹੀਂ ਕੀਤੀ ਸਗੋਂ ਪੂਜਨੀਕ ਰਾਮ ਜੀ ਨੂੰ ਪ੍ਰਸੰਨ ਕਰਨ ਲਈ ਭਰਤ ਜੀ ਬਣ ਨੂੰ ਚਲ ਪਏ। (30-34) ਉਚੇ ਖਿਆਲਾਂ ਨਾਲ ਭਰਪੂਰ ਭਰਤ ਜੀ ਨੇ ਇੱਥੇ ਪਹੁੰਚ ਕੇ ਆਪਣੇ ਵੱਡੇ ਭਾਈ ਸੱਤਵਾਦੀ, ਮਹਾਂਬਲੀ, ਮਹਾਤਮਾ ਰਾਮ ਪਾਸ ਯਾਚਨਾ ਕੀਤੀ ਅਤੇ ਇਉਂ ਕਿਹਾ ਕਿ ਹੇ ਧਰਮ ਦੇ ਅਵਤਾਰ ਰਾਮ ਜੀ—ਤੁਸੀਂ ਹੀ ਰਾਜਾ ਬਣੋ ਪਰੰਤੂ ਮਹਾਨ ਪ੍ਰਤਾਪੀ ਪਰਮ-ਉਦਾਰ ਹਸ-ਮੁਖ ਮਹਾਂਬਲੀ ਰਾਮ ਜੀ ਨੇ ਵੀ ਪਿਤਾ ਦੀ ਆਗਿਆ ਪਾਲਨ ਕਰਦਿਆਂ ਰਾਜ ਦੀ ਕੋਈ ਚਾਹਨਾ ਨ ਕੀਤੀ ਸਗੋਂ ਰਾਮ ਜੀ ਨੇ ਆਪਣੀਆਂ ਖੜਾਵਾਂ ਨੂੰ ਅਮਾਨਤ ਦੇ ਰੂਪ ਵਿਚ ਦੇ ਕੇ ਸਮਝਾ ਬੁਝਾ ਕੇ ਭਰਤ ਨੂੰ ਵਾਪਸ ਕਰ ਦਿੱਤਾ। ਭਰਤ ਦੀ ਇੱਛਾ ਪੂਰੀ ਨਾ ਹੋ ਸਕੀ ਪਰ ਉਸ ਨੇ ਰਾਮ ਜੀ ਦੇ ਚਰਨਾਂ ਨੂੰ ਛੋਹਿਆ। ਉਸ ਨੂੰ ਰਾਮ ਜੀ ਦੇ ਮੁੜਨ ਦੀ ਉਡੀਕ ਰਹੀ ਅਤੇ ਇਉਂ ਭਰਤ ਨੰਦੀਗ੍ਰਾਮ ਵਿਚ ਰਾਜ ਦਾ ਕੰਮ ਕਾਜ ਕਰਨ ਲੱਗ ਪਏ। ਭਰਤ ਜੀ ਦੇ ਮੁੜਕੇ ਚਲੇ ਜਾਣ ਮਗਰੋਂ ਵਚਨਾਂ ਦੇ ਪੂਰੇ ਸੂਰੇ ਸ੍ਰੀਮਾਨ ਰਾਮ ਚੰਦਰ ਜੀ ਨੇ ਦੰਡਕ ਬਣ ਵਿਚ ਪ੍ਰਵੇਸ਼ ਕੀਤਾ। ਕਿਉਂਕਿ ਉਨ੍ਹਾਂ ਨੂੰ ਨਗਰ ਨਿਵਾਸੀਆਂ ਦੇ ਆਉਣ ਜਾਣ ਦਾ ਡਰ ਲੱਗਿਆ ਰਹਿੰਦਾ ਸੀ। (35-40) ਦੰਡਕ ਬਣ ਵਿਚ ਪਹੁੰਚ ਕੇ ਕਮਲ ਨੈਣ ਰਾਮ ਜੀ ਵਿਰਾਧ ਨਾਂ ਦੇ ਰਾਖਸ਼ ਨੂੰ ਮਾਰਿਆ। ਸ਼ਰਭੰਗ, ਸੁਤੀਕਸ਼ਣ, ਅਗਸਤ ਮੁਨੀ ਅਤੇ ਅਗਸਤ ਦੇ ਭਾਈ ਦੇ ਦਰਸ਼ਨ ਕੀਤੇ। ਫੇਰ ਅਗਸਤ ਮੁਨੀ ਦੇ ਉਪਦੇਸ਼ ਅਨੁਸਾਰ ਉਨ੍ਹਾਂ ਨੇ ਇੰਦਰ ਦਾ ਧਨੁਸ਼, ਇਕ ਖੜਗ, ਅਤੇ ਦੋ ਤੀਰਾਂ ਦੇ ਭੱਥੇ ਜਿਨ੍ਹਾਂ ਵਿਚੋਂ ਕਦੇ ਵੀ ਤੀਰ ਨਹੀਂ ਘਟਦੇ ਸਨ, ਬੜੇ ਚਾਉ ਅਤੇ ਉਮਾਹ ਨਾਲ ਗ੍ਰਹਿਣ ਕੀਤੇ। ਇਕ ਦਿਨ ਉੱਥੋਂ ਦੇ ਸਾਰੇ ਰਿਸ਼ੀ ਇਕਠੇ ਹੋ ਕੇ ਰਾਮ ਜੀ ਦੇ ਪਾਸ ਆਏ। ਰਾਮ ਜੀ ਬਨਬਾਸੀਆਂ ਦੇ ਨਾਲ ਰਹਿੰਦੇ ਸਨ। ਰਿਸ਼ੀਆਂ ਨੇ ਦੈਂਤਾਂ ਤੇ ਰਾਖਸ਼ਾਂ ਨੂੰ ਮਾਰਨ ਵਾਸਤੇ ਬੇਨਤੀ ਕੀਤੀ ਉਸ ਵੇਲੇ ਦੰਡਕ ਬਣ ਵਿਚ ਰਹਿਣ ਵਾਲੇ ਅਗ ਦੇ ਸਮਾਨ ਤੇਜਸਵੀ ਉਨ੍ਹਾਂ ਰਿਸ਼ੀਆਂ ਨੂੰ ਸ੍ਰੀ ਰਾਮ ਜੀ ਨੇ ਕਿਹਾ ਕਿ ਉਹ ਜ਼ਰੂਰ ਹੀ ਲੜਾਈ ਵਿਚ ਉਨ੍ਹਾਂ ਦੈਂਤਾਂ ਤੇ ਰਾਖਸ਼ਾਂ ਨੂੰ ਮਾਰਨਗੇ। ਉੱਥੇ ਹੀ ਰਹਿੰਦੇ ਹੋਏ ਸ੍ਰੀ ਰਾਮ ਨੇ ਮਰਜ਼ੀ ਨਾਲ

ਰੂਪ ਵਟਾਉਣ ਵਾਲੀ ਮਰਗਸਥਾਨ ਵਿਚ ਵਸਣ ਵਾਲੀ ਸੂਰਪਣਖਾ ਨਾਂ ਦੀ ਰਾਖਸ਼ਣੀ ਨੂੰ ਬਦਸ਼ਕਲ ਕਰ ਦਿੱਤਾ। (41-46) ਸੂਰਪਣਖਾ ਦੇ ਕਹਿਣ ਤੇ ਰਾਖਸ਼ਾਂ ਚੜ੍ਹਾਈ ਕਰ ਦਿਤੀ ਉਨ੍ਹਾਂ ਨੂੰ ਰਾਮ ਜੀ ਨੇ ਮਾਰ ਦਿਤਾ। ਇਸ ਤੋਂ ਇਲਾਵਾ ਖਰ, ਦੂਸ਼ਣ ਤ੍ਰਿਸ਼ਰਾ ਅਤੇ ਹੋਰ ਉਨ੍ਹਾਂ ਦੇ ਪਿੱਠੂਆਂ ਨੂੰ ਵੀ ਯੁੱਧ ਵਿਚ ਤਲਵਾਰ ਦੇ ਘਾਟ ਉਤਾਰ ਦਿੱਤਾ। ਇਉਂ ਉਸ ਬਣ ਵਿਚ ਰਹਿੰਦੇ ਹੋਏ ਰਾਮ ਜੀ ਨੇ ਉਥੋਂ ਦੇ 14 ਹਜ਼ਾਰ ਰਾਖਸ਼ਾਂ ਦਾ ਨਾਸ਼ ਕੀਤਾ। ਇਸ ਹਾਹਾਕਾਰ ਨੂੰ ਸੁਣ ਕੇ ਅਤੇ ਆਪਣੀ ਜ਼ਾਤ ਦੇ ਰਾਖਸ਼ਾਂ ਦਾ ਨਾਸ਼ ਸੁਣਕੇ ਰਾਵਣ ਨਾਮਕ ਰਾਖਸ਼ ਗੁੱਸੇ ਨਾਲ ਭੜਕ ਉਠਿਆ। ਉਸਨੇ ਮਾਰੀਚ ਰਾਖਸ਼ ਤੋਂ ਮਦਦ ਦੀ ਮੰਗ ਕੀਤੀ। ਮਾਰੀਚ ਨੇ ਕਈ ਵਾਰ ਆਖਿਆ ਹੇ ਰਾਵਣ, ਉਸ ਮਹਾਂਬਲੀ ਰਾਮ ਨਾਲ ਤੇਰਾ ਵੈਰ ਵਿਰੋਧ ਠੀਕ ਨਹੀਂ ਹੈ। ਰਾਵਣ ਨੇ ਉਸ ਦੀ ਇਕ ਨਾ ਮੰਨੀ ਪਰ ਕਾਲ ਦੀ ਪ੍ਰੇਰਣਾ ਕਰ ਕੇ ਰਾਵਣ ਨੇ ਮਾਰੀਚ ਦੇ ਉਪਦੇਸ਼ਾਂ ਨੂੰ ਟਾਲ ਦਿੱਤਾ ਅਤੇ ਉਸ ਦੇ ਨਾਲ ਹੀ ਰਾਮ ਦੇ ਆਸ਼੍ਰਮ ਤੇ ਗਿਆ। ਮਾਰੀਚ ਨੇ ਆਪਣੀ ਮਾਇਆ ਦਾ ਜਾਲ ਫੈਲਾ ਕੇ ਉਨ੍ਹਾਂ ਦੋਹਾਂ ਰਾਜ ਕੁਮਾਰਾਂ ਨੂੰ ਆਪਣੇ ਆਸ਼੍ਰਮ ਵਿਚੋਂ ਕੱਢ ਲਿਆਂਦਾ। ਰਾਵਣ ਨੇ ਖੁਦ ਆਪ ਰਾਮ ਦੀ ਪਤਨੀ ਸੀਤਾ ਨੂੰ ਚੁਰਾ ਲਿਆ। ਜਾਂਦੇ ਜਾਂਦੇ ਰਾਹ ਵਿਚ ਜਟਾਯੂ ਨੂੰ ਵੀ ਰਾਵਣ ਨੇ ਮਾਰ ਮੁਕਾਇਆ। ਜਦੋਂ ਜਟਾਯੂ ਨੂੰ ਮਾਰਿਆ ਹੋਇਆ ਵੇਖਿਆ ਅਤੇ ਸੀਤਾ ਜੀ ਦਾ ਚੁਰਾਇਆ ਜਾਣਾ ਸੁਣਿਆ ਤਾਂ ਭਗਵਾਨ ਰਾਮ ਬੜੇ ਦੁੱਖ ਵਿਚ ਗਲਤਾਨ ਹੋ ਗਏ। ਉਨ੍ਹਾਂ ਦੀ ਨਸ ਨਸ ਕੁਰਲਾ ਉਠੀ ਅਤੇ ਵਿਰਲਾਪ ਕਰਨ ਲੱਗ ਪਏ। ਉਸੇ ਸੋਗ ਵਿਚ ਦੁਖੀ ਹੋਏ ਰਾਮ ਨੇ ਜਟਾਯੂ ਦਾ ਸੰਸਕਾਰ ਕੀਤਾ ਅਤੇ ਜੰਗਲ ਵਿਚ ਸੀਤਾ ਨੂੰ ਭਾਲਣ ਲੱਗ ਪਏ। ਇਸੇ ਭਾਲ ਵਿਚ ਉਨ੍ਹਾਂ ਨੇ ਕਬੰਧ ਰਾਖਸ਼ ਨੂੰ ਵੇਖਿਆ। ਉਸ ਦਾ ਸਰੀਰ ਡਰਾਉਣਾ ਅਤੇ ਬਦਸੂਰਤ ਸੀ। ਬਲਵਾਨ ਰਾਮ ਨੇ ਉਸ ਨੂੰ ਵੀ ਮਾਰਿਆ ਅਤੇ ਸੰਸਕਾਰਿਆ। ਰਾਮ ਦੇ ਛੋਹ ਨਾਲ ਉਹ ਸਵਰਗ ਸਿਧਾਰ ਗਿਆ। ਜਾਂਦੇ ਜਾਂਦੇ ਉਸ ਨੇ ਰਾਮ ਨੂੰ ਧਰਮਾਤਮਾ ਸ਼ਬਰੀ ਦਾ ਪਤਾ ਦੱਸਿਆ ਅਤੇ ਆਖਿਆ ਹੇ ਰਘੂਨੰਦਨ ਤੁਸੀਂ ਉਸ ਸਨਿਆਸਣ ਸ਼ਬਰੀ ਦੀ ਕੁਟੀਆ ਤੇ ਜ਼ਰੂਰ ਪੁੱਜਣਾ। ਵੈਰੀਨਾਸ਼ਕ ਮਹਾਨ ਤੇਜੱਸਵੀ ਦਸ਼ਰਥ ਦੇ ਪੁੱਤਰ ਸ੍ਰੀ ਰਾਮ ਸ਼ਬਰੀ ਦੀ ਕੁਟੀਆ ਤੇ ਗਏ। ਉਸ ਨੇ ਵੀ ਇਨ੍ਹਾਂ ਦੀ ਚੰਗੀ ਤਰ੍ਹਾਂ ਆਉ ਭਗਤ ਕੀਤੀ। ਉਸ ਤੋਂ ਪਿਛੋਂ ਭਗਵਾਨ ਰਾਮ ਪੰਪਾਸਰ ਦੇ ਕਿਨਾਰੇ ਤੇ ਹਨੂੰਮਾਨ ਨਾਮਕ ਬਾਂਦਰ ਨੂੰ ਮਿਲੇ। ਹਨੂੰਮਾਨ ਦੇ ਕਹਿਣ ਕਰਕੇ ਹੀ ਰਾਮ ਸੁਗ੍ਰੀਵ ਨੂੰ ਵੀ ਮਿਲੇ। ਉਸ ਤੋਂ ਪਿਛੋਂ ਰਾਮ ਜੀ ਨੇ ਮੁੱਢ ਤੋਂ ਲੈ ਕੇ ਜੋ ਕੁਝ ਬੀਤਿਆ ਸੀ ਉਹ ਸਾਰਾ ਬ੍ਰਿਤਾਂਤ ਖ਼ਾਸ ਕਰ ਕੇ ਸੀਤਾ ਜੀ ਦੇ ਚੁਰਾਏ ਜਾਣ ਦਾ ਸੁਗ੍ਰੀਵ ਨੂੰ ਸੁਣਾਇਆ।

ਬਾਂਦਰ ਸੁਗ੍ਰੀਵ ਨੇ ਵੀ ਸ੍ਰੀ ਰਾਮ ਜੀ ਦੀਆਂ ਸਾਰੀਆਂ ਗੱਲਾਂ ਸੁਣਕੇ ਅਗਨੀ ਦੇਵਤਾ ਦੀ ਹਜ਼ੂਰੀ ਵਿੱਚ ਉਨ੍ਹਾਂ ਦੇ ਸਾਥ ਪ੍ਰੇਮ ਪੂਰਵਕ ਮਿੱਤ੍ਰਤਾ ਕੀਤੀ। ਉਸ ਤੋਂ ਪਿੱਛੋਂ ਬਾਂਦਰਾਂ ਦੇ ਰਾਜਾ ਸੁਗ੍ਰੀਵ ਨੇ ਬੜੇ ਪਿਆਰ ਸਹਿਤ ਆਪਣੇ ਦੁੱਖ ਦੀ ਕਹਾਣੀ ਸੁਣਾਈ ਕਿ ਬਾਲੀ ਦੇ ਸਾਥ ਉਸ ਦਾ ਵੈਰ ਕਿਵੇਂ ਦੁਖਦਾਈ ਹੈ। ਉਸ ਵੇਲੇ ਰਾਮ ਜੀ ਨੇ ਬਾਲੀ ਨੂੰ ਮਾਰਨ ਦੀ ਪ੍ਰਤਿਗਿਆ ਕੀਤੀ, ਪਰ ਉਦੋਂ ਸੁਗ੍ਰੀਵ ਨੇ ਬਾਲੀ ਦੇ ਅਥਾਹ ਬਲ ਦਾ ਵਰਣਨ ਕੀਤਾ ਕਿਉਂਕਿ ਸੁਗ੍ਰੀਵ ਨੂੰ ਰਾਮਚੰਦਰ ਜੀ ਦੀ ਸ਼ਕਤੀ ਬਾਰੇ ਹਰ ਵੇਲੇ ਇਕ ਸ਼ਕ ਬਣਿਆ ਰਹਿੰਦਾ ਸੀ। ਰਾਮਚੰਦਰ ਜੀ

ਦੀ ਪ੍ਰਤੀਤੀ ਲਈ ਉਨ੍ਹਾਂ ਨੇ ਦੁੰਦੁਭਿ ਦੈਂਤਾਂ ਦਾ ਪਹਾੜ ਵਰਗਾ ਮਹਾਨ ਵਿਸ਼ਾਲ ਸਰੀਰ ਵਿਖਾਇਆ। (47-64) ਮਹਾਨ ਬਲਵਾਨ ਤੇ ਲੰਮੀਆਂ ਬਾਹਾਂ ਵਾਲੇ ਰਾਮ ਜੀ ਥੋੜ੍ਹਾ ਜਿਹਾ ਮੁਸਕਰਾਏ ਅਤੇ ਹੱਡੀਆਂ ਦੇ ਉਸ ਢੇਰ ਵੱਲ ਝਾਤ ਮਾਰੀ ਅਤੇ ਪੈਰ ਦੇ ਅੰਗੂਠੇ ਨਾਲ ਉਸ ਨੂੰ ਦਸ ਜੋਜਨ ਦੂਰ ਸੁਟ ਦਿੱਤਾ। 65. ਫੇਰ ਇਕੋ ਹੀ ਬਹੁਤ ਬੜੇ ਤੀਰ ਨਾਲ ਆਪਣਾ ਹੀਆ ਵਿਖਾਉਂਦੇ ਹੋਏ ਉਨ੍ਹਾਂ ਨੇ ਸੱਤ ਤਾੜ ਦੇ ਬਿਰਛਾਂ, ਪਰਬਤ ਅਤੇ ਰਸਾਤਲ ਨੂੰ ਵਿੰਨ੍ਹ ਸੁਟਿਆ। 66. ਉਸ ਤੋਂ ਬਾਦ ਰਾਮ ਦੇ ਇਸ ਚਮਤਕਾਰੀ ਕੰਮ ਨੂੰ ਵੇਖਕੇ ਸੁਗ੍ਰੀਵ ਮਨ ਹੀ ਮਨ ਵਿਚ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੂੰ ਰਾਮ ਜੀ ਦੀ ਸ਼ਕਤੀ ਵਿਚ ਪੂਰਾ ਭਰੋਸਾ ਹੋ ਗਿਆ। ਫੇਰ ਰਾਮ ਜੀ ਦੇ ਸਾਥ ਸੁਗ੍ਰੀਵ ਕਿਸ਼ਕਿੰਧਾ ਗੁਫਾ ਵਿੱਚ ਚਲੇ ਗਏ। 67। ਏਥੇ ਆ ਕੇ ਸੋਨੇ ਵਾਂਗ ਸੁਨਹਿਰੀ ਰੰਗ ਵਾਲਾ ਬਹਾਦਰ ਸੁਗ੍ਰੀਵ ਬੜੇ ਜੋਸ਼ ਨਾਲ ਗੱਜਿਆ। ਉਸ ਗਰਜ ਨੂੰ ਸੁਣਕੇ ਬਾਂਦਰਾਂ ਦਾ ਰਾਜਾ ਆਪਣੀ ਪਤਨੀ ਤਾਰਾ ਨੂੰ ਧੀਰਜ ਦੇ ਦਿਵਾਕੇ ਉਸੇ ਵੇਲੇ ਘਰ ਤੋਂ ਬਾਹਰ ਨਿਕਲਿਆ ਅਤੇ ਸੁਗ੍ਰੀਵ ਨਾਲ ਆਕੇ ਭਿੜਨ ਲੱਗਾ। ਉਥੇ ਰਾਮ ਜੀ ਨੇ ਇਕੋ ਹੀ ਤੀਰ ਨਾਲ ਬਾਲੀ ਨੂੰ ਮਾਰ ਸੁਟਿਆ। (68-69) ਸੁਗ੍ਰੀਵ ਦੇ ਕਹਿਣ ਉਤੇ ਰਾਮ ਜੀ ਨੇ ਬਾਲੀ ਨੂੰ ਮਾਰ ਦਿੱਤਾ। ਉਸ ਦੇ ਰਾਜ ਉਤੇ ਸੁਗ੍ਰੀਵ ਨੂੰ ਬਿਠਾ ਦਿੱਤਾ। 70। ਬਾਂਦਰਾਂ ਦੇ ਰਾਜਾ ਸੁਗ੍ਰੀਵ ਨੇ ਉਸ ਤੋਂ ਬਾਦ ਸਾਰੇ ਬਾਂਦਰਾਂ ਨੂੰ ਹੁਕਮ ਦਿੱਤਾ ਕਿ ਉਹ ਸਾਰੇ ਮਾਤਾ ਸੀਤਾ ਜੀ ਦਾ ਪਤਾ ਕਰਕੇ ਆਉਣ। 71. ਉਸ ਤੋਂ ਪਿੱਛੋਂ ਬਹਾਦਰ ਸੰਪਾਤਿ ਗਿਧ੍ਰ ਦੇ ਕਥਨ ਅਨੁਸਾਰ ਮਹਾਂਬਲੀ ਹਨੂੰਮਾਨ ਸੌ ਜੋਜਨ ਚੌੜੇ ਖਾਰੇ ਸਮੁੰਦਰ ਨੂੰ ਕੁੱਦਕੇ ਲੰਘ ਗਏ। 72. ਉਥੇ ਰਾਵਣ ਦੀ ਲੰਕਾਪੁਰੀ ਵਿਚ ਪਹੁੰਚ ਕੇ ਹਨੂੰਮਾਨ ਨੇ ਵੇਖਿਆ ਕਿ ਸੀਤਾ ਜੀ ਅਸ਼ੋਕ ਵਾਟਿਕਾ ਵਿਚ ਚਿੰਤਾ ਵਿਚ ਗ਼ਲਤਾਨ ਬੈਠੀ ਹੈ। 73. ਉਥੇ ਹਨੂੰਮਾਨ ਜੀ ਨੇ ਆਪਣੀ ਜਾਣ-ਪਛਾਣ ਕਰਾਈ ਅਤੇ ਭਗਵਾਨ ਰਾਮ ਦਾ ਸੰਦੇਸ਼ ਦਿੱਤਾ ਅਤੇ ਸੀਤਾ ਜੀ ਨੂੰ ਧੀਰਜ ਦਿੱਤਾ। ਹਨੂੰਮਾਨ ਜੀ ਨੇ ਅਸ਼ੋਕ ਵਾਟਿਕਾ ਦਾ ਬੂਹਾ ਤੋੜ ਦਿੱਤਾ। 74. ਹਨੂੰਮਾਨ ਜੀ ਨੇ ਪੰਜ ਸੈਨਾ-ਪਤੀਆਂ ਅਤੇ ਸੱਤ ਵਜ਼ੀਰਜ਼ਾਦਿਆਂ ਨੂੰ ਮਾਰ ਦਿੱਤਾ। ਮਹਾਂਵੀਰ ਅਕਸ਼ੈ ਕੁਮਾਰ ਦਾ ਵੀ ਕਚੂਮਰ ਕੱਢਿਆ। ਉਸ ਤੋਂ ਪਿੱਛੋਂ ਉਹ ਪਕੜੇ ਗਏ। 75. ਬ੍ਰਹਮਾ ਜੀ ਦੇ ਵਰ ਦੇ ਕਾਰਣ ਹਨੂੰਮਾਨ ਜੀ ਬ੍ਰਹਮਪਾਸ਼ ਤੋਂ ਮੁਕਤ ਹੋ ਸਕਦੇ ਸਨ ਪਰ ਫੇਰ ਵੀ ਉਨ੍ਹਾਂ ਨੇ ਉਨ੍ਹਾਂ ਨੂੰ ਬੰਨ੍ਹਣ ਵਾਲੇ ਰਾਖਸ਼ਾਂ ਦੇ ਸਾਰੇ ਅਪਰਾਧ ਆਪਣੀ ਮਰਜ਼ੀ ਅਨੁਸਾਰ ਸਹਿ ਲਏ। 76. ਮਿਥਿਲਾ ਦੇਸ਼ ਦੀ ਰਾਜਕੁਮਾਰੀ ਸੀਤਾ ਜੀ ਦੇ ਨਿਵਾਸ ਸ਼ਥਾਨ ਨੂੰ ਛੱਡਕੇ ਹਨੂੰਮਾਨ ਜੀ ਨੇ ਬਾਕੀ ਸਾਰੀ ਲੰਕਾ ਨੂੰ ਸਾੜਕੇ ਸੁਆਹ ਕਰ ਦਿੱਤਾ। ਅਤੇ ਇਸ ਸ਼ੁਭ ਸੰਦੇਸ਼ ਨੂੰ ਸੁਨਾਉਣ ਲਈ ਉਹ ਲੰਕਾ ਤੋਂ ਰਾਮ ਜੀ ਦੇ ਪਾਸ ਮੁੜ ਆਏ। 77. ਰਾਮ ਜੀ ਦੇ ਪਾਸ ਜਾ ਕੇ ਹਨੂੰਮਾਨ ਜੀ ਨੇ ਪ੍ਰਦੱਖਣਾ ਕੀਤੀ ਅਤੇ ਇਹ ਸੱਚੀ ਕਹਾਣੀ ਸੁਣਾਈ ਕਿ ਉਸ ਨੇ ਆਪਣੀਆਂ ਅੱਖਾਂ ਨਾਲ ਸੀਤਾ ਜੀ ਨੂੰ ਵੇਖਿਆ ਹੈ। 78. ਇਸ ਤੋਂ ਪਿੱਛੋਂ ਭਗਵਾਨ ਰਾਮ ਨੇ ਸੁਗ੍ਰੀਵ ਨੂੰ ਆਪਣੇ ਸਾਥ ਲੈ ਲਿਆ। ਮਹਾਂ-ਸਾਗਰ ਦੇ ਕੰਢੇ ਤੇ ਜਾ ਕੇ ਸੂਰਜ ਦੇ ਸਮਾਨ ਚਮਕੀਲੇ ਬਾਣਾਂ ਨੂੰ ਛੱਡਿਆ ਅਤੇ ਇਉਂ ਸਾਰੇ ਸਮੁੰਦਰ ਵਿੱਚ ਹਲਚਲ ਮਚਾ ਦਿੱਤੀ। 79. ਤਾਂ ਨਦੀਆਂ ਦਾ ਪਤੀ ਸਮੁੰਦਰ ਸਾਖਿਆਤ ਰੂਪ ਵਿਚ ਪ੍ਰਗਟ ਹੋਇਆ ਫੇਰ ਸਮੁੰਦਰ ਦੇ ਕਹਿਣ ਕਰਕੇ ਰਾਮ ਨੇ ਨਲ ਤੋਂ ਪੁਲ ਬਣਵਾਇਆ।

80. ਉਸੇ ਪੁਲ ਦੇ ਰਾਹੀਂ ਰਾਮ ਲੰਕਾਪੁਰੀ ਵਿਚ ਗਏ ਅਤੇ ਜਾ ਕੇ ਰਾਵਣ ਦਾ ਨਾਸ਼ ਕੀਤਾ। ਫੇਰ ਸੀਤਾ ਜੀ ਨੂੰ ਮਿਲੇ ਪਰ ਉਨ੍ਹਾਂ ਨੂੰ ਬੜੀ ਲੱਜਿਆ ਆਈ। 81. ਉਸ ਤੋਂ ਪਿਛੋਂ ਭਰੀ ਸਭਾ ਵਿਚ ਸੀਤਾ ਜੀ ਨੂੰ ਰਾਮ ਜੀ ਨੇ ਕੁਝ ਕਠੋਰ ਵਚਨ ਕਹੇ ਉਨ੍ਹਾਂ ਦੀ ਇਸ ਗੱਲ ਨੂੰ ਸੀਤਾ ਨਾ ਸਹਿ ਸਕੀ ਆਖਰਕਾਰ ਉਹ ਅਗਨੀ ਵਿਚ ਪ੍ਰਵੇਸ਼ ਕਰ ਗਈ। 82. ਇਸ ਤੋਂ ਪਿੱਛੋਂ ਅਗਨੀ ਦੇਵਤਾ ਨੇ ਸੀਤਾ ਜੀ ਨੂੰ ਨਿਸ਼ਕਲੰਕ ਸਿਧ ਕੀਤਾ। ਮਹਾਤਮਾ ਰਾਮ ਚੰਦਰ ਜੀ ਦੇ ਇਸ ਮਹਾਨ ਕਰਮ ਨੂੰ ਵੇਖ ਕੇ ਦੇਵਤਿਆਂ ਅਤੇ ਰਿਸ਼ੀਆਂ ਸਮੇਤ ਸਾਰੀ ਤ੍ਰਿਲੋਕੀ ਸੰਤੁਸ਼ਟ ਹੋ ਗਈ। ਫੇਰ ਦੇਵਤਿਆਂ ਨੇ ਰਾਮ ਜੀ ਦੀ ਪੂਜਾ ਕੀਤੀ ਉਦੋਂ ਰਾਮ ਜੀ ਬਹੁਤ ਪ੍ਰਸੰਨ ਸੀ। ਉਥੇ ਰਾਮ ਜੀ ਨੇ ਰਾਖਸ਼ਾਂ ਦੇ ਰਾਜੇ ਵਿਭੀਸ਼ਣ ਨੂੰ ਲੰਕਾ ਦੀ ਗੱਦੀ ਤੇ ਬਿਠਾਇਆ। ਸਾਰੇ ਹੀ ਬੇਫਿਕਰ ਹੋ ਗਏ ਅਤੇ ਇਉਂ ਖੁਸ਼ੀ ਦਾ ਪਾਰਾਵਾਰ ਹੀ ਨਾ ਰਿਹਾ। (83-85) ਇਸ ਤੋਂ ਮਗਰੋਂ ਜਦੋਂ ਇਹ ਸਭ ਕੁਝ ਹੋ ਗਿਆ ਰਾਮ ਜੀ ਨੇ ਦੇਵਤਿਆਂ ਤੋਂ ਵਰ ਪ੍ਰਾਪਤ ਕੀਤਾ। ਮਰੇ ਹੋਏ ਬਾਂਦਰਾਂ ਨੂੰ ਜੀਵਨ ਦਾਨ ਦਿੱਤਾ ਅਤੇ ਆਪਣੇ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਪੁਸ਼ਪਕ ਵਿਮਾਨ ਉਤੇ ਚੜ੍ਹਾਕੇ ਅਯੋਧਿਆ ਲਈ ਟੁਰ ਪਏ। 86. ਉਦੋਂ ਭਾਰਦਵਾਜ ਮੁਨੀ ਦੇ ਆਸ਼ਰਮ ਤੇ ਪਹੁੰਚ ਗਏ। ਸਾਰਿਆਂ ਨੂੰ ਸੁਖ ਆਰਾਮ ਦੇਣ ਵਾਲੇ ਮਹਾਂਬਲੀ ਰਾਮ ਚੰਦਰ ਜੀ ਨੇ ਭਰਤ ਦੇ ਪਾਸ ਹਨੂੰਮਾਨ ਨੂੰ ਭੇਜਿਆ। 87. ਉਸ ਤੋਂ ਮਗਰੋਂ ਸੁਗ੍ਰੀਵ ਦੇ ਨਾਲ ਕਥਾ ਵਾਰਤਾ ਸੁਣਦੇ ਸੁਣਾਉਂਦੇ ਰਾਮ ਜੀ ਪੁਸ਼ਪਕ ਵਿਮਾਨ ਤੇ ਚੜ੍ਹ ਕੇ ਨੰਦੀ ਗ੍ਰਾਮ ਨੂੰ ਚਲੇ ਗਏ। 88. ਦੇਵਤਾ ਰੂਪ ਰਾਮ ਚੰਦਰ ਜੀ ਨੇ ਨੰਦੀਗ੍ਰਾਮ ਵਿਚ ਆਪਣੀਆਂ ਜਟਾਵਾਂ ਨੂੰ ਕਟਵਾਇਆ। ਅਤੇ ਸੀਤਾ ਜੀ ਨੂੰ ਪ੍ਰਾਪਤ ਕਰਨ ਤੋਂ ਪਿਛੋਂ ਸਾਰਿਆਂ ਭਰਾਵਾਂ ਦੇ ਸਾਥ ਫੇਰ ਆਪਣੇ ਰਾਜ ਭਾਗ ਨੂੰ ਪ੍ਰਾਪਤ ਕੀਤਾ। 89. ਹੁਣ ਭਗਵਾਨ ਰਾਮ ਦੇ ਰਾਜ ਵਿਚ ਲੋਕ ਬੜੇ ਪ੍ਰਸੰਨ, ਸੁਖੀ, ਸੰਤੁਸ਼ਟ, ਬਲਵਾਨ, ਧਾਰਮਿਕ ਅਤੇ ਅਰੋਗ ਰਹਿੰਦੇ ਸਨ। ਉਨ੍ਹਾਂ ਨੂੰ ਕਾਲ ਦਾ ਕਦੇ ਕੋਈ ਡਰ ਨਹੀਂ ਸੀ। 90. ਕੋਈ ਕਿਤੇ ਵੀ ਆਪਣੇ ਪੁੱਤਰ ਦੀ ਮੌਤ ਨਹੀਂ ਵੇਖਣਗੇ। ਇਸਤ੍ਰੀਆਂ ਵਿਧਵਾ ਨਹੀਂ ਹੋਣਗੀਆਂ ਉਹ ਸਦਾ ਹੀ ਪਤੀਵਰਤਾ ਰਹਿਣਗੀਆਂ। 91. ਅੱਗ ਲੱਗਣ ਦਾ ਰੰਚਕ ਵੀ ਡਰ ਨਹੀਂ ਹੋਵੇਗਾ ਕੋਈ ਪ੍ਰਾਣੀ ਪਾਣੀ ਵਿਚ ਡੁਬ ਕੇ ਨਹੀਂ ਮਰੇਗਾ। ਵਾਤ ਰੋਗ ਅਤੇ ਤਾਪ ਦਾ ਥੋੜ੍ਹਾ ਜਿੰਨਾ ਵੀ ਡਰ ਨਹੀਂ ਰਹੇਗਾ। 92. ਭੁੱਖ ਅਤੇ ਚੋਰੀ ਦਾ ਡਰ ਵੀ ਜਾਂਦਾ ਰਹੇਗਾ। ਸਾਰੇ ਨਗਰ ਅਤੇ ਰਾਜ ਵਿਚ ਅੰਨ ਤੇ ਧਨ ਦੀ ਕਮੀ ਨਹੀਂ ਰਹੇਗੀ। ਸਤਿਯੁਗ ਵਾਂਗੂ ਸਾਰੇ ਲੋਕ ਸਦਾ ਖੁਸ਼ ਰਹਿਣਗੇ। ਮਹਾਂ ਪ੍ਰਤਾਪੀ ਰਾਮ ਬਹੁਤ ਸਾਰੇ ਸਵਰਣ ਦੀ ਦਕਸ਼ਿਣਾ ਵਾਲੇ ਸੌ ਅਸ਼ਵਮੇਧ ਯੱਗ ਕਰਨਗੇ। ਉਨ੍ਹਾਂ ਵਿਚ ਵਿਧੀ ਪੂਰਵਕ ਵਿਦਵਾਨਾਂ ਨੂੰ ਦਸ ਹਜ਼ਾਰ ਕਰੋੜ ਗਊ ਅਤੇ ਬ੍ਰਾਹਮਣਾਂ ਨੂੰ ਅਣਗਿਣਤ ਧਨ ਦੇਣਗੇ। ਨਾਲ ਹੀ ਸੌ ਗੁਣੇ ਰਾਜਵੰਸ਼ਾਂ ਦੀ ਸਥਾਪਨਾ ਕਰਨਗੇ। ਸੰਸਾਰ ਵਿਚ ਚਾਰੇ ਵਰਣਾਂ ਨੂੰ ਆਪਣੇ ਆਪਣੇ ਧਰਮਾਂ ਵਿਚ ਲਗਾਉਣਗੇ। (93-96) ਫੇਰ ਗਿਆਰਾਂ ਹਜ਼ਾਰ ਵਰ੍ਹਿਆਂ ਤਕ ਰਾਜ ਕਰਨ ਤੋਂ ਪਿੱਛੋਂ ਸ੍ਰੀ ਰਾਮ ਚੰਦਰ ਜੀ ਆਪਣੇ ਪਰਮਧਾਮ ਨੂੰ ਪਧਾਰਨਗੇ। 97. ਵੇਦਾਂ ਦੇ ਸਮਾਨ ਪਵਿੱਤ੍ਰ, ਪਾਪਾਂ ਦੇ ਨਾਸ਼ ਕਰਨ ਵਾਲੇ ਅਤੇ ਪਰਮ ਪੁੰਨ ਵਾਲੇ ਇਸ ਰਾਮ ਚਰਿਤ੍ਰ ਨੂੰ ਜੋ ਪੜ੍ਹੇਗਾ ਉਹ ਸਾਰਿਆਂ ਪਾਪਾਂ ਤੋਂ ਮੁਕਤ ਹੋ ਜਾਵੇਗਾ।

98. ਉਮਰਾਂ ਵਧਾਉਣ ਵਾਲੀ ਇਸ ਰਾਮਾਇਣ ਕਥਾ ਨੂੰ ਪੜ੍ਹਣ ਨਾਲ ਮਨੁੱਖ ਮਰਨ ਤੋਂ ਪਿਛੋਂ ਪੁੱਤਰ ਪੋਤਰੇ ਅਤੇ ਹੋਰ ਸਾਕ ਸੰਬੰਧੀਆਂ ਨਾਲ ਸਵਰਗ ਵਿਚ ਨਿਵਾਸ ਕਰੇਗਾ। 99. ਜੇ ਕਰ ਬ੍ਰਾਹਮਣ ਪੜ੍ਹੇਗਾ ਤਾਂ ਵਿਦਵਨ ਹੋ ਜਾਵੇਗਾ, ਛੱਤ੍ਰੀ ਪੜ੍ਹੇਗਾ ਤਾਂ ਪ੍ਰਿਥਵੀ ਦਾ ਰਾਜ ਪ੍ਰਾਪਤ ਕਰੇਗਾ। ਜੇ ਵੈਸ਼ ਪੜ੍ਹੇਗਾ ਤਾਂ ਉਹ ਬਪਾਰ ਵਿਚ ਲਾਹਾ ਖੱਟੇਗਾ। ਜੇ ਸ਼ੂਦਰ ਪੜ੍ਹੇਗਾ ਤਾਂ ਮਾਣ ਪ੍ਰਤਿਸ਼ਠਾ ਪ੍ਰਾਪਤ ਕਰੇਗਾ। 100. ਇਸ ਤਰ੍ਹਾਂ, ਬਾਲਮੀਕੀ ਜੀ ਦੁਆਰਾ ਰਚੀ ਹੋਈ ਰਾਮਾਇਣ ਦੇ ਬਾਲ ਕਾਂਡ ਦਾ ਪਹਿਲਾ ਸਰਗ ਪੂਰਾ ਹੋਇਆ। (1)

———

## ਦੂਜਾ ਸਰਗ

ਦੇਵਰਿਸ਼ੀ ਨਾਰਦ ਜੀ ਦੇ ਉਪਰੋਕਤ ਵਚਨ ਸੁਣ ਕੇ ਧਰਮਾਤਮਾ ਰਿਸ਼ੀ ਬਾਲਮੀਕ ਜੀ ਨੇ ਆਪਣੇ ਚੇਲਿਆਂ ਸਾਹਿਤ ਉਨ੍ਹਾਂ ਦੀ ਪੂਜਾ ਕੀਤੀ। 1. ਬਾਲਮੀਕੀ ਜੀ ਦੁਆਰਾ ਪੂਜਾ ਕਰਵਾ ਕੇ ਨਾਰਦ ਜੀ ਨੇ ਜਾਣ ਵਾਸਤੇ ਉਨ੍ਹਾਂ ਤੋਂ ਆਗਿਆ ਮੰਗੀ ਅਤੇ ਉਨ੍ਹਾਂ ਤੋਂ ਪਰਵਾਨਗੀ ਲੈ ਕੇ ਉਹ ਅਕਾਸ਼ ਮਾਰਗ ਰਾਹੀਂ ਚਲੇ ਗਏ। 2. ਨਾਰਦ ਜੀ ਦੇ ਦੇਵ ਲੋਕ ਨੂੰ ਚਲੇ ਜਾਣ ਤੋਂ ਦੋ ਘੜੀਆਂ ਪਿਛੋਂ ਬਾਲਮੀਕ ਜੀ ਤਮਸਾ ਨਦੀ ਦੇ ਕੰਢੇ ਤੇ ਗਏ, ਜਿਹੜਾ ਗੰਗਾ ਜੀ ਤੋਂ ਬਹੁਤ ਦੂਰ ਨਹੀਂ ਸੀ। 3. ਤਮਸਾ ਨਦੀ ਦੇ ਕਿਨਾਰੇ ਤੇ ਪਹੁੰਚ ਕੇ ਬਾਲਮੀਕ ਜੀ ਨੇ ਵੇਖਿਆ ਕਿ ਨਦੀ ਦਾ ਪੱਤਣ ਬੜਾ ਹੀ ਸਾਫ ਅਤੇ ਨਿਰਮਲ ਹੈ ਤਾਂ ਮੁਨੀ ਨੇ ਆਪਣੇ ਪਾਸ ਖੜੇ ਹੋਏ ਸ਼ਿੱਸ਼ ਬੁਲਾਇਆ। 4. ਹੇ ਭਾਰਦਵਾਜ ! ਵੇਖੋ ਇਥੋਂ ਦਾ ਪੱਤਣ ਬੜਾ ਰਮਣੀਕ ਹੈ ਇਸ ਵਿਚ ਚਿਕੜ ਦਾ ਨਾਂ ਵੀ ਨਹੀਂ, ਇਥੋਂ ਦਾ ਜਲ ਇਤਨਾ ਨਿਰਮਲ ਤੇ ਸਾਫ ਹੈ, ਜਿੰਨਾ ਮਹਾਂਪੁਰਸ਼ ਦਾ ਮਨ ਹੁੰਦਾ। 5. ਇਸ ਵਾਸਤੇ ਪਿਆਰੇ ਸ਼ਿੱਸ਼ ! ਤੁਸੀਂ ਇੱਥੇ ਆਪਣਾ ਘੜਾ ਰਖ ਦੇਵੋ ਮੈਨੂੰ ਮੇਰੇ ਬ੍ਰਿਛਾਂ ਦੀ ਛਿਲ ਦੇ ਬਸਤਰ ਦੇਵੋ ਮੈਂ ਤਮਸਾ ਨਦੀ ਦੇ ਇਸ ਉਤਮ ਤੀਰਥ ਵਿਚ ਅਸ਼ਨਾਨ ਕਰਾਂਗਾ। 6. ਮਹਾਤਮਾ ਬਾਲਮੀਕੀ ਜੀ ਦੇ ਅਜੇਹਾ ਕਹਿਣ ਤੇ ਆਗਿਆਕਾਰੀ ਸੇਵਕ ਭਾਰਦਵਾਜ ਨੇ ਆਪਣੇ ਗੁਰੂ ਬਾਲਮੀਕੀ ਜੀ ਨੂੰ ਉਨ੍ਹਾਂ ਦੀ ਮੰਗ ਅਨੁਸਾਰ ਬਸਤਰ ਦੇ ਦਿਤੇ। 7. ਆਪਣੇ ਸੇਵਕ ਪਾਸੋਂ ਬ੍ਰਿਛ ਦੀ ਛਿਲ ਦੇ ਬਸਤਰ ਲੈ ਕੇ ਬਾਲਮੀਕ ਜੀ ਉਥੋਂ ਦੇ ਵਿਸ਼ਾਲ ਬਣ ਦੀ ਸ਼ੋਭਾ ਨੂੰ ਵੇਖਦੇ ਹੋਏ ਚਹੁੰ ਪਾਸੇ ਟਹਿਲਣ ਲੱਗੇ। 8. ਉਨ੍ਹਾਂ ਦੇ ਨੇੜੇ ਹੀ ਕ੍ਰੌਂਚ (ਕੂੰਜ) ਪੰਛੀਆਂ ਦਾ ਇਕ ਜੋੜਾ, ਜੋ ਕਦੇ ਵੀ ਇਕ ਦੂਜੇ ਤੋਂ ਵੱਖ ਨਹੀਂ ਸੀ ਹੁੰਦਾ, ਵਿਚਰ ਰਿਹਾ ਸੀ, ਉਹ ਦੋਵੇਂ ਪੰਛੀ ਬੜੀ ਮਿੱਠੀ ਬੋਲੀ ਬੋਲਦੇ ਸਨ। ਬਾਲਮੀਕ ਜੀ ਨੇ ਪੰਛੀਆਂ ਦੇ ਉਸ ਜੋੜੇ ਨੂੰ ਉਥੇ ਵੇਖਿਆ। 9. ਉਸੇ ਵੇਲੇ ਇਕ ਪਾਪੀ ਸ਼ਿਕਾਰੀ ਆਇਆ, ਜਿਹੜਾ ਸਾਰਿਆਂ ਜੀਵਾਂ ਦਾ ਅਕਾਰਣ ਵੈਰੀ ਸੀ। ਉਸ ਨੇ ਆ ਕੇ ਪੰਛੀਆਂ ਦੇ ਉਸ ਜੋੜੇ ਵਿਚੋਂ ਇਕ ਨਰ ਪੰਛੀ ਨੂੰ ਮੁਨੀ ਦੇ ਵੇਖਦੇ ਵੇਖਦੇ ਬਾਣ ਨਾਲ ਮਾਰ ਦਿਤਾ। 10. ਉਹ ਪੰਛੀ ਖੂਨ ਨਾਲ ਲਹੂ-ਲੁਹਾਣ ਹੋ ਕੇ ਭੁੰਜੇ

ਡਿਗ ਪਿਆ ਅਤੇ ਖੰਭ ਫੜਫੜਾਕੇ ਤੜਫਣ ਲੱਗਿਆ। ਆਪਣੇ ਪਤੀ ਦੀ ਹਤਿਆ ਵੇਖਕੇ ਕ੍ਰੌਂਚੀ (ਕੂੰਜ) ਦਰਦੀਲੇ ਵੈਣ ਪਾ ਕੇ ਰੋਣ ਲੱਗ ਪਈ। 11. ਸੋਹਣੇ ਸੋਹਣੇ ਖੰਭਾਂ ਨਾਲ ਉਹ ਪੰਛੀ ਹਰ ਵੇਲੇ ਆਪਣੀ ਸਾਥਣ ਨਾਲ ਵਿਚਰਦਾ ਰਹਿੰਦਾ ਸੀ। ਉਸਦੇ ਮੱਥੇ ਦਾ ਰੰਗ ਤਾਂਬੇ ਵਾਂਗੂ ਲਾਲ ਸੀ ਅਤੇ ਉਹ ਕਾਮ ਨਾਲ ਮਤਵਾਲਾ ਹੋ ਗਿਆ ਸੀ। ਏਸੇ ਪਤੀ ਨਾਲੋਂ ਵਿਛੜ ਕੇ ਕ੍ਰੌਂਚੀ ਬੜੇ ਦੁੱਖ ਨਾਲ ਕੁਰਲਾਉਣ ਲੱਗੀ। 12. ਸ਼ਿਕਾਰੀ ਨੇ ਜਿਸ ਪੰਛੀ ਨੂੰ ਮਾਰ ਡੇਗਿਆ ਸੀ, ਉਸ ਨਰ ਪੰਛੀ ਦੀ ਭੈੜੀ ਹਾਲਤ ਵੇਖ ਧਰਮਾਤਮਾ ਰਿਸ਼ੀ ਨੂੰ ਬੜੀ ਦਇਆ ਆਈ। 13. ਸੁਤੇ ਸਿੱਧ ਹਮਦਰਦੀ ਨੂੰ ਮਹਿਸੂਸ ਕਰਨ ਵਾਲੇ ਉਸ ਰਿਸ਼ੀ ਨੇ ਸੋਚਿਆ ਕਿ ਇਹ ਬੜਾ ਅਨਰਥ ਹੋਇਆ ਹੈ। ਇਹ ਸੋਚ ਕੇ ਰਿਸ਼ੀ ਨੇ ਰੋਂਦੀ ਹੋਈ ਕ੍ਰੌਂਚੀ ਵਲ ਵੇਖਿਆ ਅਤੇ ਉਸ ਸ਼ਿਕਾਰੀ ਨੂੰ ਸੰਬੋਧਨ ਕਰ ਕੇ ਕਿਹਾ। 14. ਹੇ ਸ਼ਿਕਾਰੀ ਤੈਨੂੰ ਕਦੇ ਵੀ ਸ਼ਾਂਤੀ ਨਾ ਪ੍ਰਾਪਤ ਹੋਵੇ, ਕਿਉਂਕਿ ਤੂੰ ਇਸ ਕ੍ਰੌਂਚ ਦੇ ਜੋੜੇ ਵਿਚੋਂ ਇਕ ਨੂੰ ਜੋ ਪਿਆਰ ਨਾਲ ਮਸਤ ਸੀ, ਬਿਨਾਂ ਕਿਸੇ ਦੋਸ਼ ਤੋਂ ਮਾਰ ਦਿਤਾ। 15. ਇਹ ਕਹਿ ਕੇ ਜਦੋਂ ਉਨ੍ਹਾਂ ਨੇ ਇਸ ਉਤੇ ਵਿਚਾਰ ਕੀਤਾ ਤਾਂ ਉਨ੍ਹਾਂ ਦੇ ਮਨ ਵਿਚ ਬੜੀ ਚਿੰਤਾ ਹੋਈ ਕਿ ਇਸ ਪੰਛੀ ਦੇ ਸੋਗ ਤੋਂ ਦੁਖੀ ਹੋ ਕੇ ਮੈਂ ਇਹ ਕੀ ਕਹਿ ਦਿਤਾ। 16. ਇਹ ਸੋਚਦੇ ਹੋਏ ਮਹਾਂ ਗਿਆਨੀ ਅਤੇ ਪਰਮ ਬੁੱਧੀਮਾਨ ਬਾਲਮੀਕ ਇਸ ਸਿੱਟੇ ਤੇ ਪਹੁੰਚ ਗਏ ਅਤੇ ਆਪਣੇ ਸੇਵਕ ਨੂੰ ਇਸ ਤਰ੍ਹਾਂ ਬੋਲੇ। 17. ਹੇ ਪਿਆਰੇ ! ਪੰਛੀ ਦੇ ਦੁਖ ਤੋਂ ਦੁਖੀ ਹੋਏ ਮੇਰੇ ਮੁੱਖ ਤੋਂ ਜੋ ਬੋਲ ਨਿਕਲ ਗਏ ਹਨ ਉਹ ਚਾਰ ਚਰਣਾਂ ਵਿਚ ਬੱਝੇ ਹੋਏ ਹਨ। ਇਸ ਦੇ ਹਰ ਚਰਣ ਵਿਚ ਬਰਾਬਰ ਬਰਾਬਰ ਅੱਖਰ ਹਨ, ਇਸ ਨੂੰ ਵੀਣਾਂ ਦੀ ਧੁਨ ਤੇ ਵੀ ਗਾਇਆ ਜਾ ਸਕਦਾ ਹੈ। ਇਸ ਵਾਸਤੇ ਮੇਰੇ ਇਹ ਬੋਲ ਸ਼ਲੋਕ ਰੂਪ ਹੋਣੇ ਚਾਹੀਦੇ ਹਨ, ਵਿਅਰਥ ਨਹੀਂ। 18. ਮੁਨੀ ਜੀ ਦੇ ਇਹ ਉਤਮ ਵਚਨ ਸੁਣ ਕੇ ਉਨ੍ਹਾਂ ਦੇ ਸੇਵਕ ਭਾਰਦਵਾਜ ਨੂੰ ਬੜੀ ਪ੍ਰਸੰਨਤਾ ਹੋਈ ਅਤੇ ਉਸ ਨੇ ਉਨ੍ਹਾਂ ਨਾਲ ਹਾਂ ਮਿਲਾਉਂਦੇ ਹੋਏ ਆਖਿਆ ਹੇ ਗੁਰੂ ਜੀ ! ਆਪ ਦੇ ਇਹ ਬੋਲ ਸ਼ਲੋਕ ਰੂਪ ਹੀ ਹੋਣੇ ਚਾਹੀਦੇ ਹਨ। ਸ਼ਿੱਸ਼ ਦੇ ਇਸ ਕਥਨ ਨੂੰ ਸੁਣ ਕੇ ਮੁਨੀ ਜੀ ਨੂੰ ਵਿਸ਼ੇਸ਼ ਸੰਤੋਸ਼ ਹੋਇਆ। 20. ਉਸ ਤੋਂ ਪਿਛੋਂ ਉਨ੍ਹਾਂ ਨੇ ਉਤਮ ਤੀਰਥ ਵਿਚ ਵਿਧੀ ਅਨੁਸਾਰ ਅਸ਼ਨਾਨ ਕੀਤਾ ਅਤੇ ਉਸੇ ਗੱਲ ਉਤੇ ਵਿਚਾਰ ਕਰਦੇ ਹੋਏ ਰਿਸ਼ੀ ਬਾਲਮੀਕ ਆਪਣੇ ਆਸ਼੍ਰਮ ਵਲ ਮੁੜ ਪਏ। ਉਸ ਤੋਂ ਬਾਦ, ਉਨ੍ਹਾਂ ਦਾ ਆਗਿਆਕਾਰੀ, ਸ਼ਾਸਤ੍ਰਾਂ ਦਾ ਗਿਆਤਾ ਸ਼ਿੱਸ਼ ਭਾਰਦਵਾਜ ਵੀ ਜਲ ਨਾਲ ਭਰਿਆ ਹੋਇਆ ਘੜਾ ਲੈ ਕੇ ਗੁਰੂ ਜੀ ਦੇ ਪਿਛੇ ਪਿਛੇ ਚਲ ਪਿਆ। 21. ਸ਼ਿੱਸ਼ ਦੇ ਨਾਲ ਆਸ਼੍ਰਮ ਵਿਚ ਪਹੁੰਚ ਕੇ ਧਰਮਾਤਮਾ ਰਿਸ਼ੀ ਬਾਲਮੀਕ ਜੀ ਆਸਣ ਉਤੇ ਬੈਠੇ ਅਤੇ ਹੋਰ ਹੋਰ ਗੱਲਾਂ ਕਰਨ ਲੱਗੇ, ਪਰ ਉਨ੍ਹਾਂ ਦਾ ਧਿਆਨ ਉਸ ਸ਼ਲੋਕ ਵਲ ਹੀ ਲੱਗਿਆ ਹੋਇਆ ਸੀ ਇੰਨੇ ਵਿਚ ਸਾਰੇ ਵਿਸ਼ਵ ਨੂੰ ਪੈਦਾ ਕਰਨ ਵਾਲੇ ਸਮਰੱਥ ਤੇਜਸਵੀ ਚਤੁਰ-ਮੁਖ ਬ੍ਰਹਮਾ ਜੀ ਰਿਸ਼ੀ ਬਾਲਮੀਕ ਨੂੰ ਮਿਲਣ ਵਾਸਤੇ ਖੁਦ ਉਨ੍ਹਾਂ ਦੇ ਆਸ਼੍ਰਮ ਤੇ ਪਹੁੰਚ ਗਏ। ਉਨ੍ਹਾਂ ਨੂੰ ਵੇਖ ਕੇ ਰਿਸ਼ੀ ਬਾਲਮੀਕ ਇਕਦਮ ਉਠ ਕੇ ਖੜੇ ਹੋ ਗਏ। ਉਹ ਮਨ ਅਤੇ ਇੰਦ੍ਰੀਆਂ ਨੂੰ ਵਸ਼ ਵਿਚ ਰਖ ਕੇ ਅਤਿਅੰਤ ਚਕ੍ਰਿਤ ਹੋ ਕੇ ਹੱਥ ਜੋੜ

ਕੇ ਚੁਪ ਚਾਪ ਕੁਝ ਚਿਰ ਤਕ ਖੜੇ ਹੀ ਰਹੇ, ਅਤੇ ਕੁੱਝ ਵੀ ਬੋਲ ਨਾ ਸਕੇ। 24. ਉਸ ਤੋਂ ਪਿਛੋਂ ਉਨ੍ਹਾਂ ਨੇ ਅਰਘ, ਆਸਨ ਅਤੇ ਉਸਤਤ ਆਦਿਕ ਰਾਹੀਂ ਭਗਵਾਨ ਬ੍ਰਹਮਾ ਜੀ ਦੀ ਪੂਜਾ ਕੀਤੀ ਅਤੇ ਉਨ੍ਹਾਂ ਦੇ ਚਰਨਾਂ ਵਿਚ ਵਿਧੀ ਅਨੁਸਾਰ ਪ੍ਰਣਾਮ ਕਰ ਕੇ ਉਨ੍ਹਾਂ ਤੋਂ ਸੁਖ-ਸਾਂਦ ਪੁੱਛੀ। 25. ਭਗਵਾਨ ਬ੍ਰਹਮਾ ਨੇ ਇਕ ਉਤਮ ਆਸਨ ਉਤੇ ਵਿਰਾਜਮਾਨ ਹੋ ਕੇ ਬਾਲਮੀਕ ਮੁਨੀ ਨੂੰ ਵੀ ਆਸਨ ਗ੍ਰਹਿਣ ਕਰਨ ਦੀ ਆਗਿਆ ਦਿੱਤੀ। 26. ਬ੍ਰਹਮਾ ਜੀ ਦੀ ਆਗਿਆ ਪਾ ਕੇ ਉਹ ਆਸਨ ਤੇ ਬੈਠੇ। ਉਸ ਵੇਲੇ ਉਨ੍ਹਾਂ ਦੇ ਸਾਹਮਣੇ ਸਾਖਿਆਤ ਰੂਪ ਵਿਚ ਲੋਕ-ਪਾਲਕ ਬ੍ਰਹਮਾ ਜੀ ਬੈਠੇ ਹੋਏ ਸਨ। ਫਿਰ ਵੀ ਬਾਲਮੀਕ ਦਾ ਮਨ ਉਸ ਕ੍ਰੌਂਚ ਪੰਛੀ ਵਾਲੀ ਘਟਨਾ ਵੱਲ ਜਾ ਰਿਹਾ ਸੀ। ਉਹ ਉਸੇ ਬਾਰੇ ਹੀ ਸੋਚਣ ਲੱਗੇ ਕਿ ਅਫਸੋਸ ਜਿਸ ਦਾ ਦਿਮਾਗ ਹਰ ਵੇਲੇ ਵੈਰ ਭਾਵ ਨੂੰ ਗ੍ਰਹਿਣ ਕਰਨ ਵਿਚ ਹੀ ਲੱਗਿਆ ਰਹਿੰਦਾ ਹੈ ਉਸ ਪਾਪੀ ਸ਼ਿਕਾਰੀ ਨੇ ਬਿਨਾਂ ਕਿਸੇ ਦੋਸ਼ ਤੋਂ ਹੀ ਸੋਹਣੀ ਬੋਲੀ ਬੋਲਣ ਵਾਲੇ ਕ੍ਰੌਂਚ ਪੰਛੀ ਨੂੰ ਜਾਨ ਤੋਂ ਮਾਰ ਦਿਤਾ। ਇਹ ਸੋਚਦੇ ਸੋਚਦੇ ਉਨ੍ਹਾਂ ਨੇ ਕ੍ਰੌਂਚੀ ਦੇ ਵਿਰਲਾਪ ਨੂੰ ਸੁਣਕੇ ਸ਼ਿਕਾਰੀ ਨੂੰ ਸੰਬੋਧਨ ਕਰ ਕੇ ਜਿਹੜਾ ਸ਼ਲੋਕ ਕਿਹਾ ਸੀ ਉਸੇ ਨੂੰ ਫਿਰ ਬ੍ਰਹਮਾ ਜੀ ਦੇ ਸਾਹਮਣੇ ਦੋਹਰਾਇਆ। ਉਸ ਨੂੰ ਦੋਹਰਾਉਣ ਵੇਲੇ ਬਾਲਮੀਕ ਜੀ ਦੇ ਮਨ ਵਿਚ ਆਪਣੇ ਵਲੋਂ ਦਿਤੇ ਹੋਏ ਸ਼ਰਾਪ ਦਾ ਧਿਆਨ ਆਇਆ। ਤਾਂ ਫਿਰ ਉਹ ਚਿੰਤਾ ਵਿਚ ਡੁੱਬ ਗਏ। ਬ੍ਰਹਮਾ ਜੀ ਉਨ੍ਹਾਂ ਦੇ ਮਨ ਦੀ ਅਵਸਥਾ ਨੂੰ ਜਾਣ ਕੇ ਹੱਸਣ ਲੱਗ ਪਏ, ਅਤੇ ਰਿਸ਼ੀ ਬਾਲਮੀਕ ਜੀ ਨੂੰ ਇਸ ਤਰ੍ਹਾਂ ਬੋਲੇ, ਹੇ ਭਗਵਾਨ! ਤੁਹਾਡੇ ਮੁੱਖ ਤੋਂ ਨਿਕਲਿਆ ਹੋਇਆ ਇਹ ਛੰਦਬੱਧ ਵਾਕ ਸ਼ਲੋਕ ਰੂਪ ਹੀ ਹੋਵੇਗਾ। ਇਸ ਬਾਰੇ ਤੁਹਾਨੂੰ ਕੋਈ ਉਲਟਾ ਵਿਚਾਰ ਨਹੀਂ ਕਰਨਾ ਚਾਹੀਦਾ। ਮੇਰੇ ਸੰਕਲਪ ਅਤੇ ਪ੍ਰੇਰਨਾ ਨਾਲ ਹੀ ਤੁਹਾਡੇ ਮੂੰਹ ਤੋਂ ਅਜੇਹੇ ਬੋਲ ਨਿਕਲੇ ਹਨ। (27-31) ਹੇ ਮੁਨੀ ਜੀ! ਤੁਸੀਂ ਸ੍ਰੀ ਰਾਮ ਜੀ ਦੇ ਸੰਪੂਰਨ ਚਰਿਤ੍ਰ ਦਾ ਵਰਣਨ ਕਰੋ। ਭਗਵਾਨ ਸ੍ਰੀ ਰਾਮ ਬੜੇ ਸਿਆਣੇ ਹਨ ਅਤੇ ਦੁਨੀਆ ਵਿਚ ਸਭ ਤੋਂ ਵੱਡੇ ਧਰਮਾਤਮਾ ਅਤੇ ਧੀਰਜ ਵਾਲੇ ਪੁਰਸ਼ ਹਨ। ਤੁਸੀਂ ਨਾਰਦ ਜੀ ਦੇ ਮੂੰਹ ਤੋਂ ਜਿਹੋ ਜਿਹਾ ਸੁਣਿਆ। ਉਸੇ ਦੇ ਅਨੁਸਾਰ ਉਨ੍ਹਾਂ ਦੇ ਗੁਣਾਂ ਦਾ ਵਿਖਿਆਨ ਕਰੋ। ਸ੍ਰੀ ਰਾਮ ਜੀ ਦਾ ਜਿਹੜਾ ਗੁਪਤ ਜਾਂ ਪ੍ਰਗਟ ਬ੍ਰਿਤਾਂਤ ਹੈ ਅਤੇ ਲਛਮਣ ਸੀਤਾ ਅਤੇ ਰਾਖਸ਼ਾਂ ਦੇ ਜੋ ਸੰਪੂਰਣ ਗੁਪਤ ਜਾਂ ਪ੍ਰਗਟ ਚਰਿਤ੍ਰ ਹਨ ਉਹ ਸਾਰੇ ਅਗਿਆਤ ਹੋਣ ਉਤੇ ਵੀ ਗਿਆਤ ਹੋ ਜਾਣਗੇ। ਇਸ ਕਾਵਿ ਵਿਚ ਦਰਜ ਕੀਤੀ ਹੋਈ ਕੋਈ ਵੀ ਤੁਹਾਡੀ ਗੱਲ ਝੂਠੀ ਨਹੀਂ ਹੋਵੇਗੀ। ਇਸ ਵਾਸਤੇ ਤੁਸੀਂ ਸ੍ਰੀ ਰਾਮਚੰਦਰ ਜੀ ਦੀ ਪਰਮ ਪਵਿੱਤ੍ਰ ਅਤੇ ਰੋਚਕ ਕਥਾ ਨੂੰ ਕਵਿਤਾ ਵਿਚ ਲਿਖੋ। ਇਸ ਪ੍ਰਿਥਵੀ ਤੇ ਜਦੋਂ ਤਕ ਨਦੀਆਂ ਵਹਿਣਗੀਆਂ ਅਤੇ ਪਰਬਤ ਰਹਿਣਗੇ ਉਦੋਂ ਤਕ ਸੰਸਾਰ ਵਿਚ ਰਾਮਾਇਣ ਦੀ ਕਥਾ ਦਾ ਪ੍ਰਚਾਰ ਹੁੰਦਾ ਰਹੇਗਾ। ਜਦ ਤਕ ਤੁਹਾਡੇ ਦੁਆਰਾ ਰਚੀ ਹੋਈ ਇਸ ਰਾਮ ਕਥਾ ਦਾ ਇਸ ਲੋਕ ਵਿਚ ਪ੍ਰਚਾਰ ਰਹੇਗਾ, ਤਦ ਤਕ ਤੁਸੀਂ ਆਪਣੀ ਇੱਛਾ ਦੇ ਅਨੁਸਾਰ ਸਵਰਗ ਪਤਾਲ ਅਤੇ ਬ੍ਰਹਮ ਲੋਕ ਵਿਚ ਨਿਵਾਸ ਕਰ ਸਕੋਗੇ। ਅਜਿਹਾ ਕਹਿ ਕੇ ਭਗਵਾਨ ਬ੍ਰਹਮਾ ਜੀ ਉਥੇ ਹੀ ਅੰਤਰਧਿਆਨ ਹੋ ਗਏ। ਇਹ ਕੌਤੁਕ ਵੇਖਕੇ ਰਿਸ਼ੀ ਬਾਲਮੀਕ ਅਤੇ ਉਨ੍ਹਾਂ ਦੇ ਸੇਵਕ ਬੜੇ ਹੀ ਹੈਰਾਨ ਹੋਏ। ਉਸ ਤੋਂ ਪਿਛੋਂ ਬਾਲਮੀਕ ਜੀ ਦੇ ਸਾਰੇ ਸ਼ਿਸ਼ ਅਤਿਅੰਤ ਪ੍ਰਸੰਨ ਹੋ ਕੇ

ਬਾਰਬਾਰ ਇਸ ਸ਼ਲੋਕ ਦਾ ਗਾਇਨ ਕਰਨ ਲੱਗੇ, ਅਤੇ ਬੜੇ ਹੈਰਾਨ ਹੋ ਕੇ ਆਪੋ ਵਿਚ ਇਸ ਤਰ੍ਹਾਂ ਗੱਲਾਂ ਕਰਨ ਲੱਗੇ "ਸਾਡੇ ਗੁਰਦੇਵ ਰਿਸ਼ੀ ਨੇ ਕ੍ਰੌਂਚ ਪੰਛੀ ਦੇ ਦੁੱਖ ਤੋਂ ਦੁਖੀ ਹੋ ਕੇ ਜਿਸ ਸਮ ਅੱਖਰਾਂ ਵਾਲੇ ਚਾਰ ਚਰਣਾ ਤੋਂ ਯੁਕਤ ਵਾਰ ਦਾ ਗਾਇਨ ਕੀਤਾ ਸੀ, ਉਹ ਉਨ੍ਹਾਂ ਦੇ ਦਿਲ ਦਾ ਦੁੱਖ ਸੀ। ਪਰੰਤੂ ਉਨ੍ਹਾਂ ਦੇ ਬੋਲਾਂ ਵਿਚ ਉਚਾਰਿਤ ਹੋ ਕੇ ਸ਼ਲੋਕ ਰੂਪ ਹੋ ਗਿਆ।" (32-40) ਇਧਰ ਉਤਮ ਮਨ ਵਾਲੇ ਰਿਸ਼ੀ ਬਾਲਮੀਕ ਜੀ ਦੇ ਮਨ ਵਿਚ ਇਹ ਵਿਚਾਰ ਪੈਦਾ ਹੋਇਆ ਕਿ ਮੈਂ ਅਜੇਹੇ ਸ਼ਲੋਕਾਂ ਵਿਚ ਹੀ ਸਾਰੀ ਰਾਮਾਇਣ ਜੀ ਦੀ ਰਚਨਾ ਕਰਾਂ। 41. ਇਹ ਸੋਚ ਕੇ ਉਨ੍ਹਾਂ ਉਘੇ ਮਹਾਰਿਸ਼ੀ ਨੇ ਭਗਵਾਨ ਸ੍ਰੀ ਰਾਮ ਚੰਦਰ ਜੀ ਦੇ ਚਰਿਤ੍ਰ ਨੂੰ ਲੈ ਕੇ ਹਜ਼ਾਰਾਂ ਸ਼ਲੋਕਾਂ ਦੇ ਨਾਲ ਮਹਾਕਾਵਿ ਦੀ ਰਚਨਾ ਕੀਤੀ, ਜਿਹੜਾ ਉਨ੍ਹਾਂ ਦੀ ਉਪਮਾ ਨੂੰ ਵਧਾਉਣ ਵਾਲਾ ਹੈ। ਇਸ ਵਿਚ ਸ੍ਰੀ ਰਾਮ ਜੀ ਦੇ ਮਹਾਨ ਚਰਿਤ੍ਰ ਦਾ ਬਿਆਨ ਕੀਤਾ ਹੈ ਅਤੇ ਅਜੇਹੇ ਅਨੇਕਾਂ ਛੰਦਾਂ ਦੀ ਵਰਤੋਂ ਕੀਤੀ ਹੈ। 42. ਮਹਾਂ ਰਿਸ਼ੀ ਬਾਲਮੀਕ ਜੀ ਦੇ ਬਣਾਏ ਹੋਏ ਇਸ ਕਾਵਿ ਵਿਚ ਤਤਪੁਰਸ਼ ਆਦਿਕ ਸਮਾਸ, ਦੀਰਘ ਗੁਣ ਆਦਿਕ ਸੰਧੀਆਂ, ਮੂਲ ਅਤੇ ਅਗੇਤਰ ਪਿਛੇਤਰਾਂ ਦਾ ਬਹੁਤ ਸੋਹਣਾ ਨਿਰਵਾਹ ਹੋਇਆ। ਇਸ ਰਚਨਾ ਵਿਚ ਦੋਸ਼ ਕੋਈ ਨਹੀਂ—ਸ਼ਬਦਾਂ ਵਿਚ ਮਧੁਰਤਾ ਹੈ, ਅਰਥਾਂ ਵਿਚ ਸਪਸ਼ਟਤਾ ਹੈ। ਇਸ ਵਾਸਤੇ ਹੇ ਰਸਿਕ ਲੋਕੋ! ਇਸ ਤਰ੍ਹਾਂ ਸ਼ਾਸ਼ਤ੍ਰੀ ਪ੍ਰਣਾਲੀ ਦੇ ਅਨੁਕੂਲ ਬਣੇ ਹੋਏ ਇਸ ਰਾਮਚਰਿਤ੍ਰ ਅਤੇ ਰਾਵਣ ਵਿਨਾਸ਼ ਦੇ ਪ੍ਰਸੰਗ ਨੂੰ ਧਿਆਨ ਦੇ ਕੇ ਸੁਣੋ। 43. ਇਸ ਤਰ੍ਹਾਂ ਬਾਲਮੀਕ ਰਚਿਤ ਰਾਮਾਇਣ ਦੇ ਬਾਲ ਕਾਂਡ ਦਾ ਦੂਜਾ ਸਰਗ ਸਮਾਪਤ ਹੋਇਆ। (2)

———

## ਤੀਜਾ ਸਰਗ

ਧਰਮ, ਅਰਥ, ਕਾਮ ਅਤੇ ਮੋਕਸ਼ ਦੇ ਦੇਣ ਵਾਲੇ, ਬੁੱਧੀਮਾਨ ਸ੍ਰੀ ਰਾਮ ਜੀ ਦਾ ਚਰਿਤ੍ਰ, ਨਾਰਦ ਜੀ ਦੇ ਮੁੱਖ ਤੋਂ ਸੁਣ ਅਤੇ ਉਸ ਤੋਂ ਵੀ ਵਧ ਚਰਿਤ੍ਰ ਜਾਣਨ ਦੀ ਇੱਛਾ ਨਾਲ, ਪਾਣੀ ਨਾਲ ਹੱਥਾਂ ਪੈਰਾਂ ਨੂੰ ਧੋ ਕੇ, ਆਚਮਨ ਕਰ ਕੇ, ਹੱਥ ਜੋੜ ਕੇ, ਕੁਸ਼ਾ ਦੇ ਆਸਣ ਤੇ ਪੂਰਬ ਵਲ ਮੂੰਹ ਕਰ ਕੇ ਬੈਠੇ ਮਹਾ ਰਿਸ਼ੀ, ਯੋਗ ਦੀ ਸ਼ਕਤੀ ਨਾਲ ਸ੍ਰੀ ਰਾਮ ਚੰਦਰ ਜੀ ਦੇ ਚਰਿਤ੍ਰਾਂ ਨੂੰ ਵੇਖਣ ਲਗੇ। (1-2) ਸ੍ਰੀ ਰਾਮਚੰਦ੍ਰ, ਲਕਸ਼ਮਣ, ਸੀਤਾ ਅਤੇ ਕੌਸ਼ੱਲਿਆ ਆਦਿ ਸਹਿਤ ਮਹਾਰਾਜ ਦਸ਼ਰਥ ਦਾ ਅਤੇ ਰਾਜ ਮੰਡਲ ਦਾ ਜਿਹੜਾ ਕੁਝ ਹੱਸਣਾ, ਬੋਲਣਾ, ਆਦਿ ਬ੍ਰਿਤਾਂਤ ਅਤੇ ਚਰਿਤ੍ਰ ਸੀ ਅਤੇ ਸਤਿ ਦੇ ਬ੍ਰਤ ਨੂੰ ਧਾਰਣ ਕਰਨ ਵਾਲੇ ਸ੍ਰੀ ਰਾਮਚੰਦਰ ਜੀ ਨੇ ਬਨ ਵਿਚ ਜਿਹੜਾ ਕੁਝ ਚਰਿਤ੍ਰ ਕੀਤਾ ਸੀ ਉਹ ਸਾਰਾ ਮਹਾਰਿਸ਼ੀ ਜੀ, ਬ੍ਰਹਮਾ ਜੀ ਦੇ ਵਰਦਾਨ ਦੇ ਪ੍ਰਭਾਵ ਨਾਲ ਇੰਨ ਬਿੰਨ ਵੇਖਣ ਲੱਗ ਪਏ। (3-5) ਯੋਗ ਦੇ ਅਭਿਆਸ ਰਾਹੀਂ ਮਹਾਰਿਸ਼ੀ ਬਾਲਮੀਕ ਜੀ ਨੇ ਉਨ੍ਹਾਂ ਸਾਰਿਆਂ ਚਰਿਤ੍ਰਾਂ ਨੂੰ ਜਿਹੜੇ ਪਹਿਲੇ ਹੋ ਚੁੱਕੇ ਸਨ, ਤਲੀ ਤੇ ਰਖੇ ਹੋਏ ਆਂਵਲੇ ਵਾਂਗ, ਵੇਖਿਆ। 6. ਸਾਰੇ ਬ੍ਰਿਤਾਂਤਾਂ ਨੂੰ ਬ੍ਰਹਮਾ ਜੀ ਦੇ ਵਰਦਾਨ ਦੇ ਪ੍ਰਭਾਵ ਨਾਲ ਜਿਉਂਦਾ

ਤਿਉਂ ਜਾਣ ਲੈਣ ਮਗਰੋਂ, ਬਹੁਤ ਪ੍ਰਕਾਸ਼ ਵਾਲੇ ਮਹਾਰਿਸ਼ੀ ਬਾਲਮੀਕ ਸੁੰਦਰ ਸ੍ਰੀ ਰਾਮ ਜੀ ਦੇ ਚਰਿਤ੍ਰਾਂ ਨੂੰ ਸ਼ਲੋਕਾਂ ਵਿਚ ਲਿਖਣ ਲਈ ਤਿਆਰ ਹੋਏ । 7. ਧਰਮ, ਅਰਥ, ਕਾਮ ਅਤੇ ਮੋਕਸ਼ ਨੂੰ ਦੇਣ ਵਾਲੇ, ਸਮੁੰਦਰ ਵਾਂਗ ਰਤਨਾਂ ਤੋਂ ਭਰੇ-ਪੂਰੇ ਅਤੇ ਸੁਣਨ ਤੇ ਮਨ ਨੂੰ ਖੁਸ਼ ਕਰਨ ਵਾਲੇ, ਸ੍ਰੀ ਰਾਮ ਚੰਦਰ ਜੀ ਦਾ ਚਰਿਤ੍ਰ ਜਿਵੇਂ ਕਿ ਨਾਰਦ ਜੀ ਪਾਸੋਂ ਸੁਣ ਚੁੱਕੇ ਸਨ, ਤਿਵੇਂ ਹੀ, ਮਹਾਰਿਸ਼ੀ ਬਾਲਮੀਕ ਜੀ ਲਿਖਣੇ ਲੱਗੇ । (8-9) ਸ੍ਰੀ ਰਾਮਚੰਦਰ ਜੀ ਦਾ ਜਨਮ, ਉਨ੍ਹਾਂ ਦਾ ਪਰਾਕ੍ਰਮ, ਸਾਰਿਆਂ ਦਾ ਉਨ੍ਹਾਂ ਤੇ ਖੁਸ਼ ਰਹਿਣਾ, ਉਨ੍ਹਾਂ ਦੇ ਕੀਤੇ ਹੋਏ ਹਰ ਮਨ ਪਿਆਰੇ ਕਾਰਜ, ਉਨ੍ਹਾਂ ਦੀ ਖਿਮਾ, ਉਦਾਰਤਾ, ਸਤਿ ਸ਼ੀਲਤਾ, ਗੁਣਾਂ ਦੀ ਸੰਪੰਨਤਾ, ਵਿਸ਼ਵਾਮਿਤ੍ਰ ਦੀ ਮਦਦ ਕਰਨਾ, ਵਿਸ਼ਵਾ ਮਿਤ੍ਰ ਦਾ ਸ੍ਰੀ ਰਾਮ ਚੰਦਰ ਜੀ ਨੂੰ ਭਾਂਤ ਭਾਂਤ ਦੀਆਂ ਕਹਾਣੀਆਂ ਸੁਣਾਉਣਾ ਅਤੇ ਉਨ੍ਹਾਂ ਤੋਂ ਸੁਣਨਾ, ਧਨੁਸ਼ ਨੂੰ ਤੋੜਨਾ, ਜਾਨਕੀ ਜੀ ਨਾਲ ਉਨ੍ਹਾਂ ਦਾ ਵਿਆਹ ਹੋਣਾ, ਸ੍ਰੀ ਰਾਮ ਚੰਦਰ ਜੀ ਦਾ ਤੇ ਪਰਸ਼ਰਾਮ ਜੀ ਦਾ ਵਾਦਵਿਵਾਦ, ਸ੍ਰੀ ਰਾਮ ਚੰਦਰ ਜੀ ਦੇ ਗੁਣ ਅਤੇ ਉਨ੍ਹਾਂ ਦੇ ਰਾਜਤਿਲਕ ਦੀਆਂ ਤਿਆਰੀਆਂ, ਕੈਕੇਈ ਦੀ ਬੁਰੀ ਭਾਵਨਾ ਅਤੇ ਰਾਜਤਿਲਕ ਦੇ ਕਾਰਜ ਵਿਚ ਵਿਘਨ ਪੈਣਾ, ਸ੍ਰੀ ਰਾਮ ਚੰਦਰ ਜੀ ਦਾ ਬਣ ਜਾਣਾ, ਮਹਾਰਾਜ ਦਸ਼ਰਥ ਦਾ ਵਿਰਲਾਪ ਅਤੇ ਉਨ੍ਹਾਂ ਦਾ ਪਰਲੋਕ ਸਿਧਾਰਨਾ, ਅਯੋਧਿਆ ਵਾਸੀਆਂ ਦਾ ਸ਼ੋਕ ਵਿਚ ਪਾਗਲ ਹੋਣਾ, ਫਿਰ ਉਨ੍ਹਾਂ ਦਾ ਅਯੋਧਿਆ ਵਲ ਵਾਪਿਸ ਆਉਣਾ, ਨਿਸ਼ਾਦ ਰਾਜ ਦਾ ਸੰਵਾਦ, ਸੁਮੰਤ ਦਾ ਮੁੜਨਾ, ਸ੍ਰੀ ਰਾਮਚੰਦਰ ਜੀ ਦਾ ਸ੍ਰੀ ਗੰਗਾ ਜੀ ਪਾਰ ਕਰਨਾ, ਭਾਰਦਵਾਜ ਜੀ ਦਾ ਦਰਸ਼ਨ, ਉਨ੍ਹਾਂ ਦੀ ਸਲਾਹ ਨਾਲ ਚਿਤ੍ਰਕੂਟ ਜਾਣਾ, ਉਥੇ ਪੱਤਿਆਂ ਦੀ ਕੁੱਟੀਆ ਬਣਾ ਕੇ, ਅਤੇ ਸ਼ਾਸਤ੍ਰ ਦੀ ਕਹੀ ਹੋਈ ਵਿਧੀ ਨਾਲ ਉਸ ਵਿਚ ਵਾਸ ਕਰਨਾ । ਭਰਤ ਜੀ ਦਾ ਸ੍ਰੀ ਰਾਮ ਜੀ ਨੂੰ ਮਨਾਉਣ ਲਈ ਉਥੇ ਆਉਣਾ, ਸ੍ਰੀ ਰਾਮ ਜੀ ਦਾ ਆਪਣੇ ਪਿਤਾ ਨੂੰ ਜਲ ਦੇਣਾ, ਸ੍ਰੀ ਰਾਮ ਜੀ ਦੀਆਂ ਖੜਾਵਾਂ ਦਾ ਭਰਤ ਜੀ ਨੇ ਅਭਿਸ਼ੇਕ ਕਰਨਾ, ਭਾਵ ਉਨ੍ਹਾਂ ਨੂੰ ਰਾਜ ਆਸਨ ਤੇ ਰੱਖ ਕੇ ਅਤੇ ਆਪ ਨੰਦੀ ਗ੍ਰਾਮ ਵਿਚ ਰਹਿ ਕੇ ਅਯੋਧਿਆ ਦਾ ਰਾਜਕਾਜ ਕਰਨਾ, ਸ਼ਾਸਨ ਕਰਨਾ, ਸ੍ਰੀ ਰਾਮ ਜੀ ਦਾ ਦੰਡਕ ਬਣ ਵਿਚ ਜਾਣਾ, ਵਿਰਾਧ ਦਾ ਵਧ ਕਰਨਾ, ਸ਼ਰਭੰਗ ਦੇ ਦਰਸ਼ਨ ਕਰਨਾ, ਸੁਤੀਕਸ਼ਣ ਜੀ ਨੂੰ ਮਿਲਣਾ, ਅਨੁਸੂਯਾ ਜੀ ਨਾਲ ਭੇਂਟ ਕਰਨਾ ਅਤੇ ਉਨ੍ਹਾਂ ਰਾਹੀਂ ਸੀਤਾ ਜੀ ਨੂੰ ਉਬਟਨ (ਵਟਣਾ) ਦਾ ਦਿੱਤਾ ਜਾਣਾ, ਅਗਸਤਯ ਜੀ ਦੇ ਦਰਸ਼ਨ ਕਰਨਾ, ਜਟਾਊ ਨਾਲ ਭੇਂਟ ਕਰਨਾ, ਪੰਚਵਟੀ ਵਿਚ ਜਾਣਾ, ਸੂਰਪਣਖਾ ਦਾ ਦਿਸਣਾ, ਸੂਰਪਣਖਾ ਨਾਲ ਗੱਲ ਬਾਤ ਕਰਨਾ ਅਤੇ ਉਸ ਨੂੰ ਬਦਸ਼ਕਲ ਕਰਨਾ, ਖਰ, ਤ੍ਰਿਸ਼ਿਰਾ ਆਦਿ ਦਾ ਵਧ ਕਰਨਾ, ਰਾਵਣ ਦਾ ਲੰਕਾ ਤੋਂ ਨਿਕਲਣਾ, ਮਾਰੀਚ ਦਾ ਵਧ ਕਰਨਾ, ਸੀਤਾ ਜੀ ਦਾ ਚੁਰਾਇਆ ਜਾਣਾ, ਸ੍ਰੀ ਰਾਮਚੰਦਰ ਜੀ ਦਾ ਸ੍ਰੀ ਸੀਤਾ ਜੀ ਦੇ ਵਿਯੋਗ ਵਿਚ ਵਿਰਲਾਪ ਕਰਨਾ, ਜਟਾਊ ਦਾ ਰਾਵਣ ਦੇ ਹੱਥੋਂ ਮਾਰਿਆ ਜਾਣਾ, ਕਬੰਧ ਦਾ ਮਿਲਣਾ ਅਤੇ ਪੰਪਾਸਰ ਵੇਖਣਾ, ਸ਼ਬਰੀ ਦਾ ਮਿਲਣਾ ਅਤੇ ਹਨੂੰਮਾਨ ਜੀ ਨਾਲ ਭੇਂਟ ਹੋਣਾ । ਰਿਸ਼ਯਮੂਕ ਪਰਬਤ ਤੇ ਜਾਣਾ, ਸੁਗ੍ਰੀਵ ਨਾਲ ਮਿਲਣਾ, ਸੁਗ੍ਰੀਵ ਨੂੰ ਬਾਲੀ ਦੇ ਵਧ ਕਰਨ ਦਾ ਵਿਸ਼ਵਾਸ ਦਿਲਾਉਣਾ, ਉਨ੍ਹਾਂ ਨਾਲ ਦੋਸਤੀ ਕਰਨਾ, ਬਾਲੀ ਤੇ ਸੁਗ੍ਰੀਵ ਦੀ ਲੜਾਈ ਹੋਣੀ, ਬਾਲੀ ਦਾ ਵਧ ਹੋ ਜਾਣਾ, ਸੁਗ੍ਰੀਵ ਨੂੰ ਰਾਜਤਿਲਕ ਦੇਣਾ, ਤਾਰਾ ਦਾ ਵਿਰਲਾਪ ਕਰਨਾ, ਵਰਸ਼ਾ ਰਿਤੂ ਵਿਚ ਭਗਵਾਨ ਸ੍ਰੀ ਰਾਮ ਜੀ

ਦਾ ਪਰਬਤ ਤੇ ਨਿਵਾਸ ਕਰਨਾ । (10-24) ਸੁਗ੍ਰੀਵ ਤੇ ਸ੍ਰੀ ਰਾਮ ਚੰਦਰ ਜੀ ਦਾ ਗੁੱਸੇ ਹੋਣਾ, ਬਾਂਦਰਾਂ ਦੀ ਸੈਨਾ ਨੂੰ ਜਮ੍ਹਾਂ ਕਰਨਾ । ਬਾਂਦਰਾਂ ਨੂੰ ਸ੍ਰੀ ਸੀਤਾ ਜੀ ਦੀ ਖੋਜ ਵਿਚ ਭੇਜਣਾ, ਤਾਂ ਜੋ ਉਹ ਉਸਦਾ ਪਤਾ ਲਗਾ ਸਕਣ, ਇਸ ਲਈ ਉਨ੍ਹਾਂ ਨੂੰ ਭੂ-ਮੰਡਲ ਦਾ ਬ੍ਰਿਤਾਂਤ ਸਮਝਾਉਣਾ ਅਤੇ ਭੇਜ ਦੇਣਾ । ਸ੍ਰੀ ਰਾਮ ਚੰਦਰ ਜੀ ਦਾ ਹਨੂੰਮਾਨ ਜੀ ਨੂੰ ਅੰਗੂਠੀ ਦੇਣਾ, ਬਾਂਦਰਾਂ ਦੀ (ਸਵਯਮ-ਪ੍ਰਭਾ ਦੀ) ਖੁਡ ਵਿਚ ਘੁਸਣਾ, ਵਰਤ ਆਦਿ ਰਖ ਕੇ ਸਮੁੰਦਰ ਦੇ ਕਿਨਾਰੇ ਤੇ ਮੌਤ ਦੀ ਇੱਛਾ ਕਰਨਾ, ਸੰਪਾਤਿ ਨਾਲ ਭੇਂਟ ਹੋਣਾ, ਪਰਬਤ ਤੇ ਸ੍ਰੀ ਹਨੂੰਮਾਨ ਜੀ ਦਾ ਚੜ੍ਹਨਾ ਅਤੇ ਸਮੁੰਦਰ ਨੂੰ ਪਾਰ ਕਰਨਾ, ਸਮੁੰਦਰ ਦੇ ਕਹਿਣ ਅਨੁਸਾਰ ਮੈਨਾਂਕ ਨਾਂ ਦੇ ਪਰਬਤ ਦਾ ਸਮੁੰਦਰ ਦੇ ਪਾਣੀ ਵਿਚ ਉਪਰ ਦਿਸਣਾ, ਪਰਛਾਈ ਨੂੰ ਗ੍ਰਹਿਣ ਕਰਨ ਵਾਲੀ ਸਿੰਹਿਕਾ ਰਾਖਸ਼ਣੀ ਦਾ ਵਧ ਕਰਨਾ, ਲੰਕਾ ਨੂੰ ਵੇਖਣਾ, ਰਾਤ ਦੇ ਸਮੇਂ ਸ੍ਰੀ ਹਨੂੰਮਾਨ ਜੀ ਦਾ ਲੰਕਾ ਵਿਚ ਘੁਸਣਾ, ਇਕਲਿਆਂ ਸੋਚਣਾ, ਰਾਵਣ ਨੂੰ ਵੇਖਣਾ, ਪੁਸ਼ਪਕ ਵਿਮਾਨ ਨੂੰ ਵੇਖਣਾ, ਜਿਥੇ ਰਾਵਣ ਸ਼ਰਾਬ ਪੀਂਦਾ ਸੀ, ਉਪਰ ਘਰ ਵਿਚ ਹਨੂੰਮਾਨ ਜੀ ਦਾ ਜਾਣਾ ਅਤੇ ਰਾਵਣ ਦੀਆਂ ਇਸਤ੍ਰੀਆਂ ਦੇ ਰਹਿਣ ਦੀ ਥਾਂ ਨੂੰ ਵੇਖਣਾ, ਅਸ਼ੋਕ ਵਾਟਿਕਾ (ਬਾਗ਼) ਵਿਚ ਜਾ ਕੇ ਸ੍ਰੀ ਸੀਤਾ ਜੀ ਦੇ ਦਰਸ਼ਨ ਕਰਨਾ, ਰਾਖਸ਼ਣੀਆਂ ਦਾ ਸੀ ਸੀਤਾ ਜੀ ਨੂੰ ਡਰਾਉਣਾ, ਤ੍ਰਿਜਟਾ ਨਾਂ ਦੀ ਰਾਖਸ਼ਣੀ ਦਾ ਸੁਪਨਾ ਵੇਖਣਾ, ਹਨੂੰਮਾਨ ਜੀ ਦਾ ਸੀਤਾ ਜੀ ਨੂੰ ਨਿਸ਼ਾਨੀ ਦੀ ਅੰਗੂਠੀ ਦੇਣਾ, ਸੀਤਾ ਜੀ ਨਾਲ ਹਨੂੰਮਾਨ ਜੀ ਦੀ ਗਲਬਾਤ, ਸੀਤਾ ਜੀ ਦਾ ਹਨੂੰਮਾਨ ਜੀ ਨੂੰ ਚੂੜਾਮਣੀ (ਗਹਿਣਾ) ਦੇਣਾ, ਹਨੂੰਮਾਨ ਜੀ ਦਾ ਅਸ਼ੋਕ ਵਾਟਿਕਾ ਦੇ ਬ੍ਰਿਖਾਂ ਨੂੰ ਨਸ਼ਟ ਕਰਨਾ, ਰਾਖਸ਼ਣੀਆਂ ਦਾ ਨੱਸਣਾ, ਅਤੇ ਰਾਵਣ ਦੇ ਨੌਕਰਾਂ ਦਾ ਮਾਰਿਆ ਜਾਣਾ, ਹਨੂੰਮਾਨ ਜੀ ਦਾ ਪਕੜਿਆ ਜਾਣਾ, ਹਨੂੰਮਾਨ ਜੀ ਦਾ ਗੱਜਣਾ, ਅਤੇ ਲੰਕਾਂ ਨੂੰ ਅੱਗ ਲਾਉਣਾ ਤੇ ਸਾੜ ਸੁਟਣਾ, ਮੁੜ ਸਮੁੰਦਰ ਨੂੰ ਪਾਰ ਕਰਨਾ, ਮਧੂਬਣ ਦੇ ਮਿੱਠੇ ਫਲਾਂ ਨੂੰ ਖਾਣਾ, ਸ੍ਰੀ ਰਾਮ ਚੰਦਰ ਜੀ ਨੂੰ ਧੀਰਜ ਦੇਣਾ, ਅਤੇ ਉਨ੍ਹਾਂ ਨੂੰ ਚੂੜਾਮਣੀ ਦੇਣਾ, ਸ੍ਰੀ ਰਾਮ ਚੰਦਰ ਜੀ ਦਾ ਸਮੁੰਦਰ ਦੇ ਕਿਨਾਰੇ ਆਉਣਾ, ਤੇ ਨਲ ਨੀਲ ਦਾ ਸਮੁੰਦਰ ਤੇ ਪੁਲ ਬਨਾਣਾ, ਸਮੁੰਦਰ ਨੂੰ ਪਾਰ ਕਰਨਾ, ਰਾਤ ਵਿਚ ਲੰਕਾ ਨੂੰ ਘੇਰਾ ਪਾਉਣਾ । (25-35) ਰਾਵਣ ਦੇ ਭਰਾ ਵਿਭੀਸ਼ਨ ਦਾ ਸ੍ਰੀ ਰਾਮ ਚੰਦਰ ਜੀ ਨਾਲ ਮੇਲ ਹੋਣਾ ਅਤੇ ਰਾਵਣ ਦੇ ਵਧ ਕਰਨ ਦਾ ਰਾਹ ਦੱਸਣਾ, ਕੁੰਭ ਕਰਣ ਦਾ ਮਾਰਿਆ ਜਾਣਾ ਅਤੇ ਮੇਘਨਾਦ ਦਾ ਵੱਧ ਹੋਣਾ, ਰਾਵਣ ਦਾ ਨਾਸ਼ ਅਤੇ ਸ਼ਤ੍ਰੂਪੁਰੀ ਲੰਕਾ ਵਿਚ ਸੀਤਾ ਜੀ ਦਾ ਮਿਲਣਾ, ਵਿਭੀਸ਼ਣ ਦਾ ਲੰਕਾ ਦੀ ਰਾਜ ਗੱਦੀ ਤੇ ਤਿਲਕ ਹੋਣਾ, ਵਿਭੀਸ਼ਣ ਦਾ ਸ੍ਰੀ ਰਾਮਚੰਦਰ ਜੀ ਨੂੰ ਪੁਸ਼ਪਕ ਵਿਮਾਨ ਭੇਂਟ ਕਰਨਾ, ਸ੍ਰੀ ਰਾਮਚੰਦਰ ਜੀ ਦਾ ਅਯੋਧਿਆ ਆਉਣਾ, ਉਥੇ ਭਰਤ ਨੂੰ ਮਿਲਣਾ, ਸ੍ਰੀ ਰਾਮਚੰਦਰ ਜੀ ਦਾ ਰਾਜਤਿਲਕ ਹੋਣਾ ਅਤੇ ਬਾਂਦਰਾਂ ਦੀ ਫੌਜ ਨੂੰ ਵਿਦਾਈ ਦੇਣਾ, ਸ੍ਰੀ ਰਾਮਚੰਦਰ ਜੀ ਦਾ ਰਾਜ ਸਿੰਘਾਸਣ ਤੇ ਬੈਠ ਕੇ ਪ੍ਰਜਾ ਨੂੰ ਖੁਸ਼ ਕਰਨਾ, ਸੀਤਾ ਜੀ ਨੂੰ ਤਿਆਗਣਾ, ਇਨ੍ਹਾਂ ਤੋਂ ਇਲਾਵਾ ਸ੍ਰੀ ਰਾਮਚੰਦਰ ਜੀ ਨੇ ਇਸ ਧਰਤੀ ਤੇ ਹੋਰ ਜਿਹੜੇ ਜਿਹੜੇ ਚਰਿਤ੍ਰ ਅਗੇ ਚਲਕੇ ਕੀਤੇ, ਉਨ੍ਹਾਂ ਸਾਰਿਆਂ ਦਾ ਵਰਣਨ ਵੀ ਇਸ ਕਾਵਿ ਵਿਚ ਭਗਵਾਨ ਬਾਲਮੀਕ ਜੀ ਨੇ ਕੀਤਾ । (35-38) ਬਾਲਕਾਂਡ ਦਾ ਤੀਜਾ ਸਰਗ ਪੂਰਾ ਹੋਇਆ । (3)

---

# ਚੌਥਾ ਸਰਗ

ਜਦ ਸ੍ਰੀ ਰਾਮ ਚੰਦਰ ਜੀ ਅਯੋਧਿਆ ਦੇ ਰਾਜ ਸਿੰਘਾਸਨ ਤੇ ਵਿਰਾਜਮਾਨ ਹੋ ਚੁੱਕੇ ਸਨ, ਤਦ ਮਹਾਰਿਸ਼ੀ ਬਾਲਮੀਕੀ ਜੀ ਨੇ ਵਿਚਿਤ੍ਰ ਪਦਾਂ ਵਾਲੇ ਇਸ ਸਾਰੇ ਕਾਵਿ ਦੀ ਰਚਨਾ ਕੀਤੀ। 1. ਜਿਸ ਵਿਚ ਚੌਵੀ ਹਜ਼ਾਰ ਸ਼ਲੋਕ, ਪੰਜ ਸੌ ਸਰਗ, ਛੇ ਕਾਂਡ ਅਤੇ ਨਾਲ ਹੀ ਉਤਰ ਕਾਂਡ ਦੀ ਵੀ ਮਹਾਰਿਸ਼ੀ ਨੇ ਰਚਨਾ ਕੀਤੀ। 2. ਇਸ ਤਰ੍ਹਾਂ ਨਾਲ ਜਦ ਛੇ ਕਾਂਡ ਅਤੇ ਉਤਰ ਕਾਂਡ ਬਣ ਚੁੱਕੇ, ਤਦ ਉਹ ਵਿਚਾਰਣ ਲੱਗੇ ਕਿ ਇਹ ਕਾਵਿ ਕਿਸ ਨੂੰ ਪੜ੍ਹਾਇਆ ਜਾਵੇ। 3. ਉਹ ਇਹ ਸੋਚ ਹੀ ਰਹੇ ਸਨ ਕਿ ਇਨੇ ਵਿਚ ਮੁਨੀ-ਵੇਸ ਧਾਰਣ ਕੀਤੇ ਹੋਏ ਲਵ ਅਤੇ ਕੁਸ਼ ਨੇ ਆ ਕੇ ਮਹਾਰਿਸ਼ੀ ਜੀ ਨੂੰ ਪ੍ਰਣਾਮ ਕੀਤਾ। 4. ਉਨ੍ਹਾਂ ਯਸ਼ ਵਾਲੇ ਧਰਮਾਤਮਾ ਰਾਜਪੁੱਤਰਾਂ ਨੂੰ ਮਹਾਰਿਸ਼ੀ ਨੇ ਵੇਖਿਆ, ਜਿਨ੍ਹਾਂ ਦਾ ਗਲਾ ਬੜਾ ਸੁਰੀਲਾ ਅਤੇ ਮਧੁਰ ਸੀ ਅਤੇ ਜਿਹੜੇ ਉਨ੍ਹਾਂ ਦੇ ਹੀ ਆਸ਼੍ਰਮ ਵਿਚ ਉਨ੍ਹਾਂ ਦਿਨਾਂ ਵਿਚ ਨਿਵਾਸ ਕਰਦੇ ਸਨ। 5. ਬੁੱਧੀਮਾਨ ਅਤੇ ਵੇਦਾਂ ਵਿਚ ਵਿਸ਼ਵਾਸ ਰੱਖਣ ਵਾਲੇ ਜਾਣਕੇ, ਵੇਦ ਦੇ ਅਰਥਾਂ ਨੂੰ ਸ਼ਲੋਕਾਂ ਵਿਚ ਪ੍ਰਗਟਾਕੇ, ਮਹਾਰਿਸ਼ੀ ਬਾਲਮੀਕ ਜੀ ਨੇ ਉਨ੍ਹਾਂ ਦੋਹਾਂ ਨੂੰ ਉਹ ਕਾਵਿ ਪੜ੍ਹਾਇਆ। 6. ਮਹਾਰਿਸ਼ੀ ਬਾਲਮੀਕ ਜੀ ਨੇ ਸ੍ਰੀ ਸੀਤਾ ਰਾਮ ਜੀ ਦੇ ਸੰਪੂਰਣ ਚਰਿਤ੍ਰ ਅਤੇ ਰਾਵਣ ਵਧ ਦੇ ਬ੍ਰਿਤਾਂਤ ਸਹਿਤ, ਇਸ ਕਾਵਿ ਦਾ ਨਾਂ "ਰਾਵਣ ਵਧ" ਕਾਵਿ ਰੱਖਿਆ। 7. ਇਹ ਚਰਿਤ੍ਰ ਪੜ੍ਹਨ ਅਤੇ ਗਾਉਣ ਵਿਚ ਮਧੁਰ, ਤਿਨ੍ਹਾਂ ਪ੍ਰਮਾਣਾਂ ਤੋਂ ਯੁਕਤ (ਅਰਥਾਤ ਦ੍ਰੁਤ, ਮਧਯ, ਵਿਲੰਮਿਤ ਸਹਿਤ), ਸੱਤਾਂ ਸਵਰਾਂ ਵਿਚ ਬੰਧਿਆ ਹੋਇਆ, ਅਤੇ ਵੀਣਾ ਆਦਿ ਤੇ ਵਜਾ ਕੇ, ਗਾਉਣ ਯੋਗ ਹੈ। 8. ਇਸ ਕਾਵਿ ਵਿਚ ਸ੍ਰਿੰਗਾਰ, ਕਰੁਣਾ, ਹਾਸ, ਰੌਦ੍ਰ, ਭਿਆਨਕ, ਵੀਰ, ਵੀਭਤਸ, ਅਦਭੁਤ, ਸ਼ਾਂਤ—ਇਨ੍ਹਾਂ ਨੌ ਰਸਾਂ ਦਾ ਵਰਣਨ ਹੈ ਜਿਸ ਨੂੰ ਲਵ ਅਤੇ ਕੁਸ਼ ਨੇ ਗਾਇਆ ਹੈ। 9. ਉਹ ਦੋਵੇਂ ਰਾਜ ਕੁਮਾਰ ਗਾਨ-ਵਿਦਿਆ ਵਿਚ ਚਤੁਰ, ਤਾਲ ਅਤੇ ਸਵਰ ਨੂੰ ਚੰਗੀ ਤਰ੍ਹਾਂ ਜਾਣਨ ਵਾਲੇ, ਸਵਰਾਂ ਤੋਂ ਸੰਪੰਨ ਅਤੇ ਗੰਧਰਵਾਂ ਵਾਂਗ ਸੁੰਦਰ ਸਨ। 10. ਸੁੰਦਰ ਰੂਪ ਵਾਲੇ ਅਤੇ ਚੰਗੇ ਲੱਛਣਾਂ ਵਾਲੇ, ਮਿੱਠੇ ਕੰਠ ਵਾਲੇ, ਦੋਵੇਂ ਰਾਜਕੁਮਾਰ ਇਵੇਂ ਪ੍ਰਤੀਤ ਹੁੰਦੇ ਸਨ, ਮਾਨੋਂ ਸ੍ਰੀ ਰਾਮਚੰਦਰ ਜੀ ਦੇ ਸਰੀਰ ਦੇ ਉਹ ਦੋ ਪ੍ਰਤਿਬਿੰਬ ਹੋਣ। 11. ਪ੍ਰਸ਼ੰਸਾ ਯੋਗ ਉਨ੍ਹਾਂ ਦੋਵਾਂ ਰਾਜਕੁਮਾਰਾਂ ਨੇ ਅਤਿਉਤਮ ਧਰਮ ਨੂੰ ਦੱਸਣ ਵਾਲੇ ਰਾਮਾਇਣ ਕਾਵਿ ਨੂੰ ਬਾਰ ਬਾਰ ਪੜ੍ਹ ਕੇ, ਯਾਦ ਕਰ ਲਿਆ। 12. ਉਹ ਰਿਸ਼ੀਆਂ, ਬ੍ਰਾਹਮਣਾਂ ਅਤੇ ਸਾਧੂਆਂ ਦੇ ਸਾਹਮਣੇ ਰਾਮ ਚਰਿਤ੍ਰ ਨੂੰ, ਜਿਵੇਂ ਕਿ ਉਨ੍ਹਾਂ ਨੂੰ ਦੱਸਿਆ ਗਿਆ ਸੀ, ਬੜੀ ਸਾਵਧਾਨੀ ਨਾਲ ਗਾਇਆ ਕਰਦੇ ਸਨ। 13. ਇਕ ਵੇਰੀ ਅਰਥਾਤ ਸ੍ਰੀ ਰਾਮਚੰਦਰ ਜੀ ਦੇ ਅਸ਼ਵਮੇਧ ਯਗ ਵਿਚ, ਮਹਾਤਮਾ, ਮਹਾਭਾਗ ਅਤੇ ਸਾਰੇ ਲੱਛਣਾਂ ਵਾਲੇ ਦੋਵੇਂ ਭਰਾਵਾਂ ਨੇ, ਪਰਪੱਕ ਵਿਚਾਰਾਂ ਵਾਲੇ ਮਹਾਤਮਾ ਰਿਸ਼ੀਆਂ ਦੀ ਸਭਾ ਵਿਚ ਬੈਠ ਕੇ, ਇਸ ਕਾਵਿ ਨੂੰ ਗਾਇਆ, ਜਿਸ ਨੂੰ ਸੁਣ ਕੇ ਮੁਨੀਆਂ ਦੇ ਸਰੀਰ ਦੇ ਰੋਂਗਟੇ ਖੜੇ ਹੋ ਗਏ ਅਤੇ ਉਨ੍ਹਾਂ ਦੀਆਂ ਅੱਖਾਂ ਅਥਰੂਆਂ ਨਾਲ ਭਰ ਗਈਆਂ। (14-15) ਹੈਰਾਨ ਹੋ ਕੇ ਅਤੇ "ਵਾਹ ਵਾਹ" ਕਹਿ ਕੇ, ਉਨ੍ਹਾਂ ਦੋਵਾਂ ਰਾਜਕੁਮਾਰਾਂ ਦੀ ਤਾਰੀਫ ਕਰਦੇ ਹੋਏ ਉਹ ਧਰਮ ਵਤਸਲ ਰਿਸ਼ੀ ਬਹੁਤ ਖੁਸ਼ ਹੋਏ। 16. ਉਨ੍ਹਾਂ, ਗਾਉਂਦੇ ਹੋਏ ਅਤੇ ਤਾਰੀਫ ਕਰਨ ਯੋਗ ਰਾਜਕੁਮਾਰਾਂ ਦੀ ਤਾਰੀਫ ਕਰਕੇ, ਉਹ ਬੋਲੇ ਕਿ ਗਾਨ ਬਹੁਤ ਹੀ ਮਧੁਰ

ਹੈ ਅਤੇ ਸ਼ਲੋਕਾਂ ਦੀ ਮਿਠਾਸ ਤਾਂ ਬਹੁਤ ਹੀ ਵਧ ਚੜ੍ਹਕੇ ਹੈ। 17. ਕਿਉਂ ਜੋ ਬਹੁਤ ਪਹਿਲਾਂ ਬੀਤੀਆਂ ਘਟਨਾਵਾਂ ਪ੍ਰਤੱਖ ਦਿਸਣ ਲਗਦੀਆਂ ਹਨ। ਇਸ ਤਰ੍ਹਾਂ ਰਿਸ਼ੀਆਂ ਨੇ ਉਨ੍ਹਾਂ ਰਾਜਕੁਮਾਰਾਂ ਦੀ ਬਹੁਤ ਤਾਰੀਫ ਕੀਤੀ। ਅਤੇ ਉਹ ਦੋਵਾਂ ਉਨ੍ਹਾਂ ਦੇ ਮਨ ਨੂੰ ਬਹੁਤ ਭਾਉਣ ਵਾਲੀ ਬਹੁਤ ਹੀ ਮਿੱਠੀ ਵਾਣੀ ਨਾਲ ਅਰਥਾਤ ਰਾਗ ਨਾਲ ਉਸ ਕਾਵਿ ਨੂੰ ਗਾਉਣ ਲੱਗੇ। ਉਸ ਨੂੰ ਸੁਣ ਕੇ ਰਿਸ਼ੀਆਂ ਨੇ ਉਨ੍ਹਾਂ, ਗਾਉਣ ਵਾਲਿਆਂ ਦੀ ਬੜੀ ਤਾਰੀਫ ਕੀਤੀ (18-19) ਰਾਗ ਸਹਿਤ ਮਧੁਰ ਕੰਠ ਨਾਲ ਗਾਉਣ ਵਾਲੇ ਉਨ੍ਹਾਂ ਰਾਜਕੁਮਾਰਾਂ ਦੇ ਮਧੁਰ ਗਾਨ ਨੇ ਖੁਸ਼ ਹੋ ਕੇ ਸੁਣਨ ਵਾਲਿਆਂ ਵਿੱਚੋਂ ਕਿਸੇ ਨੇ ਉਨ੍ਹਾਂ ਨੂੰ ਕਲਸਾ, ਕਿਸੇ ਨੇ ਬ੍ਰਿਛਾਂ ਦੀ ਛਾਲ ਦੇ ਬਸਤਰ, ਕਿਸੇ ਨੇ ਹਿਰਨ ਦੇ ਚਮੜੇ ਦਾ ਆਸਨ, ਕਿਸੇ ਨੇ ਮੁੰਜ ਦੀ ਤੜਾਗੀ, ਕਿਸੇ ਨੇ ਕਰਮੰਡਲ, ਕਿਸੇ ਨੇ ਜਨੇਊ, ਕਿਸੇ ਨੇ ਗੁਲਰ, ਕਿਸੇ ਨੇ ਪਯਮਾਲਾ, ਕਿਸੇ ਨੇ ਕੋਪੀਨ, ਕਿਸੇ ਨੇ ਕੁਲਹਾੜੀ ਕਿਸੇ ਨੇ ਭਗਵੇ ਬਸਤਰ, ਕਿਸੇ ਨੇ ਕਪੜੇ, ਕਿਸੇ ਨੇ ਜਟਾਵਾਂ ਨੂੰ ਬੰਨ੍ਹਣ ਵਾਲੀ ਡੋਰੀ, ਕਿਸੇ ਨੇ ਯੱਗ ਕਰਨ ਵਾਲਾ ਬਰਤਨ, ਅਤੇ ਕਿਸੇ ਨੇ ਮਾਲਾ ਦਿੱਤੀ। ਕਿਸੇ ਨੇ 'ਵੱਡੀ ਉਮਰ ਹੋਵੇ' ਦਾ ਅਸ਼ੀਰਵਾਦ ਵੀ ਦਿੱਤਾ। ਇਸ ਚਕ੍ਰਿਤ ਕਰ ਦੇਣ ਵਾਲੇ ਕਾਵਿ ਦੇ ਰਚਣ ਵਾਲੇ ਦੀ ਤਾਰੀਫ ਕਰਦਿਆਂ ਉਹ ਕਹਿਣ ਲੱਗੇ। ਇਹ ਕਾਵਿ ਪਿਛਲੇ ਕਵੀਆਂ ਦਾ ਆਧਾਰ ਸਰੂਪ ਹੈ ਅਤੇ ਕ੍ਰਮ ਅਨੁਸਾਰ ਇਸ ਨੂੰ ਸਮਾਪਤ ਕੀਤਾ ਗਿਆ ਹੈ। ਇਹ ਗ੍ਰੰਥ ਜਿਹੋ ਜਿਹਾ ਅਦਭੁਤ ਹੈ ਇਹੋ ਜਿਹੇ ਹੀ ਗੀਤ ਕਲਾ ਵਿਚ ਸਿਆਣੇ ਇਨ੍ਹਾਂ ਦੋਵਾਂ ਰਾਜਕੁਮਾਰਾਂ ਨੇ ਇਸ ਨੂੰ ਗਾਇਆ ਵੀ ਹੈ। (20-26) ਇਹ ਕਾਵਿ ਸੁਣਨ ਵਾਲਿਆਂ ਦੀ ਉਮਰ ਵਧਾਉਣ ਵਾਲਾ ਅਤੇ ਉਨ੍ਹਾਂ ਦੀ ਪੁਸ਼ਟੀ ਕਰਨ ਵਾਲਾ ਅਤੇ ਸੁਣਨ ਤੇ ਸਭ ਦੇ ਮਨ ਨੂੰ ਚੁਰਾਉਣ ਵਾਲਾ ਹੈ। ਇਸ ਤਰ੍ਹਾਂ ਮੁਨੀ ਉਨ੍ਹਾਂ ਦੋਵਾਂ ਰਾਜਕੁਮਰਾਂ ਦੀ ਤਾਰੀਫ ਕਰ ਰਹੇ ਸਨ ਕਿ ਉਨ੍ਹਾਂ ਨੂੰ ਸ੍ਰੀ ਰਾਮਚੰਦਰ ਜੀ ਨੇ ਸੜਕ ਤੇ ਜਾਂਦੇ ਹੋਏ ਵੇਖਿਆ ਅਤੇ ਉਨ੍ਹਾਂ ਨੇ ਉਨ੍ਹਾਂ ਦੋਹਾਂ ਭਰਾਵਾਂ ਲਵ ਅਤੇ ਕੁਸ਼ ਨੂੰ ਆਪਣੇ ਨਿਵਾਸ ਸਥਾਨ ਤੇ ਬੁਲਾਇਆ। (27-28) ਦੁਸ਼ਮਣਾਂ ਦਾ ਨਾਸ਼ ਕਰਨ ਵਾਲੇ ਸ੍ਰੀ ਰਾਮਚੰਦਰ ਜੀ ਨੇ ਉਨ੍ਹਾਂ ਦੋਹਾਂ ਰਾਜਕੁਮਾਰਾਂ ਨੂੰ ਆਪਣੇ ਡੇਰੇ ਤੇ ਲਿਆ ਕੇ ਉਨ੍ਹਾਂ ਦਾ ਚੰਗੀ ਤਰ੍ਹਾਂ ਨਾਲ ਆਦਰ ਸਤਿਕਾਰ ਕੀਤਾ ਅਤੇ ਆਪ ਸੋਨੇ ਦੇ ਸੁੰਦਰ ਸਿੰਘਾਸਨ ਤੇ ਬੈਠ ਗਏ। 29. ਮੰਤ੍ਰੀਆਂ ਅਤੇ ਭਰਾਵਾਂ ਸਹਿਤ ਬੈਠੇ ਹੋਏ ਸ੍ਰੀ ਰਾਮ ਚੰਦਰ ਜੀ ਨੇ ਉਨ੍ਹਾਂ ਸੁੰਦਰ ਅਤੇ ਸੁਸ਼ਿਕਸ਼ਿਤ ਦੋਹਾਂ ਭਰਾਵਾਂ ਨੂੰ ਵੇਖ ਕੇ ਸ਼ਤਰੂਘਨ ਅਤੇ ਭਰਤ ਨੂੰ ਕਹਿਣ ਲੱਗੇ ਕਿ, ਇਨ੍ਹਾਂ ਦੇਵਤਿਆਂ ਵਾਂਗ ਤੇਜਸਵੀ, ਗਾਇਕਾਂ ਦੇ ਗਾਏ ਹੋਏ ਇਤਿਹਾਸ ਨੂੰ ਸੁਣੋ। (30-31) ਇਸ ਵਿਚ ਭਾਂਤ ਭਾਂਤ ਦੇ ਚਰਿਤ੍ਰ ਅਰਥਾਂ ਵਾਲੇ ਪਦ ਹਨ, ਇਹ ਕਹਿ ਕੇ ਉਨ੍ਹਾਂ ਨੇ ਉਨ੍ਹਾਂ ਬਾਲਕਾਂ ਨੂੰ ਚੰਗੀ ਤਰ੍ਹਾਂ ਗਾਉਣ ਲਈ ਆਗਿਆ ਦਿੱਤੀ। ਤਦ ਉਨ੍ਹਾਂ ਦੋਵਾਂ ਨੇ ਉਸ ਚੰਗੀ ਤਰ੍ਹਾਂ ਸਿਖੇ ਹੋਏ ਕਾਵਿ ਨੂੰ ਵੀਣਾ ਦੇ ਸੁਰ ਨਾਲ ਸੁਰ ਮਿਲਾ ਕੇ, ਉਚੀ ਆਵਾਜ਼ ਵਿਚ ਸਪਸ਼ਟ ਗਾਉਣਾ ਸ਼ੁਰੂ ਕੀਤਾ। 32. ਉਸ ਸਭਾ ਵਿਚ ਬੈਠੇ ਹੋਏ ਲੋਕਾਂ ਦਾ ਮਨ ਅਤੇ ਹਿਰਦਾ ਉਸ ਗਾਨ ਨੂੰ ਸੁਣ ਕੇ ਬਹੁਤ ਪ੍ਰਸੰਨ ਹੋਇਆ। ਸ੍ਰੀ ਰਾਮ ਚੰਦਰ ਜੀ ਵੀ ਕਹਿਣ ਲੱਗੇ ਕਿ ਰਾਜ ਲੱਛਣਾਂ ਵਾਲੇ ਇਨ੍ਹਾਂ ਬੜੇ ਤਪਸਵੀ ਲਵ ਅਤੇ ਕੁਸ਼ ਨੇ ਜਿਹੜੇ ਪ੍ਰਭਾਵਸ਼ਾਲੀ ਚਰਿਤ੍ਰ ਗਾਏ ਹਨ ਉਹ ਮੈਨੂੰ ਵੀ ਬਹੁਤ ਸੁੰਦਰ ਪ੍ਰਤੀਤ ਹੁੰਦੇ ਹਨ। (33-34)

ਇਸ ਤਰ੍ਹਾਂ ਨਾਲ ਸ੍ਰੀ ਰਾਮ ਚੰਦਰ ਜੀ ਵੱਲੋਂ ਉਤਸਾਹਿਤ ਹੋ, ਦੋਵੇਂ ਭਰਾ ਗਾਇਨ ਵਿੱਦਿਆ ਦੀ ਰੀਤੀ ਨੂੰ ਸਰਸਾ ਕੇ, ਬੜੇ ਸੋਹਣੇ ਢੰਗ ਨਾਲ ਗਾਉਣ ਲੱਗੇ। ਸਭਾ ਵਿਚ ਬੈਠੇ ਸ੍ਰੀ ਰਾਮ ਚੰਦਰ ਜੀ ਉਨ੍ਹਾਂ ਦਾ ਗਾਨ ਸੁਣ ਧੀਰੇ ਧੀਰੇ ਉਨ੍ਹਾਂ ਦੇ ਗਾਨ ਤੇ ਮੋਹਿਤ ਹੋ ਗਏ। 35. ਚੌਥਾ ਸਰਗ ਪੂਰਾ ਹੋਇਆ।

---

## ਪੰਜਵਾਂ ਸਰਗ

ਰਾਜਾ ਮਨੂ ਜੀ ਤੋਂ ਲੈ ਕੇ ਜਯਾਸ਼ਲੀ ਰਾਜਿਆਂ ਦੇ ਸਮੇਂ ਤੋਂ ਇਸ ਸਾਰੀ ਧਰਤੀ ਤੇ ਇਕ ਛਤ੍ਰ ਰਾਜ ਰਿਹਾ ਹੈ। 1. ਜਿਸ ਵੰਸ਼ ਵਿਚ ਉਹ ਸਗਰ ਨਾਂ ਦੇ ਰਾਜਾ ਹੋਏ, ਜਿਨ੍ਹਾਂ ਦੇ ਪਿੱਛੇ ਪਿੱਛੇ ਸੱਠ ਹਜ਼ਾਰ ਪੁਤ੍ਰ ਤੁਰਿਆ ਕਰਦੇ ਸਨ ਅਤੇ ਜਿਨ੍ਹਾਂ ਨੇ ਸਮੁੰਦਰ ਨੂੰ ਖੋਦਿਆ ਸੀ (ਸਮੁੰਦਰ ਦਾ ਸਾਗਰ ਨਾਂ ਸਗਰ ਰਾਜੇ ਹੀ ਤੋਂ ਪਿਆ ਹੋਇਆ ਹੈ)। 2. ਉਨ੍ਹਾਂ ਮਹਾਤਮਾ ਇਕਸ਼ਵਾਕੂ-ਵੰਸ਼ ਦੇ ਰਾਜਿਆਂ ਦੇ ਵੰਸ਼ ਵਿਚ ਇਹ ਮਹਾ ਕਥਾ ਉਤਪੰਨ ਹੋਈ ਹੈ, ਜਿਹੜੀ ਰਾਮਾਇਣ ਦੇ ਨਾਂ ਨਾਲ ਸੰਸਾਰ ਵਿਚ ਪ੍ਰਸਿੱਧ ਹੋਈ, ਅਰਥਾਤ ਇਸ ਵਿਚ ਉਸੇ ਸਗਰ ਰਾਜਾ ਦੇ ਵੰਸ਼ ਦੇ ਰਾਜਿਆਂ ਦਾ ਇਤਿਹਾਸ ਦਿੱਤਾ ਗਿਆ ਹੈ। 3. ਉਸੇ ਰਾਮਾਇਣ ਦੀ ਕਥਾ ਨੂੰ ਅਸੀਂ ਸ਼ੁਰੂ ਤੋਂ ਆਖਿਰ ਤਕ ਕਹਾਂਗੇ। ਇਸ ਲਈ ਇਸ ਨੂੰ ਈਰਖਾ ਦਾ ਤਿਆਗ ਕਰ ਸ਼ਰਧਾ ਸਹਿਤ ਸੁਣਨਾ ਚਾਹੀਦਾ ਹੈ। 4. ਸਰਯੂ ਨਦੀ ਦੇ ਕਿਨਾਰੇ ਤੇ ਸੰਤੋਸ਼ੀ ਜੀਵਾਂ ਨਾਲ ਪੂਰਣ, ਧਨ ਅਤੇ ਅਨਾਜ ਤੋਂ ਭਰਿਆ ਪੂਰਾ, ਉੱਨਤੀ ਵਲ ਵਧਣ ਵਾਲਾ, ਕੋਮਲ ਨਾਂ ਦਾ ਇਕ ਵੱਡਾ ਦੇਸ਼ ਸੀ। ਇਸੇ ਦੇਸ਼ ਵਿਚ ਮਨੁੱਖਾਂ ਦੇ ਆਦਿਕ ਰਾਜਾ ਉੱਘੇ ਮਹਾਰਾਜ ਮਨੂ ਦੀ ਵਸਾਈ ਹੋਈ, ਤਿੰਨਾਂ ਲੋਕਾਂ ਵਿਚ ਪ੍ਰਸਿੱਧ ਅਯੋਧਿਆ ਨਾਂ ਦੀ ਇਕ ਨਗਰੀ ਸੀ। (5-6) ਇਸ ਸ਼ਹਿਰ ਦਾ ਘੇਰਾ ਮੀਲਾਂ ਦਾ ਸੀ। ਸ਼ਹਿਰ ਵਿਚ ਬੜੀਆਂ ਸੁੰਦਰ, ਲੰਬੀਆਂ ਅਤੇ ਚੌੜੀਆਂ ਸੜਕਾਂ ਸਨ। 7. ਉਹ ਨਗਰੀ ਚਹੁੰ ਪਾਸਿਆਂ ਤੋਂ ਬੜੀਆਂ ਬੜੀਆਂ ਸੜਕਾਂ ਨਾਲ ਸ਼ੋਭਾਏਮਾਨ ਸੀ। ਸੜਕਾਂ ਤੇ ਰੋਜ਼ ਹੀ ਪਾਣੀ ਛਿੜਕਿਆ ਜਾਂਦਾ ਸੀ ਅਤੇ ਫੁੱਲ ਬਿਛਾਏ ਜਾਂਦੇ ਸਨ। 8. ਇੰਦਰ ਦੀ ਨਗਰੀ ਅਮਰਾਵਤੀ ਵਾਂਗ ਮਹਾਰਾਜ ਦਸ਼ਰਥ ਨੇ ਇਸ ਨਗਰੀ ਨੂੰ ਸਜਾਇਆ ਹੋਇਆ ਸੀ। ਇਸ ਨਗਰੀ ਵਿਚ ਰਾਜ ਨੂੰ ਖੂਬ ਵਧਾਉਣ ਵਾਲੇ ਮਹਾਰਾਜ ਦਸ਼ਰਥ ਤਿਵੇਂ ਹੀ ਰਾਜ ਕਰਦੇ ਸਨ, ਜਿਵੇਂ ਕਿ ਸਵਰਗ ਵਿਚ ਮਹਾਰਾਜ ਇੰਦਰ ਕਰਿਆ ਕਰਦੇ ਸਨ। 9. ਇਸ ਸ਼ਹਿਰ ਵਿਚ ਵੱਡੇ ਵੱਡੇ ਮਹਾ-ਦਰਵਾਜ਼ੇ, ਸੁੰਦਰ ਬਾਜ਼ਾਰ ਅਤੇ ਉਸ ਦੀ ਰਖਿਆ ਲਈ ਚਤੁਰ ਕਾਰੀਗਰਾਂ ਰਾਹੀਂ ਬਣਾਏ ਹੋਏ ਸਭ ਤਰ੍ਹਾਂ ਦੇ ਯੰਤ੍ਰ (ਪੱਥਰ ਸੁੱਟਣ ਵਾਲੀਆਂ ਤੋਪਾਂ) ਅਤੇ ਤੀਰ ਆਦਿ ਜੇਹੜੇ ਅਸਤ੍ਰ ਸ਼ਸਤ੍ਰ ਉਸ ਸਮੇਂ ਸੰਸਾਰ ਵਿਚ ਪ੍ਰਚਲਿਤ ਸਨ, ਉਹ ਸਭ ਰਖੇ ਹੋਏ ਸਨ। 10. ਉਸ ਵਿਚ ਸੂਤ, ਮਗਧ, ਬੰਦੀਜਨ ਵੀ ਰਹਿੰਦੇ ਸਨ, ਉਥੇ ਦੇ ਵਸਨੀਕ ਬਹੁਤ ਤਰੱਕੀ ਤੇ ਸਨ, ਉਸ ਵਿਚ ਵੱਡੀਆਂ ਵੱਡੀਆਂ ਅਟਾਰੀਆਂ ਵਾਲੇ ਮਕਾਨ, ਜਿਨ੍ਹਾਂ ਤੇ ਝੰਡੇ ਸ਼ੋਭਾਇਮਾਨ ਸਨ, ਬਣੇ ਹੋਏ

ਸਨ ਅਤੇ ਪਰਕੋਟਿਆਂ ਦੀਆਂ ਦੀਵਾਰਾਂ ਤੇ ਸੈਂਕੜੇ ਤੋਪਾਂ ਚੜ੍ਹੀਆਂ ਹੋਈਆਂ ਸਨ । 12. ਇਹ ਨਗਰੀ ਦੁਰਗਮ ਕਿਲ੍ਹਿਆਂ ਅਤੇ ਖਾਈਆਂ ਨਾਲ ਘਿਰੀ ਹੋਈ ਹੈ ਅਤੇ ਉਸ ਤੇ ਦੁਸ਼ਮਨ ਕਿਸੇ ਤਰ੍ਹਾਂ ਵੀ ਹੱਥ ਨਹੀਂ ਲਾ ਸਕਦੇ ਸਨ । ਹਾਥੀ, ਘੋੜੇ, ਬੈਲ ਅਤੇ ਖੱਚਰ ਥਾਂ ਥਾਂ ਦਿਸਦੇ ਸਨ । 13. ਰਾਜਿਆਂ ਅਤੇ ਪਹਿਲਵਾਨਾਂ ਦਾ ਉਥੇ ਹਮੇਸ਼ਾ ਇਕੱਠ ਰਹਿੰਦਾ ਸੀ, ਉਸ ਸ਼ਹਿਰ ਵਿਚ ਅਨੇਕਾਂ ਦੇਸ਼ਾਂ ਦੇ ਲੋਕੀ ਵਪਾਰ ਆਦਿ ਧੰਦਿਆਂ ਲਈ ਵਸਦੇ ਸਨ । 14. ਰਤਨਾਂ ਨਾਲ ਜੜੇ ਮਹਿਲਾਂ ਅਤੇ ਪਰਬਤਾਂ ਨਾਲ ਉਹ ਪੁਰੀ ਸ਼ਿੰਗਾਰੀ ਹੋਈ ਸੀ । ਉਥੇ ਇਸਤ੍ਰੀਆਂ ਦੇ ਖੇਲਘਰ ਵੀ ਬਣੇ ਹੋਏ ਸਨ, ਜਿਨ੍ਹਾਂ ਦੀ ਸੁੰਦਰਤਾ ਵੇਖ ਕੇ ਇਉਂ ਪ੍ਰਤੀਤ ਹੁੰਦਾ ਸੀ, ਮਾਨੋ ਦੂਜੀ ਇੰਦਰ ਦੀ ਅਮਰਾਵਤੀ ਹੋਵੇ । 15. ਰਾਜ ਭਵਨਾਂ ਦਾ ਸੁਨਹਰੀ ਰੰਗ ਸੀ । ਸ਼ਹਿਰ ਵਿਚ ਬੜੀਆਂ ਸੁੰਦਰ ਸਰੂਪ ਵਤੀ ਇਸਤ੍ਰੀਆਂ ਸਨ । ਰਤਨਾਂ ਦੇ ਢੇਰ ਉਥੇ ਲੱਗੇ ਰਹਿੰਦੇ ਸਨ ਅਤੇ ਆਸਮਾਨ ਨੂੰ ਛੂਹਣ ਵਾਲੇ ਸੱਤਖਨੇ (ਵਿਮਾਨ ਗ੍ਰਹਿ) ਮਕਾਨ ਹਰ ਥਾਂ ਦਿੱਸਦੇ ਸਨ । 16. ਉਸ ਵਿਚ ਚੌਰਸ ਭੂਮੀ ਤੇ ਖੜੇ ਮਜ਼ਬੂਤ ਮਕਾਨ ਸਨ । ਸ਼ਹਿਰ ਵਿਚ ਚਾਵਲਾਂ, ਦੇ ਢੇਰ ਲੱਗੇ ਹੋਏ ਸਨ ਅਤੇ ਖੂਹਾਂ ਵਿਚ ਗੰਨੇ ਜਿਹਾ ਮਿੱਠਾ ਜਲ ਭਰਿਆ ਹੋਇਆ ਸੀ । 17. ਨਗਾੜੇ, ਤਬਲੇ, ਵੀਣਾ ਅਤੇ ਢੋਲ (ਜਿਹੜੇ ਲੱਕੜੀ ਨਾਲ ਵਜਾਏ ਜਾਂਦੇ ਸਨ) ਆਦਿ ਵਾਜਿਆਂ ਦੀ ਆਵਾਜ਼ ਸ਼ਹਿਰ ਵਿਚ ਹਮੇਸ਼ਾ ਗੂੰਜਦੀ ਰਹਿੰਦੀ ਸੀ । ਧਰਤੀ ਤੇ ਉਸ ਦੇ ਟਾਕਰੇ ਦੀ ਹੋਰ ਦੂਜੀ ਨਗਰੀ ਨਹੀਂ ਸੀ । 18. ਉਸ ਨਗਰੀ ਵਿਚ ਤੁਪਸਿਆ ਰਾਹੀਂ ਸਵਰਗ ਵਿਚ ਗਏ ਸਿੱਧ ਪੁਰਸ਼ਾਂ ਦੇ ਵਿਮਾਨਾਂ ਵਾਂਗ ਸੁੰਦਰ ਘਰ ਬਣੇ ਹੋਏ ਸਨ, ਜਿਨ੍ਹਾਂ ਵਿਚ ਉਤਮ ਕੋਟੀ ਦੇ ਮਨੁੱਖ ਰਿਹਾ ਕਰਦੇ ਸਨ । 19. ਉਸ ਵਿਚ ਅਜੇਹੇ ਵੀ ਵੀਰ ਸਨ ਜਿਹੜੇ ਨਿਰਾਸਰਿਆਂ ਅਤੇ ਲੜਾਈ ਦੇ ਮੈਦਾਨ ਵਿਚੋਂ ਨਸੇ ਹੋਏ ਦੁਸ਼ਮਣ ਦਾ ਕਦੇ ਵੀ ਕਤਲ ਨਹੀਂ ਕਰਦੇ ਸਨ, ਉਹ ਸ਼ਬਦ ਵੇਧੀ ਬਾਣ ਚਲਾਉਂਦੇ ਸਨ, ਜਿਹੜੇ ਤੀਰ ਚਲਾਉਣ ਵਿਚ ਬੜੇ ਫੁਰਤੀਲੇ ਸਨ ਅਤੇ ਜਿਹੜੇ ਅਸਤਰ ਸ਼ਸਤਰ ਵਿੱਦਿਆ ਵਿਚ ਬੜੇ ਫੁਰਤੀਲੇ ਸਨ ਅਤੇ ਜਿਹੜੇ ਅਸਤਰ ਸ਼ਸਤਰ ਵਿੱਦਿਆ ਵਿਚ, ਬਹੁਤ ਨਿਪੁੰਨ ਸਨ । 20. ਸ਼ੇਰ, ਵਿਆਘ੍ਰ ਬਰਾਹ ਆਦਿ ਜੰਗਲੀ ਪਸ਼ੂ ਜਿਹੜੇ ਜੰਗਲਾਂ ਵਿਚ ਦਹਾੜਦੇ ਹੋਏ ਘੁੰਮਦੇ ਸਨ, ਉਨ੍ਹਾਂ ਨੂੰ ਅਸਤ੍ਰਾਂ ਸ਼ਸਤਰਾਂ ਨਾਲ ਅਤੇ ਉਨ੍ਹਾਂ ਨਾਲ ਮੁੱਠ ਭੇੜ ਕਰਕੇ ਉਨ੍ਹਾਂ ਨੂੰ ਮਾਰਨ ਵਾਲੇ ਵੀ ਵੀਰ ਉਸ ਸ਼ਹਿਰ ਵਿਚ ਅਨੇਕਾਂ ਸਨ । ਸਰੀਰਿਕ ਸ਼ਕਤੀ ਵਿਚ ਉਥੋਂ ਦੇ ਵੀਰ ਬਹੁਤ ਬੜੇ ਚੜ੍ਹੇ ਹੋਏ ਸਨ । 21. ਅਜੇਹੇ ਹਜ਼ਾਰਾਂ ਮਹਾਰਥੀ ਉਥੇ ਰਹਿੰਦੇ ਸਨ । ਮਹਾਰਾਜ ਦਸ਼ਰਥ ਨੇ ਇਸ ਤਰ੍ਹਾਂ ਨਾਲ ਅਯੋਧਿਆ ਨਗਰੀ ਵਿਚ ਹਜ਼ਾਰਾਂ ਰੋਜ ਹਵਨ ਕਰਨ ਵਾਲੇ ਬ੍ਰਾਹਮਣ, ਸਭ ਤਰ੍ਹਾਂ ਦੇ ਗੁਣੀ, ਛੇ ਅੰਗਾਂ ਸਹਿਤ ਵੇਦ ਦਾ ਅਧਿਐਨ ਕਰਨ ਵਾਲੇ ਵਿਦਵਾਨ ਬ੍ਰਾਹਮਣ, ਸੱਚ ਬੋਲਣ ਵਾਲੇ ਮਹਾਤਮਾ ਅਤੇ ਜਪ ਤਪ ਵਿਚ ਲੀਨ ਹਜ਼ਾਰਾਂ ਰਿਸ਼ੀ ਮਹਾਤਮਾ ਹੀ ਵਧੇਰੇ ਉਥੇ ਰਹਿੰਦੇ ਸਨ । ਪੰਜਵਾਂ ਸਰਗ ਸਮਾਪਤ ਹੋਇਆ ।

---

# ਛੇਵਾਂ ਸਰਗ

ਉਸ ਅਯੋਧਿਆ ਨਗਰੀ ਵਿਚ ਵੇਦ, ਵੇਦਾਂ ਦੇ ਅਰਥ ਜਾਨਣ ਵਾਲੇ, ਸਭ ਚੀਜ਼ਾਂ ਨੂੰ ਇਕੱਠਿਆਂ ਕਰਨ ਵਾਲੇ, ਸੱਚੀ ਪ੍ਰਤਿਗਿਆ ਕਰਨ ਵਾਲੇ, ਦੂਰਦਰਸ਼ੀ, ਮਹਾਤੇਜਸਵੀ, ਪ੍ਰਜਾਪ੍ਰਿਯ, ਇਕਸ਼ਵਾਕ, ਵੰਸ ਵਿਚ ਮਹਾਰਥੀ, ਅਨੇਕ ਯਗ਼ ਕਰਨ ਵਾਲੇ, ਧਰਮ ਵਿਚ ਲੀਨ ਰਹਿਣ ਵਾਲੇ, ਸਭ ਨੂੰ ਆਪਣੇ ਅਧੀਨ ਰੱਖਣ ਵਾਲੇ, ਮਹਾਰਿਸ਼ੀਆਂ ਵਾਂਗ, ਰਾਜਰਿਸ਼ੀ, ਤਿੰਨਾਂ ਲੋਕਾਂ ਵਿਚ ਉਘੇ, ਬਲਵਾਨ, ਦੁਸ਼ਮਣਾਂ ਤੋਂ ਰਹਿਤ, ਸਭ ਦੇ ਮਿਤ੍ਰ, ਇੰਦ੍ਰੀਆਂ ਨੂੰ ਵੱਸ ਵਿਚ ਰੱਖਣ ਵਾਲੇ, ਧਨ ਆਦਿ ਹੋਰ ਚੀਜ਼ਾਂ ਦਾ ਸੰਗ੍ਰਹਿ ਕਰਨ ਵਿਚ ਇੰਦਰ ਅਤੇ ਕੁਬੇਰ ਵਾਂਗ, ਮਹਾਰਾਜਾ ਦਸ਼ਰਥ ਅਯੋਧਿਆ ਸ਼ਹਿਰ ਵਿਚ ਰਾਜ ਕਰਦੇ ਹੋਏ ਇਸ ਤਰ੍ਹਾਂ ਪ੍ਰਜਾਪਾਲਨ ਕਰਦੇ ਸਨ, ਜਿਵੇਂ ਮਹਾਰਾਜ ਮਨੂ ਰਾਜ ਕਰਿਆ ਕਰਦੇ ਸਨ । (1—4) ਪ੍ਰਤਿਗਿਆ-ਪਾਲਕ ਅਤੇ ਤਿੰਨਾਂ ਵਰਗਾਂ (ਧਰਮ, ਅਰਥ ਅਤੇ ਕਾਮ) ਦੀ ਪ੍ਰਾਪਤੀ ਲਈ ਅਨੁਸ਼ਠਾਨ ਆਦਿ ਕਰਨ ਵਾਲੇ ਮਹਾਰਾਜਾ ਦਸ਼ਰਥ, ਅਯੋਧਿਆਪੁਰੀ ਦਾ ਉਸੇ ਤਰ੍ਹਾਂ ਪਾਲਨ ਕਰਦੇ ਸਨ ਜਿਸ ਤਰ੍ਹਾਂ, ਇੰਦਰ ਆਪਣੀ ਅਮਰਾਵਤੀ ਨਗਰੀ ਦਾ ਕਰਦੇ ਸਨ 5. ਉਸ ਸ੍ਰੇਸ਼ਠ ਅਯੋਧਿਆ ਪੁਰੀ ਵਿਚ ਸੁਖ ਨਾਲ ਵਸਣ ਵਾਲੇ, ਧਰਮਾਤਮਾ ਅਤੇ ਬਹੁਤਾ ਜ਼ਮਾਨਾ ਵੇਖਣ ਵਾਲੇ, ਆਪਣੇ ਆਪਣੇ ਧਨ ਨਾਲ ਸੰਤੁਸ਼ਟ ਨਿਰਲੋਭੀ ਅਤੇ ਸੱਚੇ ਪੁਰਸ਼ ਰਿਹਾ ਕਰਦੇ ਸਨ । 6. ਉਸ ਉਤਮ ਨਗਰੀ ਵਿਚ ਗ਼ਰੀਬ ਤਾਂ ਕੋਈ ਵੀ ਨਹੀਂ, ਸਗੋਂ ਘੱਟ ਧਨ ਵਾਲਾ ਵੀ ਕੋਈ ਨਹੀਂ ਸੀ । ਉਥੇ ਜਿੰਨੇ ਵੀ ਕੁਟੰਬ ਵਾਲੇ ਲੋਕੀ ਰਹਿੰਦੇ ਸਨ, ਉਨ੍ਹਾਂ ਸਾਰਿਆਂ ਪਾਸ ਦੌਲਤ, ਅਨਾਜ, ਗਊਆਂ, ਬੈਲ ਅਤੇ ਘੋੜੇ ਸਨ । 7. ਅਯੋਧਿਆਪੁਰੀ ਵਿਚ ਕਾਮੀ (ਲੰਪਟ) ਡਰਪੋਕ, ਕਠੋਰ ਅਤਿਆਚਾਰੀ), ਮੂਰਖ ਅਤੇ ਨਾਸਤਿਕ ਆਦਮੀ ਤਾਂ ਭਾਲਿਆਂ ਵੀ ਨਹੀਂ ਸੀ ਮਿਲਦਾ 8. ਅਯੋਧਿਆ ਵਿਚ ਰਹਿਣ ਵਾਲਾ ਕੀ ਪੁਰਸ਼ ਅਤੇ ਕੀ ਇਸਤ੍ਰੀ ਸਭ ਦੇ ਸਭ ਧਰਮਾਤਮਾ ਅਤੇ ਇੰਦ੍ਰੀਆਂ ਨੂੰ ਜਿੱਤਣ ਵਾਲੇ ਸਨ । ਉਹ ਆਪਣੇ ਸ਼ੁੱਧ ਅਤੇ ਕਲੰਕ ਰਹਿਤ ਆਚਰਣ ਵਿਚ ਨਿਸ਼ਪਾਪ ਮਹਾਰਿਸ਼ੀਆਂ ਨਾਲ ਟੱਕਰ ਲੈਂਦੇ ਸਨ, ਅਰਥਾਤ ਇਨ੍ਹਾਂ ਗੱਲਾਂ ਵਿਚ ਉਥੇ ਦੇ ਰਹਿਣ ਵਾਲੇ ਸਾਰੇ ਮਨੁੱਖ ਰਿਸ਼ੀਆਂ ਵਾਂਗ ਸਨ । 9. ਉਥੇ ਕੋਈ ਵੀ ਮਨੁੱਖ ਅਜਿਹਾ ਨਹੀਂ ਸੀ ਜਿਸ ਦੇ ਕੰਨਾਂ ਵਿਚ ਕੁੰਡਲ, ਸਿਰ ਤੇ ਮੁਕਟ ਅਤੇ ਗਲੇ ਵਿਚ ਫੁੱਲਾਂ ਦੀ ਮਾਲਾ ਨਾ ਹੋਵੇ ਅਤੇ ਜਿਸ ਨੇ ਤੇਲ ਫੁਲੇਲ, ਚੰਦਨ ਨਾ ਲਗਾਇਆ ਹੋਇਆ ਹੋਵੇ ਜਾਂ ਹਰ ਤਰ੍ਹਾਂ ਨਾਲ ਸੁਖੀ ਨਾ ਹੋਵੇ । ਅਜਿਹਾ ਕੋਈ ਨਹੀਂ ਸੀ ਜਿਸ ਦੇ ਸਰੀਰ ਵਿਚ (ਸਫਾਈ ਨ ਹੋਣ ਕਰਕੇ) ਬਦਬੂ ਆਉਂਦੀ ਹੋਵੇ । 10. ਉਥੇ ਅਜਿਹਾ ਕੋਈ ਮਨੁੱਖ ਨਹੀਂ ਸੀ ਜੇਹੜਾ ਅਸ਼ੁੱਧ ਅਨਾਜ ਖਾਂਦਾ ਹੋਵੇ ਜਾਂ ਭੁੱਖੇ ਨੂੰ ਅਨਾਜ ਨ ਦੇਂਦਾ ਹੋਵੇ ਜਾਂ ਜਿਸ ਦੇ ਬਾਜੂਬੰਦ ਤੇ ਹੱਥਾਂ ਵਿਚ ਕੜੇ ਨ ਹੋਣ ਜਾਂ ਜਿਸ ਨੇ ਮਨ ਨੂੰ ਨਾ ਜਿੱਤਿਆ ਹੋਇਆ ਹੋਵੇ । 11. ਅਯੋਧਿਆ ਵਿਚ ਅਜਿਹਾ ਕੋਈ ਮਨੁੱਖ ਨਹੀਂ ਸੀ ਜਿਹੜਾ ਹਵਨ ਆਦਿ ਨ ਕਰਦਾ ਹੋਵੇ ਜਾਂ ਨੀਚ ਸੁਭਾ ਦਾ ਹੋਵੇ ਜਾਂ ਵਰਣ-ਸੰਕਰ ਹੋਵੇ । 12. ਉਥੇ ਤਾਂ ਆਪਣੇ ਵਰਣਾਂ, ਆਸ਼੍ਰਮ, ਧਰਮਾਂ ਦਾ ਰੋਜ਼ ਪਾਲਨ ਕਰਨ ਵਾਲੇ ਇੰਦ੍ਰੀਆਂ ਨੂੰ ਜਿੱਤਣ ਵਾਲੇ, ਦਾਨ ਕਰਨ ਵਾਲੇ ਅਤੇ ਅਧਿਐਨ ਕਰਨ ਵਾਲੇ ਅਤੇ ਦਾਨ ਲੈਣ ਤੋਂ ਹਿਚਕਾਉਣ ਵਾਲੇ ਬ੍ਰਾਹਮਣ ਰਹਿੰਦੇ ਸਨ । 13. ਅਯੋਧਿਆ ਵਿਚ ਨਾ ਤਾਂ ਕੋਈ ਨਾਸਤਿਕ ਹੀ ਸੀ, ਨਾ ਕੋਈ ਝੂਠ ਬੋਲਣ ਵਾਲਾ ਸੀ, ਨ ਕੋਈ

ਘਟ ਅਨੁਭਵੀ ਸੀ, ਨਾ ਕੋਈ ਦੂਜਿਆਂ ਦੀ ਨਿੰਦਾ ਕਰਨ ਵਾਲਾ ਸੀ, ਨਾ ਕੋਈ ਨਿਰਬਲ ਅਤੇ ਨ ਕੋਈ ਅਸ਼ਿਕਸ਼ਿਤ ਮੂਰਖ ਹੀ ਸੀ। (੧੪) ਉਥੇ ਕੋਈ ਅਜਿਹਾ ਦ੍ਵਿਜ (ਬ੍ਰਾਹਮਣ ਆਦਿ) ਨਹੀਂ ਸੀ ਜੇਹੜਾ ਰੋਜ਼ ਵੇਦਾਂ ਦੇ ਛੇ ਅੰਗਾਂ (ਸ਼ਿਕਸ਼ਾ, ਕਲਪ, ਸੂਤ੍ਰ, ਨਿਰੁਕਤ, ਜੋਤਿਸ਼ ਅਤੇ ਪਿੰਗਲ) ਦਾ ਅਧਿਐਨ ਨਾ ਕਰਦਾ ਹੋਵੇ ਜਾਂ ਜਿਹੜਾ ਇਕਾਦਸ਼ੀ ਆਦਿ ਬਰਤਾਂ ਨੂੰ ਨਾ ਰਖਦਾ ਹੋਵੇ ਜਾਂ ਜਿਹੜਾ ਦਾਨ ਦੇਣ ਵਿਚ ਢਿੱਲ ਕਰਦਾ ਹੋਵੇ ਜਾਂ ਦੀਨ ਹੋਵੇ ਜਾਂ ਕੰਗਾਲ ਹੋਵੇ ਜਾਂ ਦੁਖੀ ਹੋਵੇ। 15. ਅਯੋਧਿਆ ਵਿਚ ਵਸਣ ਵਾਲੇ, ਕੀ ਪੁਰਸ਼ ਅਤੇ ਕੀ ਇਸਤ੍ਰੀਆਂ, ਕੋਈ ਵੀ ਨਿਰਧਨ ਅਤੇ ਕੁਰੂਪ ਨਹੀਂ ਸੀ। ਉਸ ਨਗਰੀ ਵਿਚ ਅਜਿਹਾ ਕੋਈ ਵੀ ਪੁਰਸ਼ ਨਹੀਂ ਸੀ ਜੇਹੜਾ ਰਾਜ ਭਗਤ ਨਾ ਹੋ ਕੇ ਰਾਜ ਦ੍ਰੋਹੀ ਹੋਵੇ। 16. ਉਥੇ ਚੌਹਾਂ ਵਰਣਾਂ ਦੇ ਲੋਕੀ ਰਹਿੰਦੇ ਸਨ ਜਿਹੜੇ ਦੇਵਤਿਆਂ ਅਤੇ ਮਹਿਮਾਨਾਂ ਦੀ ਪੂਜਾ ਕਰਦੇ ਸਨ, ਜਿਹੜੇ ਅਹਿਸਾਨਮੰਦ, ਜ਼ਬਾਨ ਦੇ ਪੂਰੇ, ਸੂਰਬੀਰ ਅਤੇ ਬਲਸ਼ਾਲੀ ਸਨ। 17. ਸਾਰੇ ਅਯੋਧਿਆ ਵਾਸੀ ਲੰਬੀ ਉਮਰ ਵਾਲੇ, ਧਰਮ ਅਤੇ ਸਚਾਈ ਦਾ ਸਹਾਰਾ ਲੈਣ ਵਾਲੇ, ਪੁਤ੍ਰ ਪੋਤ੍ਰਿਆਂ ਤੇ ਇਸਤ੍ਰੀਆਂ ਨਾਲ ਭਰੇ ਪੂਰੇ ਸਨ। 18. ਉਥੋਂ ਦੇ ਕਸ਼ੱਤਰੀ ਬ੍ਰਾਹਮਣਾਂ ਦੇ ਆਗਿਆਕਾਰੀ, ਵੈਸ਼ਗਣ ਕਸ਼ੱਤਰੀਆਂ ਦੇ ਕਹਿਣ ਦੇ ਤੁਰਣ ਵਾਲੇ ਅਤੇ ਸੂਦ੍ਰਗਣ ਆਪਣੇ ਵਰਣ ਦੇ ਧਰਮਾਨੁਸਾਰ ਬ੍ਰਾਹਮਣ, ਕਸ਼ੱਤ੍ਰੀ ਅਤੇ ਵੈਸ਼ ਜਾਤੀ ਦੇ ਲੋਕਾਂ ਦੀ ਸੇਵਾ ਕਰਨ ਵਾਲੇ ਸਨ। 19. ਮਹਾਰਾਜ ਦਸ਼ਰਥ ਉਸੇ ਤਰ੍ਹਾਂ ਅਯੋਧਿਆ ਨਗਰੀ ਦਾ ਪਾਲਨ ਕਰਦੇ ਸਨ, ਜਿਸ ਤਰ੍ਹਾਂ ਉਨ੍ਹਾਂ ਦੇ ਪੂਰਵਜ ਬੁੱਧੀਮਾਨ ਰਾਜਾ ਮਨੂ ਕਰ ਚੁੱਕੇ ਸਨ। 20. ਅਗਨੀ ਵਾਂਗ ਤੇਜਸਵੀ, ਸਰਲ ਸੁਭਾ ਵਾਲੇ, ਦੁਸ਼ਮਣ ਦੀ ਸ਼ਕਤੀ ਨੂੰ ਨ ਸਹਿਣ ਵਾਲੇ, ਅਸਤਰਾਂ ਸ਼ਸਤ੍ਰਾਂ ਦੇ ਚਲਾਉਣ ਵਿਚ ਹੁਸ਼ਿਆਰ ਯੋਧਿਆਂ ਨਾਲ ਅਯੋਧਿਆ ਨਗਰੀ ਉਸੇ ਤਰ੍ਹਾਂ ਭਰੀ ਪੂਰੀ ਸੀ, ਜਿਸ ਤਰ੍ਹਾਂ ਪਰਬਤ-ਕੰਦਰਾਵਾਂ (ਗੁਫਾਵਾਂ) ਸ਼ੇਰਾਂ ਨਾਲ ਭਰੀਆਂ ਹੋਈਆਂ ਹੁੰਦੀਆਂ ਹਨ। 21. ਇੰਦ੍ਰ ਦੇ ਘੋੜਿਆਂ ਵਾਂਗ, ਕੰਬੋਜ, ਬਾਲਮੀਕ, ਬਨਾਯੁਜ ਅਤੇ ਸਿੰਧੁ ਨਦੀ ਦੇ ਨੇੜੇ ਦੇ ਦੇਸ਼ਾਂ ਵਿਚ ਪੈਦਾ ਹੋਏ ਘੋੜਿਆਂ ਦੀ ਜਾਤੀ ਦੇ ਉਤਮ ਤੋਂ ਉਤਮ ਘੋੜਿਆਂ ਨਾਲ ਅਯੋਧਿਆ ਪੁਰੀ ਸੋਭਾਏਮਾਨ ਸੀ। 22. ਵਿੰਧਿਆਚਲ ਅਤੇ ਹਿਮਾਲਯ ਪਰਬਤਾਂ ਵਿਚ ਪੈਦਾ ਹੋਣ ਵਾਲੇ ਮਦਮਸਤ, ਬਹੁਤ ਬਲਸ਼ਾਲੀ ਅਤੇ ਪਹਾੜਾਂ ਵਾਂਗ ਉਚੇ ਅਤੇ ਮਹਾਪਦਮ ਕੁਲ ਵਾਲੇ, ਭਦ੍ਰ, ਮੰਦ੍ਰ ਅਤੇ ਮਿਗ੍ਰ ਜਾਤੀ ਵਾਲੇ ਅਤੇ ਇਨ੍ਹਾਂ ਤਿੰਨ ਜਾਤੀਆਂ ਦੇ ਮਿਸ਼੍ਰਿਤ ਲੱਛਣਾਂ ਵਾਲੇ, ਭੱਦ੍ਰ ਮੰਦ੍ਰ, ਭਦ੍ਰ ਮ੍ਰਿਗ ਅਤੇ ਮ੍ਰਿਗ ਮੰਦ੍ਰ ਇਨ੍ਹਾਂ ਦੋ ਦੋ ਜਾਤੀਆਂ ਦੇ ਮਿਸ਼੍ਰਿਤ ਲੱਛਣਾਂ ਵਾਲੇ, ਪਹਾੜਾਂ ਵਾਂਗ ਹਾਥੀਆਂ ਤੋਂ ਭਰੀ, ਦੋ ਯੋਜਨ ਵਾਲੀ, ਆਪਣੇ ਨਾਂ ਨੂੰ ਸਾਰਥਕ ਕਰਨ ਵਾਲੀ ਅਯੋਧਿਆਪੁਰੀ ਸੀ। (ਅਯੋਧਿਆ ਦਾ ਅਰਥ ਹੁੰਦਾ ਹੈ ਜਿਸ ਨਾਲ ਕੋਈ ਯੁਧ ਨ ਕਰ ਸਕੇ)। (23—26) ਇਸ ਤਰ੍ਹਾਂ ਦੀ ਅਯੋਧਿਆ ਨਗਰੀ ਵਿਚ ਮਹਾਰਾਜ ਦਸ਼ਰਥ ਰਹਿੰਦੇ ਹੋਏ, ਰਾਜ ਕਰਦੇ ਸਨ। ਉਸ ਨਗਰੀ ਵਿਚ ਮਹਾਰਾਜ ਦਸ਼ਰਥ ਰਾਜ ਕਰਦੇ ਉਸੇ ਤਰ੍ਹਾਂ ਸੁਭਾਇਮਾਨ ਹੁੰਦੇ ਸਨ, ਜਿਸ ਤਰ੍ਹਾਂ ਤਾਰਿਆਂ ਵਿਚ ਚੰਦ੍ਰਮਾ। 27. ਆਪਣੇ ਨਾਂ ਨੂੰ ਸਾਰਥਕ ਕਰਨ ਵਾਲੀ ਅਯੋਧਿਆ ਨਗਰੀ ਵਿਚ, ਜਿਹੜੀ ਪੱਕੇ ਦਰਵਾਜਿਆਂ ਵਾਲੀ ਸੀ, ਜਿਸ ਵਿਚ ਭਾਂਤ ਭਾਂਤ ਦੇ ਅਨੋਖੇ ਘਰ ਬਣੇ ਹੋਏ ਸਨ ਅਤੇ ਜਿਸ ਵਿਚ ਹਜ਼ਾਰਾਂ ਧਨੀ ਮਨੁੱਖ ਵਾਸ ਕਰਦੇ ਸਨ, ਮਹਾਰਾਜ ਦਸ਼ਰਥ ਇੰਦਰ ਵਾਂਗ ਰਾਜ ਕਰਦੇ ਸਨ। 28. ਬਾਲ ਕਾਂਡ ਦਾ ਛੇਵਾਂ ਸਰਗ ਸਮਾਪਤ ਹੋਇਆ।

# ਸਤਵਾਂ ਸਰਗ

ਉਸ ਇਕਸ਼ਵਾਕ ਵੰਸ ਵਿਚ ਪੈਦਾ ਹੋਏ ਮਹਾਰਾਜਾ ਦਸ਼ਰਥ ਦੇ ਮੰਤਰੀ-ਗਣ, ਸਾਰਿਆਂ ਗੁਣਾਂ ਵਾਲੇ, ਆਪਣੇ ਮਹਾਰਾਜ ਨੂੰ ਨੇਕ ਸਲਾਹ ਦੇਣ ਵਿਚ ਨਿਪੁੰਨ ਤੇ ਉਸ ਦੇ ਮਨ ਦੀ ਗਤੀ ਨੂੰ ਸਮਝਾਣ ਵਾਲੇ ਅਰਥਾਤ ਉਸ ਦੇ ਇਸ਼ਾਰਿਆਂ ਤੇ ਕੰਮ ਕਰਨ ਵਾਲੇ ਸਨ ਤੇ ਮਹਾਰਾਜ ਦੀ ਹਮੇਸ਼ਾ ਭਲਾਈ ਚਾਹੁੰਣ ਵਾਲੇ ਸਨ । 1. ਮਹਾਰਾਜਾ ਦਸ਼ਰਥ ਜੀ ਦੇ ਮੰਤਰੀ ਮੰਡਲ ਵਿਚ ਅੱਠ ਮੰਤਰੀ ਸਨ। ਉਹ ਬੜੇ ਯਸ਼ ਵਾਲੇ, ਈਮਾਨਦਾਰ ਅਤੇ ਹਮੇਸ਼ਾ ਹੀ ਰਾਜਕਾਜ ਵਿਚ ਲੱਗੇ ਰਹਿੰਦੇ ਸਨ । 2. ਉਨ੍ਹਾਂ ਦੇ ਨਾਂ ਇਸ ਤਰ੍ਹਾਂ ਸਨ—(1) ਧ੍ਰਿਸ਼ਟਿ (2) ਜਯੰਤ, (3) ਵਿਜਯ (4) ਸਿੱਧਾਰਥ (5) ਅਰਥ ਸਾਧਕ (6) ਅਸ਼ੋਕ (7) ਮੰਤ੍ਰਪਾਲ (8) ਸੁਮੰਤ੍ਰ । 3. ਇਨ੍ਹਾਂ ਤੋਂ ਇਲਾਵਾ ਸ੍ਰੇਸ਼ਠ ਰਿਸ਼ੀ ਵਿਸ਼ਿਸ਼ਠ ਅਤੇ ਵਾਮਦੇਵ ਮਹਾਰਾਜ ਆਦਿ ਵੀ ਸਨ । ਜਿਹੜੇ ਯੱਗ ਆਦਿ ਦਾ ਕੰਮ ਕਰਦੇ-ਕਰਾਉਂਦੇ ਰਹਿੰਦੇ ਸਨ ਅਤੇ ਮੰਤਰੀ ਵੀ ਉਨ੍ਹਾਂ ਦੇ ਕਹਿਣ ਅਨੁਸਾਰ ਯੱਗ ਆਦਿ ਦੇ ਕੰਮਾਂ ਵਿਚ ਉਨ੍ਹਾਂ ਦਾ ਹੱਥ ਵਟਾਉਂਦੇ ਸਨ 4. ਉਹ ਸਾਰੇ ਮੰਤਰੀ ਵਿੱਦਿਆ ਅਤੇ ਵਿਨਯ ਤੋਂ ਸੰਪੰਨ, ਲੱਜਾ ਵਾਲੇ, ਕਾਰਜਾਂ ਦੇ ਕਰਨ ਵਿਚ ਕੁਸ਼ਲ, ਇੰਦ੍ਰੀਆਂ ਨੂੰ ਜਿੱਤਣ ਵਾਲੇ, ਆਪਸ ਵਿਚ ਸਦਭਾਵ ਰੱਖਣ ਵਾਲੇ, ਨੀਤੀ ਵਿਸ਼ਾਰਦ (ਨੀਤੀ ਨੂੰ ਜਾਨਣ ਵਿਚ ਨਿਪੁੰਨ) ਬੜੇ ਤਜਰਬੇਕਾਰ, ਧਨ ਸੰਪਤੀ ਤੋਂ ਭਰੇ ਪੂਰੇ, ਬੜੇ ਬੁੱਧੀਮਾਨ, ਸ਼ਾਸ਼ਤ੍ਰ ਦੇ ਭੇਦਾਂ ਨੂੰ ਜਾਣਨ ਵਾਲੇ, ਬੜੇ ਪਰਾਕ੍ਰਮੀ, ਉੱਘੇ, ਸਾਵਧਾਨ ਰਹਿਣ ਵਾਲੇ ਰਾਜੇ ਦੇ ਰਾਜ ਕਾਜ ਵਿਚ ਅਣਗਹਿਲੀ ਨਾ ਕਰਨ ਵਾਲੇ ਜਾਂ ਆਪਣੀ ਗੱਲ ਦੇ ਪੂਰੇ, ਤੇਜ ਵਾਲੇ, ਖਿਮਾ ਕਰਨ ਵਾਲੇ, ਯਸ਼ ਵਾਲੇ ਅਤੇ ਹਮੇਸ਼ਾ ਪ੍ਰਸੰਨ ਰਹਿ ਕੇ ਵਚਨ ਕਹਿਣ ਵਾਲੇ, ਕ੍ਰੋਧ ਜਾਂ ਲੋਭਵਸ਼ ਹੋ ਕੇ ਕਦੇ ਝੂਠ ਨ ਬੋਲਣ ਵਾਲੇ ਸਨ । ਆਪਣੀ ਪ੍ਰਜਾ ਅਤੇ ਦੂਜੇ ਰਾਜਿਆਂ ਦੀ ਪ੍ਰਜਾ ਦਾ ਕੋਈ ਵੀ ਅਜਿਹਾ ਹਾਲ ਨਹੀਂ ਸੀ ਜਿਹੜਾ ਇਨ੍ਹਾਂ ਮੰਤ੍ਰੀਆਂ ਕੋਲੋਂ ਲੁਕਿਆ ਹੁੰਦਾ ਸੀ, ਕਿਉਂਜੋ ਇਹ ਸੂਹੀਆਂ ਰਾਹੀਂ ਸਭ ਬ੍ਰਿਤਾਂਤ ਜਾਣਦੇ ਰਹਿੰਦੇ ਸਨ । ਉਹ ਬੜੇ ਵਿਵਹਾਰ ਕੁਸ਼ਲ, ਆਪਣੇ ਆਪਣੇ ਵਿਭਾਗਾਂ ਦੀ ਪੂਰਣ ਜਾਣਕਾਰੀ ਰੱਖਣ ਵਾਲੇ ਅਤੇ ਬੇਇਨਸਾਫੀ ਦੇ ਕਾਰਜ ਕਰਨ ਤੇ ਆਪਣੇ ਪੁਤ੍ਰ ਨੂੰ ਵੀ ਨਿਆਏ ਅਨੁਸਾਰ ਦੰਡ (ਸਜਾ) ਦੇਣ ਵਾਲੇ ਸਨ। (5—9) ਉਹ ਸਾਰੇ ਮੰਤ੍ਰੀ ਅਰਥ (ਧਨ) ਅਤੇ ਸੈਨਾ (ਫੌਜ) ਨੂੰ ਸਮੇਂ ਤੇ ਤਨਖਾਹ ਆਦਿ ਦੇਣ ਦੀ ਵਿਵਸਥਾ ਰਖ ਕੇ, ਫੌਜ ਨੂੰ ਆਪਣੇ ਪੱਖ ਵਿਚ ਰੱਖਣ ਵਾਲੇ ਅਤੇ ਬਿਨਾ ਅਪਰਾਧ ਦੁਸ਼ਮਨ ਨੂੰ ਵੀ ਨ ਸਤਾਉਣ ਵਾਲੇ ਸਨ । 10. ਉਹ ਵੀਰ ਅਤੇ ਉਤਸਾਹੀ ਸਨ । ਉਹ ਰਾਜਨੀਤੀ ਦਾ ਵਿਵਹਾਰ ਕਰਨ ਵਾਲੇ ਅਤੇ ਰਾਜ ਵਿਚ ਵਸਣ ਵਾਲੀਆਂ ਪਵਿਤ੍ਰ ਆਤਮਾਵਾਂ ਦੀ ਹਮੇਸ਼ਾ ਰੱਖਿਆ ਕਰਨ ਵਾਲੇ ਸਨ । 11. ਉਹ ਬ੍ਰਾਹਮਣਾਂ ਅਤੇ ਕਸ਼ਤ੍ਰੀਆਂ ਨੂੰ ਬਿਨਾਂ ਸਤਾਉਣ ਦੇ ਹੀ ਰਾਜਕੋਸ਼ ਵਿਚ ਵਾਧਾ ਕਰਨ ਵਾਲੇ ਸਨ ਅਤੇ ਅਪਰਾਧੀ ਦੀ ਸ਼ਕਤੀ ਦਾ ਵਿਚਾਰ ਕਰਦਿਆਂ, ਉਸ ਨੂੰ ਕਠੋਰ ਦੰਡ ਦੇਣ ਦੀ ਵਿਵਸਥਾ ਕਰਨ ਵਾਲੇ ਸਨ । 12. ਮੰਤਰੀਆਂ ਵਿਚ ਰਾਜ-ਤੰਤ੍ਰ ਸੰਬੰਧੀ ਕੰਮਾਂ ਵਿਚ, ਆਪਸ ਵਿਚ ਇਕ ਰਾਏ ਹੁੰਦੀ ਸੀ ਅਤੇ ਉਨ੍ਹਾਂ ਦਾ ਡਰ ਅਜਿਹਾ ਸੀ ਕਿ ਰਾਜਧਾਨੀ ਵਿਚ ਅਤੇ ਸਾਰੇ ਰਾਜ ਭਰ ਵਿਚ ਨਾ ਤਾਂ ਕੋਈ ਝੂਠਾ ਅਤੇ ਨਾ ਕੋਈ ਲੰਪਟ (ਵਿਭਚਾਰੀ) ਅਤੇ ਨ ਦੁਰਾਚਾਰੀ ਮਨੁੱਖ ਰਹਿ ਸਕਦਾ ਸੀ । ਸਾਰੇ ਰਾਜ ਵਿਚ ਅਮਨ ਚੈਨ ਦੀ ਹਮੇਸ਼ਾ ਬੰਸਰੀ ਵਜਦੀ

ਰਹਿੰਦੀ ਸੀ । (13—14) ਉਹ ਲੋਕੀ ਚੰਗੇ ਕਪੜੇ ਪਾਉਂਦੇ ਸਨ ਅਤੇ ਚੰਗੀ,ਵੇਸ਼ ਭੂਸ਼ਾ ਰਖਦੇ ਸਨ ਅਤੇ ਬੜੇ ਚੰਗੇ ਸੁਭਾ ਦੇ ਸਨ । ਉਹ ਹਮੇਸ਼ਾ ਰਾਜੇ ਦੀ ਭਲਾਈ ਚਾਹੁਣ ਵਾਲੇ ਸਨ ਅਤੇ ਨੀਤੀ ਤੇ ਬਹੁਤਾ ਧਿਆਨ ਦੇਣ ਵਾਲੇ ਸਨ । 15. ਉਹ ਚੰਗੇ ਗੁਣਾਂ ਦੇ ਗ੍ਰਹਿਣ ਕਰਨ ਵਾਲੇ ਅਤੇ ਉੱਘੇ ਪਰਾਕ੍ਰਮੀ ਸਨ । ਉਹ ਆਪਣੇ ਬੁੱਧੀ ਬਲ ਰਾਹੀਂ ਵਿਦੇਸ਼ ਵਿਚ ਰਹਿਣ ਵਾਲੇ ਪੁਰਸ਼ਾਂ ਦੇ ਵੀ ਗੁਣਾਂ ਦੋਸ਼ਾਂ ਨੂੰ ਤਾੜ ਲੈਣ ਲਈ ਪ੍ਰਸਿੱਧ ਸਨ । 16. ਉਹ ਸੰਧੀ ਅਤੇ ਵਿਗ੍ਰੇਹ ਦੀ ਨੀਤੀ ਦੇ ਜਾਣਕਾਰ, ਅਸਲੀ ਸੰਪਤੀ ਵਾਲੇ, ਰਾਜਕਾਜ ਸੰਬੰਧੀ ਸਲਾਹ ਨੂੰ ਛਿਪਾ ਕੇ ਰੱਖਣ ਵਾਲੇ, ਪ੍ਰਤਿਭਾ ਵਾਲੇ ਅਤੇ ਸੂਖਮ ਵਿਚਾਰ ਕਰਨ ਲਈ ਹਮੇਸ਼ਾ ਤਿਆਰ ਰਹਿਣ ਵਾਲੇ ਸਨ । 17. ਉਹ ਨੀਤੀ-ਸ਼ਾਸਤ੍ਰ ਦੇ ਵਿਸ਼ੇਸ਼ ਗਿਆਤਾ ਅਤੇ ਹਮੇਸ਼ਾ ਪਿਆਰੇ-ਲੱਗਣ ਵਾਲੇ ਵਚਨਾਂ ਨੂੰ ਬੋਲਣ ਵਾਲੇ ਸਨ । ਇਸ ਤਰ੍ਹਾਂ ਦੇ ਗੁਣ ਵਾਲੇ ਮੰਤਰੀ-ਮੰਡਲ ਨਾਲ, ਮਹਾਰਾਜ ਦਸ਼ਰਥ ਭੇਤੀ ਪੁਲਸ ਰਾਹੀਂ ਰਾਜ ਦੇ ਸਮਾਚਾਰਾਂ ਨੂੰ ਜਾਣ ਕੇ, ਪ੍ਰਜਾ ਦਾ ਮਨ ਬਹਿਲਾਉਂਦੇ ਹੋਏ, ਪ੍ਰਿਥਵੀ ਤੇ ਰਾਜ ਕਰਦੇ ਸਨ । (18—19) ਉਹ ਅਧਰਮ ਨੂੰ ਤਿਆਗ ਕੇ ਪ੍ਰਜਾ ਦਾ ਪਾਲਨ ਕਰਦੇ ਸਨ । ਉਹ ਸੱਚ ਬੋਲਣ ਵਿਚ ਅਤੇ ਦਾਨ ਦੇਣ ਵਿਚ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਸਨ । 20. ਉਹ ਪੁਰਸ਼ ਸਿੰਘ ਮਹਾਰਾਜ ਇਸ ਪ੍ਰਿਥਵੀ ਦਾ ਸ਼ਾਸਨ ਕਰਦੇ ਹੋਏ, ਆਪਣੇ ਤੋਂ ਵਧ ਅਤੇ ਆਪਣੇ ਬਰਾਬਰ ਦੇ ਦੁਸ਼ਮਨ ਨੂੰ ਕਦੇ ਨਹੀਂ ਵੇਖਦੇ ਸਨ । 2I. ਉਹ ਆਪਣੇ ਅਧੀਨ ਦੇ ਛੋਟੇ ਰਾਜਿਆਂ ਤੋਂ ਮਾਣ ਪ੍ਰਾਪਤ ਕਰਦੇ ਸਨ ਅਤੇ ਆਪਣੇ ਦੋਸਤਾਂ ਨਾਲ ਮਹਾਰਾਜ ਦਸ਼ਰਥ, ਆਪਣੇ ਪ੍ਰਤਾਪ ਨਾਲ ਇੰਦ੍ਰ ਵਾਂਗ ਰਾਜ ਕਰਦੇ ਸਨ । 22. ਭਲਾ ਚਾਹੁੰਣ ਵਾਲੇ, ਤੇਜ ਵਾਲੇ, ਸਮਰੱਥ ਅਤੇ ਪਿਆਰੇ ਮੰਤਰੀਆਂ ਨਾਲ, ਮਹਾਰਾਜ ਦਸ਼ਰਥ ਅਯੋਧਿਆ ਦੀ ਰਖਿਆ ਕਰਦੇ ਹੋਏ, ਸੂਰਜ ਵਾਂਗ ਤਪਦੇ ਸਨ । 23. ਬਾਲ ਕਾਂਡ ਦਾ ਸਤਵਾਂ ਸਰਗ ਪੂਰਾ ਹੋਇਆ ।

---

## ਅਠਵਾਂ ਸਰਗ

ਅਜਿਹੇ ਪ੍ਰਤਾਪੀ, ਧਰਮ ਨੂੰ ਜਾਣਨ ਵਾਲੇ ਮਹਾਰਾਜ ਦਸ਼ਰਥ ਦੇ ਤਪਸਿਆ ਕਰਨ ਤੇ ਵੀ ਉਨ੍ਹਾਂ ਦੇ ਵੰਸ਼ (ਖਾਨਦਾਨ) ਨੂੰ ਵਧਾਉਣ ਵਾਲਾ ਕੋਈ ਪੁਤ੍ਰ ਨ ਹੋਇਆ । 1. ਤਦ ਪੁਤ੍ਰ ਪੈਦਾ ਕਰਨ ਦਾ ਉਪਾ ਖੋਜਦੇ ਹੋਏ ਮਹਾਰਾਜ ਦਸ਼ਰਥ ਨੇ ਮਨ ਵਿਚ ਸੋਚਿਆ ਕਿ ਮੈਂ ਪੁਤ੍ਰ ਪ੍ਰਾਪਤੀ ਲਈ ਅਸ਼ਵਮੇਧ ਯੱਗ ਕਿਉਂ ਨ ਕਰਾਂ ? 2. ਇਸ ਤਰ੍ਹਾਂ ਯੱਗ ਕਰਨ ਦਾ ਚੰਗੀ ਤਰ੍ਹਾਂ ਤੇ ਸੋਚ ਕੇ ਨਿਸ਼ਚੇ ਕਰਕੇ, ਪਰਮ ਗਿਆਨੀ ਮਹਾਰਾਜ ਨੇ ਆਪਣੇ ਬੁੱਧੀਮਾਨ ਮੰਤਰੀਆਂ ਨੂੰ ਸੱਦਿਆ । 3. ਸਭ ਮੰਤਰੀਆਂ ਵਿਚੋਂ ਸ੍ਰੇਸ਼ਠ ਸੁਮੰਤ੍ਰ ਨੂੰ ਮਹਾਰਾਜ ਦਸ਼ਰਥ ਨੇ ਕਿਹਾ ਕਿ, ਤੁਸੀਂ ਸਾਡੇ ਸਾਰੇ ਗੁਰੂਆਂ ਅਤੇ ਪੁਰੋਹਿਤਾਂ ਨੂੰ ਛੇਤੀ ਬੁਲਾ ਲਿਆਓ । 4. ਤੇਜ ਜਾਣ ਵਾਲੇ ਸੁਮੰਤ੍ਰ ਨੇ ਬਹੁਤ ਜਲਦੀ ਉਨ੍ਹਾਂ ਸਾਰਿਆਂ ਵੇਦ ਪਰਾਗ ਗੁਰੂਆਂ ਨੂੰ ਬੁਲਾ ਲਿਆਏ । 5. ਸੁਯਗ, ਵਾਮਦੇਵ, ਜਾਬਾਲੀ ਕਾਸ਼ਯਪ ਅਤੇ ਪੁਰੋਹਿਤ ਵਿਸ਼ਿਸ਼ਠ ਤੋਂ ਇਲਾਵਾ ਹੋਰ ਉਤਮ ਬ੍ਰਾਹਮਣਾਂ ਨੂੰ ਵੀ ਸੁਮੰਤ੍ਰ ਬੁਲਾ

ਲਿਆਏ । 6. ਧਰਮਾਤਮਾ ਮਹਾਰਾਜ ਦਸ਼ਰਥ ਨੇ ਉਨ੍ਹਾਂ ਸਾਰਿਆਂ ਦਾ ਬੜਾ ਆਦਰ ਤੇ ਸਤਿਕਾਰ ਕੀਤਾ ਅਤੇ ਧਰਮ ਤੇ ਅਰਥ ਨਾਲ ਉਨ੍ਹਾਂ ਨੂੰ ਇਹ ਮਿੱਠੇ ਸ਼ਬਦ ਕਹੇ । ਪੁਤ੍ਰ ਲਈ ਬਹੁਤ ਦੁਖੀ ਹੋਣ ਤੇ ਵੀ, ਮੈਨੂੰ ਪੁਤ੍ਰ-ਸੁਖ ਨਹੀਂ ਪ੍ਰਾਪਤ ਹੋਇਆ । ਇਸ ਲਈ ਪੁਤ੍ਰ ਪ੍ਰਾਪਤੀ ਲਈ ਅਸ਼ਵ-ਮੇਧ ਯੱਗ ਕਰਨ ਦੀ ਮੇਰੀ ਇੱਛਾ ਹੈ । (7 –8) ਪਰ ਮੈਂ ਸ਼ਾਸਤ੍ਰ ਦੇ ਕਹੇ ਢੰਗ ਅਨੁਸਾਰ ਯੱਗ ਕਰਨਾ ਚਾਹੁੰਦਾ ਹਾਂ । ਤੁਸੀਂ ਸੋਚ ਵਿਚਾਰ ਕੇ ਦੱਸੋ ਕਿ ਸਾਡੀ ਇਸ਼ਟ ਸਿੱਧੀ ਕਿਵੇਂ ਹੋ ਸਕਦੀ ਹੈ । 9. ਮਹਾਰਾਜ ਦਸ਼ਰਥ ਜੀ ਦੇ ਇਹ ਬਚਨ ਸੁਣ ਕੇ, ਸਾਰੇ ਹਾਜ਼ਰ ਬ੍ਰਾਹਮਣਾਂ ਨੇ ਮਹਾਰਾਜ ਦੇ ਵਿਚਾਰ ਦੀ ਸ਼ਲਾਘਾ ਕੀਤੀ ਅਤੇ ਵਿਸ਼ਿਸ਼ਠ ਆਦਿ ਬੋਲੇ ਕਿ ਤੁਸਾਂ ਬਹੁਤ ਚੰਗਾ ਕਾਰਜ ਕਰਨ ਦਾ ਵਿਚਾਰ ਕੀਤਾ ਹੈ । 10. ਉਹ ਸਾਰੇ ਬਹੁਤ ਖੁਸ਼ ਹੋ ਕੇ ਮਹਾਰਾਜ ਨੂੰ ਕਹਿਣ ਲੱਗੇ ਕਿ ਯੱਗ ਦੇ ਸਮਾਨ ਨੂੰ ਇਕੱਠਾ ਕਰਕੇ, ਘੋੜਾ ਛੱਡੀਏ । 11. ਸਰਯੂ ਨਦੀ ਦੇ ਉਤਰੀ ਕਿਨਾਰੇ ਤੇ ਯੱਗ ਮੰਡਪ ਬਣਵਾਈਏ । ਹੇ ਰਾਜਨ ! ਅਜਿਹਾ ਕਰਨ ਨਾਲ ਆਪ ਦਾ ਪੁਤ੍ਰ-ਪ੍ਰਾਪਤੀ ਦਾ ਮਨੋਰਥ ਜ਼ਰੂਰ ਪੂਰਾ ਹੋਵੇਗਾ । 12. ਪੁਤ੍ਰ-ਪ੍ਰਾਪਤੀ ਲਈ ਆਪ ਜੀ ਨੇ ਇਹ ਧਰਮਾਚਰਣ ਸੰਬੰਧੀ ਢੰਗ ਬਹੁਤ ਹੀ ਚੰਗਾ ਵਿਚਾਰਿਆ ਹੈ । ਉਨ੍ਹਾਂ ਬ੍ਰਾਹਮਣਾਂ ਦੀਆਂ ਇਹ ਗੱਲਾਂ ਸੁਣ ਕੇ ਮਹਾਰਾਜ ਦਸ਼ਰਥ ਬਹੁਤ ਖੁਸ਼ ਹੋਏ । 13. ਅਤੇ ਖੁਸ਼ ਹੋ ਕੇ ਮੰਤਰੀਆਂ ਨੂੰ ਹੁਕਮ ਦਿਤਾ ਕਿ ਮੇਰੇ ਗੁਰੂਆਂ ਦੀ ਆਗਿਆ ਅਨੁਸਾਰ ਯੱਗ ਦੀਆਂ ਤਿਆਰੀਆਂ ਸ਼ੁਰੂ ਕਰ ਦਿਓ । 14. ਉਪਾਧਿਆਯ ਦੇ ਨਾਲ ਸਮਰਥ ਰਕਸ਼ਕਾਂ ਸਹਿਤ ਘੋੜਾ ਛੱਡਿਆ ਜਾਵੇ ਅਤੇ ਸਰਯੂ ਦੇ ਕਿਨਾਰੇ ਤੇ ਯੱਗ ਲਈ ਥਾਂ ਦਾ ਪ੍ਰਬੰਧ ਕੀਤਾ ਜਾਵੇ । 15. ਵਿਘਨਾਂ (ਰੁਕਾਵਟਾਂ) ਨੂੰ ਦੂਰ ਕਰਨ ਵਾਲੇ ਕਾਰਜਾਂ ਨੂੰ ਤਰਤੀਬ ਅਨੁਸਾਰ ਮਿਠੇ ਢੰਗ ਅਨੁਸਾਰ ਕੀਤਾ ਜਾਵੇ, ਕਿਉਂ ਜੋ ਸਾਰੇ ਰਾਜਿਆਂ ਵਾਸਤੇ ਅਸ਼ਵਮੇਧ ਯੱਗ ਕਰਨਾ ਸੋਖਾ ਕੰਮ ਨਹੀਂ । 16. ਇਕ ਗੱਲ ਦਾ ਖਾਸ ਧਿਆਨ ਰੱਖਿਆ ਜਾਵੇ ਕਿ ਇਸ ਯੱਗ ਦੀ ਵਿਧੀ ਨੂੰ ਪੂਰਾ ਕਰਨ ਵਿਚ ਨ ਤਾਂ ਕੋਈ ਅਪਚਾਰ ਹੋਵੇ ਅਤੇ ਨਾ ਹੀ ਕਿਸੇ ਨੂੰ ਤਕਲੀਫ ਦਿੱਤੀ ਜਾਵੇ । ਜੇ ਕਿਧਰੇ ਅਜਿਹਾ ਹੋਇਆ ਤਾਂ ਦੂਜਿਆਂ ਦੀਆਂ ਬੁਰਾਈਆਂ ਅਤੇ ਦੋਸ਼ਾਂ ਨੂੰ ਵੇਖਣ ਵਾਲੇ ਵਿਦਵਾਨ ਬ੍ਰਹਮਰਾ ਕਸ਼ਸ ਯੱਗ ਵਿਚ ਬਹੁਤ ਵਿਘਨ ਪੈਦਾ ਕਰ ਦੇਣਗੇ 17. ਵਿਧੀ ਰਹਿਤ ਯੱਗ ਕਰਨ ਨਾਲ ਯੱਗ ਕਰਨ ਵਾਲੇ ਦਾ ਨਾਸ਼ ਹੋ ਜਾਂਦਾ ਹੈ । ਇਸ ਲਈ ਵਿਧੀ ਪੂਰਵਕ ਯੱਗ ਪੂਰਾ ਹੋਣਾ ਚਾਹੀਦਾ ਹੈ । 18. ਤੁਸੀਂ ਅਜਿਹੀ ਕੋਸ਼ਿਸ਼ ਕਰੋ, ਜਿਸ ਨਾਲ ਇਹ ਯੱਗ ਵਿਧੀ ਅਨੁਸਾਰ ਹੋਵੇ । ਇਹ ਕਾਰਜ ਤੁਸੀ ਹੀ ਕਰਨ ਵਿਚ ਸਮਰੱਥ ਹੋ । ਮਹਾਰਾਜ ਦੇ ਇਨ੍ਹਾਂ ਵਚਨਾਂ ਨੂੰ ਸੁਣਕੇ ਸਾਰੇ ਮੰਤਰੀਆਂ ਨੇ ਕਿਹਾ—"ਜੋ ਆਗਿਆ" । ਬ੍ਰਾਹਮਣਗਣ ਵੀ ਮਹਾਰਾਜ ਨੂੰ ਅਸ਼ੀਰਵਾਦ ਦੇ ਕੇ ਅਤੇ ਮਹਾਰਾਜ ਤੋਂ ਵਿਦਾਏਗੀ ਲੈ ਕੇ ਆਪਣੇ ਆਪਣੇ ਘਰਾਂ ਨੂੰ ਵਾਪਸ ਗਏ । ਬ੍ਰਾਹਮਣਾਂ ਨੂੰ ਵਿਦਾ ਕਰ ਕੇ ਮਹਾਰਾਜ ਆਪਣੇ ਮੰਤਰੀਆਂ ਨੂੰ ਕਹਿਣ ਲੱਗੇ—ਰਿਤਵਿਜਾਂ (ਹਵਨ ਕਰਨ ਵਾਲਿਆਂ) ਨੇ ਜਿਹੋ–ਜਿਹੀ ਵਿਧੀ ਦੱਸੀ ਹੈ ਇਹ ਯੱਗ ਉਸੇ ਤਰ੍ਹਾਂ ਹੀ ਵਿਘਨ ਰਹਿਤ ਪੂਰਾ ਹੋਵੇ, ਇਸ ਦਾ ਭਾਰ ਤੁਹਾਡੇ ਤੇ ਹੀ ਇਹ ਕਹਿ ਕੇ ਮਹਾਰਾਜ ਨੇ ਹਾਜ਼ਰ ਮੰਤਰੀਆਂ ਨੂੰ ਵੀ ਵਿਦਾ ਕੀਤਾ ਅਤੇ ਆਪ ਵੀ ਉਠ ਕੇ ਮਹਿਲਾਂ ਨੂੰ ਚਲੇ ਗਏ ਅਤੇ ਆਪਣੀਆਂ ਪ੍ਰਾਣ-ਪਿਆਰੀਆਂ ਰਾਣੀਆਂ ਨਾਲ ਬੋਲੇ, ਅਸੀਂ ਪੁਤ੍ਰ ਪ੍ਰਾਪਤੀ ਲਈ ਯੱਗ ਕਰਾਂਗੇ, ਤੁਸੀਂ ਵੀ ਯੱਗ ਦੀ ਰਖਿਆ ਦੇ ਨਿਯਮਾਂ ਦਾ ਪਾਲਨ ਕਰਨਾ । ਮਹਾਰਾਜ ਦੇ ਮੁਖ ਤੋਂ ਅਜਿਹੇ ਪਿਆਰੇ ਵਚਨ ਸੁਣ ਕੇ ਰਾਣੀਆਂ ਬਹੁਤ ਖੁਸ਼ ਹੋਈਆਂ । ਅਜੇਹੇ ਸੁਖ ਦੇਣ ਵਾਲੇ

ਸੰਵਾਦ ਨੂੰ ਸੁਣ ਕੇ ਰਾਣੀਆਂ ਦੇ ਮੁੱਖ ਕਮਲ ਵਾਂਗ ਸੁਸ਼ੋਭਿਤ ਹੋ ਗਏ, ਜਿਵੇਂ ਬਸੰਤ ਰਿਤੂ ਵਿੱਚ ਖਿਲੇ ਕਮਲ ਦੇ ਫੁੱਲ ਸ਼ੋਭਾ ਨੂੰ ਪ੍ਰਾਪਤ ਹੁੰਦੇ ਹਨ । (20—24) ਬਾਲ ਕਾਂਡ ਦਾ ਅੱਠਵਾਂ ਸਰਗ ਪੂਰਾ ਹੋਇਆ ।

——————

## ਨਵਾਂ ਸਰਗ

ਯੱਗ ਦੀ ਚਰਚਾ ਸੁਣ ਕੇ ਸੁਮੰਤ੍ਰ ਨੇ ਇਕਾਂਤ ਵਿਚ ਮਹਾਰਜ ਨੂੰ ਕਿਹਾ ਕਿ ਮੈਂ ਰਿਤਵਿਜਾਂ ਤੋਂ ਇਕ ਪੁਰਾਣੀ ਗੱਲ ਸੁਣੀ ਹੈ । 1. ਤੁਹਾਡੇ ਸੰਤਾਨ ਹੋਣ ਬਾਰੇ, ਭਗਵਾਨ ਸਨਤ ਕੁਮਾਰ ਨੇ ਰਿਸ਼ੀਆਂ ਨੂੰ ਇਹ ਕਥਾ ਕਹੀ ਸੀ। ਕਸ਼ਯਪ ਪੁਤ੍ਰ ਵਿਭੰਡਕ ਦੇ ਰਿਸ਼ਯ ਸ਼੍ਰਿੰਗ ਨਾਂ ਦਾ ਇਕ ਪੁਤ੍ਰ ਹੋਵੇਗਾ । (2—3) ਉਹ ਬਨ ਵਿਚ ਹੀ ਰਹਿਣਗੇ ਅਤੇ ਹਮੇਸ਼ਾ ਬਨ ਵਿਚ ਪਿਤਾ ਪਾਸ ਰਹਿਣ ਵਜੋਂ ਹੋਰ ਕਿਸੇ ਪੁਰਸ਼ ਜਾਂ ਇਸਤਰੀ ਨੂੰ ਨਹੀਂ ਜਾਣ ਸਕਣਗੇ। 4. ਰਿਸ਼ਯਸ਼੍ਰਿੰਗ ਦੋਵਾਂ ਤਰ੍ਹਾਂ ਦੇ ਬ੍ਰਹਮਚਰਯ ਨੂੰ ਜੇਹੜੇ ਬ੍ਰਾਹਮਣਾਂ ਲਈ ਦੱਸੇ ਗਏ ਹਨ ਅਤੇ ਸੰਸਾਰ ਵਿਚ ਪ੍ਰਸਿੱਧ ਹਨ ਧਾਰਣ ਕਰਨਗੇ । 5. ਅਗਨੀ ਅਤੇ ਆਪਣੇ ਯਸ਼ਵਾਲੇ ਪਿਤਾ ਦੀ ਸੇਵਾ ਕਰਦਿਆਂ ਜਦ ਰਿਸ਼ਯਸ਼੍ਰਿੰਗ ਨੂੰ ਬਹੁਤ ਸਮਾਂ ਬੀਤ ਜਾਵੇਗਾ ਤਦ ਅੰਗਦੇਸ਼ ਵਿਚ ਮਹਾਬਲੀ ਅਤੇ ਪ੍ਰਤਾਪੀ ਰੋਮਪਾਦ ਨਾਂ ਦਾ ਇਕ ਪ੍ਰਸਿੱਧ ਰਾਜਾ ਹੋਵੇਗਾ । (6—7) ਕੁਝ ਦਿਨਾਂ ਬਾਦ ਰੋਮਪਾਦ ਦੇ ਅਤਿਆਚਾਰ ਨਾਲ ਵਰਸ਼ਾ (ਮੀਂਹ) ਬੰਦ ਹੋਣ ਵਜੋਂ ਬਹੁਤ ਡਰਾਉਣਾ ਕਾਲ ਪੈ ਜਾਵੇਗਾ । 8. ਤਦ ਉਹ ਰਾਜਾ ਉਸ ਮੀਂਹ ਨਾ ਹੋਣ ਵਜੋਂ ਦੁਖੀ ਹੋ ਕੇ, ਸਿਆਣੇ ਅਤੇ ਸ਼ਾਸਤ੍ਰਾਂ ਨੂੰ ਜਾਣਨ ਵਾਲੇ ਬ੍ਰਾਹਮਣਾਂ ਨੂੰ ਸੱਦ ਕੇ ਪੁਛੇਗਾ । 9. ਤੁਸੀ ਵੈਦਿਕ ਧਰਮਾਂ ਅਤੇ ਲੋਕਾਚਾਰ ਨੂੰ ਜਾਨਣ ਵਾਲੇ ਹੋ । ਇਸ ਲਈ ਤੁਸੀਂ ਸਾਡੇ ਉਨ੍ਹਾਂ ਮੰਦੇ ਕਰਮਾਂ ਦਾ ਜਿਨ੍ਹਾਂ ਵਜੋਂ ਮੀਂਹ ਨਹੀਂ ਹੋ ਰਿਹਾ, ਪ੍ਰਯਸ਼ਚਿਤ ਦੱਸੋ । ਰਾਜੇ ਦੇ ਇਸ ਪ੍ਰਸ਼ਨ ਨੂੰ ਸੁਣ ਕੇ, ਵੇਦ ਗਿਆਤਾ ਬ੍ਰਾਹਮਣ ਕਹਿ ਦੇਣਗੇ ਕਿ ਹੇ ਰਾਜਨ । ਜਿਵੇਂ ਹੋ ਸਕੇ ਤਿਵੇਂ ਵਿਭੰਡਕ ਮੁਨੀ ਦੇ ਪੁਤ੍ਰ ਸ਼੍ਰਿੰਗ ਨੂੰ ਇਥੇ ਲਿਆਉ । (10—11) ਉਨ੍ਹਾਂ ਨੂੰ ਇੱਥੇ ਲਿਆ ਕੇ ਉਨ੍ਹਾਂ ਦਾ ਸਤਿਕਾਰ ਕਰੋ ਅਤੇ ਵਿਧੀ ਅਨੁਸਾਰ ਉਨ੍ਹਾਂ ਨਾਲ ਆਪਣੀ ਪੁਤ੍ਰੀ ਸੀਤਾ ਦਾ ਵਿਆਹ ਕਰੋ । 12. ਉਨ੍ਹਾਂ ਦੇ ਇਹ ਸ਼ਬਦ ਸੁਣ ਕੇ ਰਾਜੇ ਨੂੰ ਇਹ ਚਿੰਤਾ ਹੋਈ ਕਿ ਉਸ ਇੰਦ੍ਰੀਆਂ ਨੂੰ ਜਿਤਣ ਵਾਲੇ ਮੁਨੀ ਰਿਸ਼ਯਸ਼੍ਰਿੰਗ ਨੂੰ ਕਿਸ ਤਰੀਕੇ ਨਾਲ ਇਥੇ ਬੁਲਾਇਆ ਜਾ ਸਕੇ । 13. ਬਹੁਤ ਸੋਚ ਸਮਝ ਦੇ ਬਾਦ ਰਾਜੇ ਨੇ ਆਪਣੇ ਪੁਰੋਹਿਤਾਂ ਅਤੇ ਮੰਤ੍ਰੀਆਂ ਨੂੰ ਮੁਨੀ ਦੇ ਪਾਸ ਜਾਣ ਨੂੰ ਕਿਹਾ, ਪਰ ਉਹ ਵਿਨੀਤ ਲੋਕ ਮੁਨੀ ਦੇ ਸ਼ਾਪ ਤੋਂ ਡਰ ਕੇ ਰਾਜੇ ਨੂੰ ਨਿਮ੍ਰ ਭਾਵ ਨਾਲ ਕਹਿਣ ਲੱਗੇ ਕਿ ਅਸਾਂ ਨੂੰ, ਆਪ ਉਥੇ ਜਾ ਕੇ ਰਿਸ਼ਯਸ਼੍ਰਿੰਗ ਨੂੰ ਇਥੇ ਲਿਆਉਣ ਵਿਚ ਰਿਸ਼ੀ ਦੇ ਸ਼ਾਪ ਦਾ ਡਰ ਲੱਗਦਾ ਹੈ । (14—15) ਪਰ ਅਸੀਂ ਕਿਸੇ ਹੋਰ ਤਰੀਕੇ ਨਾਲ ਉਸ ਮੁਨੀ ਨੂੰ ਇੱਥੇ ਲੈ ਆਵਾਂਗੇ ਜਿਸ ਨਾਲ ਸਾਨੂੰ ਦੋਸ਼ ਨਹੀਂ ਲੱਗੇਗਾ । 16. ਰਾਜਾ ਵੇਸ਼ਿਆਵਾਂ ਰਾਹੀਂ ਰਿਸ਼ੀ ਪੁਤ੍ਰ ਨੂੰ ਸੱਦਣਗੇ ਅਤੇ ਉਨ੍ਹਾਂ ਦੇ ਆਉਣ ਤੇ ਬਰਖਾ ਹੋਵੇਗੀ ਅਤੇ ਰਾਜਾ ਦੀ ਪੁਤ੍ਰੀ ਸ਼ਾਂਤਾ ਨੂੰ

ਰਿਸ਼ੀ ਨਾਲ ਵਿਆਹ ਦੇਣਗੇ। 17. ਉਹ ਹੀ ਰਿਸ਼ਯਸ਼ਿੰਗ ਆਪ ਜੀ ਨੂੰ ਪੁਤ੍ਰ ਦੇਣਗੇ—ਇਹ ਗੱਲ ਮੈਨੂੰ ਸਨਤਕੁਮਾਰ ਜੀ ਹੋਰਾਂ ਨੇ ਪਹਿਲਾਂ ਹੀ ਕਹੀ ਸੀ ਅਤੇ ਉਹ ਹੀ ਅੱਜ ਮੈਂ ਆਪ ਜੀ ਨੂੰ ਕਹੀ ਹੈ। 18. ਇਹ ਸੁਣ ਕੇ ਮਹਾਰਾਜ ਦਸ਼ਰਥ ਬਹੁਤ ਖੁਸ਼ ਹੋਏ ਅਤੇ ਸੁਮੰਤ੍ਰ ਨਾਲ ਬੋਲੇ ਕਿ ਜਿਸ ਤਰ੍ਹਾਂ ਰੋਮਪਾਦ ਹੋਰਾਂ ਨੇ ਰਿਸ਼ਯਸ਼ਿੰਗ ਨੂੰ ਸੱਦਿਆ ਸੀ, ਉਹ ਹਾਲ ਵੀ ਸਾਨੂੰ ਵਿਸਤਾਰ ਨਾਲ ਦੱਸੋ। 19. ਬਾਲ ਕਾਂਡ ਦਾ ਨੌਵਾਂ ਸਰਗ ਸਮਾਪਤ ਹੋਇਆ।

— — —

## ਦਸਵਾਂ ਸਰਗ

ਮਹਾਰਾਜਾ ਦਸ਼ਰਥ ਜੀ ਦੇ ਇਸ ਤਰ੍ਹਾਂ ਪੁੱਛਣ ਤੇ, ਸੁਮੰਤ੍ਰ ਹੋਰਾਂ ਨੇ ਵਿਸਤਾਰ ਸਹਿਤ ਸਾਰਾ ਬ੍ਰਿਤਾਂਤ ਕਹਿਣਾ ਸ਼ੁਰੂ ਕੀਤਾ। ਸੁਮੰਤ੍ਰ ਬੋਲੇ, 'ਹੇ ਮਹਾਰਾਜ! ਜਿਸ ਤਰੀਕੇ ਨਾਲ ਰੋਮਪਾਦ ਮੰਤ੍ਰੀਆਂ ਰਾਹੀਂ ਰਿਸ਼ਯਸ਼ਿੰਗ ਲਿਆਏ ਸਨ, ਉਹ ਮੈਂ ਕਹਿੰਦਾ ਹਾਂ। ਉਸ ਨੂੰ ਤੁਸੀਂ ਮੰਤ੍ਰੀਆਂ ਸਹਿਤ ਸੁਣੋ। ਮੰਤ੍ਰੀ ਅਤੇ ਪੁਰੋਹਿਤ ਰੋਮਪਾਦ ਨੂੰ ਕਹਿਣ ਲੱਗੇ ਕਿ ਅਸਾਂ ਨਿਰ ਵਿਘਨ ਉਨ੍ਹਾਂ ਨੂੰ ਲਿਆਉਣ ਦਾ ਇਕ ਉਪਾਇ ਸੋਚਿਆ ਹੈ। (1—2) ਰਿਸ਼ਯਸ਼ਿੰਗ ਬਨ ਵਿਚ ਰਹਿਣ ਵਾਲੇ ਸਨ ਅਤੇ ਹਮੇਸ਼ਾਂ ਤਪ ਅਤੇ ਆਪਣੇ ਅਧਿਐਨ ਵਿਚ ਲੀਨ ਰਹਿੰਦੇ ਸਨ। ਉਨ੍ਹਾਂ ਨੂੰ ਇਸਤ੍ਰੀ ਸੁਖ ਅਤੇ ਹੋਰ ਵਿਸ਼ਿਆਂ ਦੇ ਸੁਖਾਂ ਦਾ ਕੁਝ ਵੀ ਅਨੁਭਵ ਨਹੀਂ ਸੀ। 3. ਇਸ ਲਈ ਮਨੁੱਖ ਨੂੰ ਮੋਹ ਲੈਣ ਵਾਲੀਆਂ ਇੰਦ੍ਰੀਆਂ ਦੇ ਵਿਸ਼ਿਆਂ ਰਾਹੀਂ ਉਨ੍ਹਾਂ ਨੂੰ ਛੇਤੀ ਨਗਰ ਵਿਚ ਲੈ ਆਉਣਗੇ। ਬਸ ਹੁਣ ਇਸ ਦਾ ਛੇਤੀ ਨਿਸ਼ਚੇ ਕਰਨਾ ਚਾਹੀਦਾ ਹੈ। 4. ਰੂਪਵਤੀ ਅਤੇ ਗਹਿਣਿਆਂ ਨਾਲ ਸੱਜੀਆਂ, ਬਣੀਆਂ ਠਣੀਆਂ ਵੇਸ਼ਿਆਵਾਂ ਭੇਜੀਆਂ ਜਾਣ। ਉਹ ਮੁਨੀ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦੇ ਕੇ ਸਤਿਕਾਰ ਪੂਰਵਕ ਲੈ ਆਉਣਗੀਆਂ 5. ਇਹ ਸੁਣ ਕੇ ਰਾਜੇ ਨੇ ਪੁਰੋਹਿਤ ਨੂੰ ਅਤੇ ਪੁਰੋਹਿਤ ਨੇ ਮੰਤ੍ਰੀਆਂ ਨੂੰ ਉਸ ਅਨੁਸਾਰ ਕਰਨ ਲਈ ਕਿਹਾ। ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਵੇਸ਼ਿਆਵਾ ਬਨ ਵਿਚ ਰਿਸ਼ਯਸ਼ਿੰਗ ਦੇ ਆਸ਼੍ਰਮ ਵਿਚ ਗਈਆਂ ਅਤੇ ਆਸ਼੍ਰਮ ਦੇ ਨੇੜੇ ਪੁੱਜ ਕੇ, ਹਮੇਸ਼ਾ ਆਸ਼੍ਰਮ ਵਿਚ ਰਹਿਣ ਵਾਲੇ ਰਿਸ਼ੀ ਪੁਤ੍ਰ ਨਾਲ ਮਿਲਣ ਦੀ ਕੋਸ਼ਿਸ਼ ਕਰਨ ਲੱਗੀਆਂ। (6—7) ਕਿਉਂਕਿ ਰਿਸ਼ੀ ਪੁਤ੍ਰ ਅਤੇ ਧੀਰ ਸੁਭਾ ਦੇ ਰਿਸ਼ਯਸ਼ਿੰਗ ਪਿਤਾ ਦੇ ਲਾਲਨ ਪਾਲਨ ਨਾਲ ਸੰਤੁਸ਼ਟ ਹੋ ਕੇ ਕਦੀ ਵੀ ਆਸ਼੍ਰਮ ਦੇ ਬਾਹਰ ਨਹੀਂ ਨਿਕਲਦੇ ਸਨ। 8. ਤਪਸਵੀ ਰਿਸ਼ਯਸ਼ਿੰਗ ਨੇ ਅੱਜ ਤਕ ਇਸਤ੍ਰੀ, ਪੁਰਸ਼, ਨਗਰ ਤੇ ਰਾਜ ਦੇ ਹੋਰ ਜੀਵਾਂ ਨੂੰ ਕਦੇ ਵੀ ਨਹੀਂ ਵੇਖਿਆ ਸੀ 9. ਸੰਯੋਗ ਨਾਲ ਇਕ ਦਿਨ ਆਪਣੇ ਆਪ ਜਿਸ ਥਾਂ ਤੇ ਉਹ ਵੇਸ਼ਿਆਵਾਂ ਉਸ ਜੰਗਲ ਵਿਚ ਠਹਿਰੀਆਂ ਹੋਈਆਂ ਸਨ, ਰਿਸ਼ਯਸ਼ਿੰਗ ਪੁਜੇ ਅਤੇ ਉਨ੍ਹਾਂ ਵੇਸ਼ਿਆਵਾ ਨੂੰ ਵੇਖਿਆ। ਅਜੀਬੋਗਰੀਬ ਵੇਸ ਬਣਾਏ ਹੋਏ, ਮਿਠੇ ਸੁਰ ਵਿਚ ਗਾਉਂਦੀਆਂ ਹੋਈਆਂ ਉਹ ਸਾਰੀਆਂ ਵੇਸ਼ਿਆਵਾਂ ਰਿਸ਼ੀ ਪੁਤ੍ਰ ਪਾਸ ਪੁੱਜ ਕੇ ਬੋਲੀਆਂ। (10—11) ਹੇ ਬ੍ਰਹਮਦੇਵ! ਤੁਸੀਂ ਕਿਸ ਜਾਤੀ ਦੇ ਹੋ, ਕਿਸਦੇ ਲੜਕੇ ਹੋ, ਤੁਹਾਡਾ ਕੀ ਨਾਂ ਹੈ ਅਤੇ ਤੁਸੀਂ ਇਥੇ ਕੀ ਕਰਦੇ ਹੋ?

ਅਤੇ ਅਸੀਂ ਇਹ ਜਾਨਣਾ ਚਾਹੁੰਦੀਆਂ ਹਾਂ ਕਿ ਤੁਸੀਂ ਕਿਸ ਲਈ ਇਸ ਸੁੰਨੇ ਜੰਗਲ ਵਿਚ ਇਕੱਲੇ ਘੁੰਮਦੇ ਫਿਰਦੇ ਹੋ ? 12. ਰਿਸ਼ਯਸ਼੍ਰਿੰਗ ਨੇ ਤਾਂ (ਅੱਜ ਤੋਂ ਪਹਿਲਾਂ) ਕਦੀ (ਸੁੰਦਰ ਰੂਪ ਜੋਬਨ ਵਾਲੀਆਂ) ਇਸਤ੍ਰੀਆਂ (ਜੰਗਲ ਵਿਚ) ਵੇਖੀਆਂ ਹੀ ਨਹੀਂ ਸਨ—ਉਨ੍ਹਾਂ ਸੁੱਧੀ ਸੋਹਿਤ ਹੋ ਗਈ ਤੇ ਅਤੇ ਉਹ ਉਨ੍ਹਾਂ ਦੇ ਪ੍ਰੇਮ ਜਾਲ ਵਿਚ ਫਸ ਕੇ ਆਪਣੇ ਪਿਤਾ ਦਾ ਨਾਂ ਦੱਸਣ ਲਈ ਤਿਆਰ ਹੋ ਗਏ । 13. ਮੇਰੇ ਪਿਤਾ ਵਿਭੰਡਕ ਹਨ ਅਤੇ ਮੈਂ ਉਨ੍ਹਾਂ ਦਾ ਔਰਸ ਪੁਤ੍ਰ ਹਾਂ । ਮੇਰਾ ਨਾਂ ਰਿਸ਼ਯਸ਼੍ਰੰਗ ਹੈ । ਮੇਰਾ ਨਾਂ ਅਤੇ ਮੈਂ ਜੋ ਕਾਰਜ ਇਥੇ ਕਰਦਾ ਹਾਂ ਉਹ ਸਭ ਨੂੰ ਮਾਲੂਮ ਹੈ । ਹੇ ਸੁੰਦਰੀ ! ਇਥੋਂ ਨੇੜੇ ਹੀ ਮੇਰਾ ਆਸ਼੍ਰਮ ਹੈ । ਉਥੇ ਚਲੋ, ਮੈਂ ਉਥੇ ਵਿਧੀ ਅਨੁਸਾਰ ਆਪ ਦਾ ਸਤਿਕਾਰ ਕਰਾਂਗਾ । (14—15) ਰਿਸ਼ੀ ਪੁਤਰ ਦੇ ਇਹ ਵਚਨ ਸੁਣ ਕੇ ਅਤੇ ਉਨ੍ਹਾਂ ਦੇ ਆਸ਼੍ਰਮ ਨੂੰ ਵੇਖਣ ਦੀ ਇੱਛਾ ਨਾਲ ਉਹ ਵੇਸ਼ਿਆਵਾਂ ਮੁਨੀ ਦੇ ਨਾਲ ਉਨ੍ਹਾਂ ਦੇ ਆਸ਼੍ਰਮ ਵਿਚ ਗਈਆਂ । 16. ਉਨ੍ਹਾਂ ਦੇ ਆਸ਼੍ਰਮ ਵਿਚ ਪੁੱਜਣ ਤੇ, ਰਿਸ਼ੀ ਕੁਮਾਰ ਨੇ ਉਨ੍ਹਾਂ ਦਾ ਸਤਿਕਾਰ ਕੀਤਾ ਅਤੇ ਅਰਘ, ਪਾਦਯ, ਫਲ, ਮੂਲ, ਉਨ੍ਹਾਂ ਨੂੰ ਦਿਤੇ । 17. ਉਸ ਤੋਂ ਉਪਰੰਤ, ਉਹ ਵੇਸ਼ਿਆਵਾਂ ਰਿਸ਼ਯਸ਼੍ਰਿੰਗ ਦੇ ਪਿਤਾ ਦੇ ਡਰ ਤੋਂ, ਉਥੋਂ ਛੇਤੀ ਮੁੜਨ ਦੀ ਇੱਛਾ ਨਾਲ ਭਾਂਤ ਭਾਂਤ ਦੀਆਂ ਸਵਾਦ ਵਾਲੀਆਂ ਮਿਠਾਈਆਂ, ਜਿਹੜੀਆਂ ਉਹ ਆਪਣੇ ਨਾਲ ਲਿਆਈਆਂ ਸਨ, ਰਿਸ਼ੀ ਪੁਤ੍ਰ ਨੂੰ ਦੇ ਕੇ ਕਹਿਣ ਲੱਗੀਆਂ--ਲਓ, ਇਹ ਸਾਡੇ ਫਲ ਹਨ, ਇਨ੍ਹਾਂ ਨੂੰ ਸਵੀਕਾਰ ਕਰੋ ਅਤੇ ਇਨ੍ਹਾਂ ਦਾ ਸਵਾਦ ਚਖੋ । (18—19) ਉਸ ਤੋਂ ਬਾਦ ਉਨ੍ਹਾਂ ਸਾਰੀਆਂ ਨੇ ਖੁਸ਼ ਹੋ ਕੇ ਮੁਨੀਕੁਮਾਰ ਨੂੰ ਗਲੇ ਨਾਲ ਲਾਇਆ, ਬਹੁਤ ਹੀ ਸਵਾਦ ਵਾਲੇ ਭਾਂਤ ਭਾਂਤ ਦੇ ਲੱਡੂ ਅਤੇ ਖਾਣ ਦੀਆਂ ਹੋਰ ਕਈ ਤਰ੍ਹਾਂ ਦੀਆਂ ਚੀਜ਼ਾਂ ਉਨ੍ਹਾਂ ਨੂੰ ਦਿੱਤੀਆਂ । 20. ਉਨ੍ਹਾਂ ਨੂੰ ਚੱਖਣ ਤੇ ਵੀ ਰਿਸ਼ੀ ਪੁਤ੍ਰ (ਉਨ੍ਹਾਂ ਮਿਠਾਈਆਂ ਨੂੰ) ਫਲ ਹੀ ਸਮਝਦੇ ਰਹੇ । ਕਿਉਂ ਜੋ ਸਾਰੀ ਉਮਰ ਜੰਗਲ ਵਿਚ ਰਹਿਣ ਕਰਕੇ ਉਨ੍ਹਾਂ ਨੇ ਇਸ ਤੋਂ ਪਹਿਲਾਂ ਕਦੇ ਕੋਈ ਮਿਠਾਈ ਤਾਂ ਖਾਧੀ ਹੀ ਨਹੀਂ ਸੀ, ਫਿਰ ਉਹ ਕੀ ਸਮਝਣ ਕਿ ਮਿਠਾਈ ਅਤੇ ਫਲ ਵਿਚ ਵੀ ਕੁਝ ਅੰਤਰ ਹੁੰਦਾ ਹੈ । 21. ਉਹ ਵੇਸ਼ਿਆਵਾਂ, ਵਿਭੰਡਕ ਰਿਸ਼ੀ ਦੇ ਆਸ਼੍ਰਮ ਵਿਚ ਵਾਪਿਸ ਆ ਜਾਣ ਦੇ ਡਰ ਤੋਂ ਝੂਠੀਮੂਠੀ ਵਰਤ ਦਾ ਬਹਾਨਾ ਬਣਾ ਕੇ ਆਸ਼੍ਰਮ ਤੋਂ ਚਲੀਆਂ ਆਈਆਂ । 22. ਉਨ੍ਹਾਂ ਵੇਸ਼ਿਆਵਾਂ ਦੇ ਮੁੜ ਆਉਣ ਕਾਰਣ ਵਿਭੰਡਕ ਦੇ ਪੁਤ੍ਰ ਰਿਸ਼ਯਸ਼੍ਰਿੰਗ ਦੁਖ ਵਿਚ, ਵਿਯੋਗ ਵਜੋਂ ਉਦਾਸ ਹੋਏ । 23. ਅਗਲੇ ਦਿਹਾੜੇ ਉਹ ਆਪ ਮੁੜ ਉਥੇ ਪੁਜੇ ਜਿਥੇ ਪਹਿਲੇ ਦਿਨ ਉਨ੍ਹਾਂ ਦੀ ਭੇਂਟ ਉਨ੍ਹਾਂ ਦਾ ਮਨ ਮੋਹਣ ਵਾਲੀਆਂ ਬਣੀਆਂ ਠਣੀਆਂ ਵੇਸ਼ਿਆਵਾਂ ਨਾਲ ਹੋਈ ਸੀ । 24. ਰਿਸ਼ੀਕੁਮਾਰ ਨੂੰ ਉਥੇ ਆਉਂਦਾ ਵੇਖ, ਵੇਸ਼ਿਆਵਾਂ ਬੜੀਆਂ ਖੁਸ਼ ਹੋਈਆਂ ਅਤੇ ਉਨ੍ਹਾਂ ਪਾਸ ਜਾ ਕੇ ਇਹ ਕਹਿਣ ਲੱਗੀਆਂ । 25. ਉਹ ਬੋਲੀਆਂ—ਮਹਾਰਾਜ ! ਆਉ ਸਾਡਾ ਆਸ਼੍ਰਮ ਵੀ ਵੇਖੋ । ਇਥੇ ਨਾਲੋਂ ਉਥੇ ਆਪ ਦਾ ਵਧ ਸਤਿਕਾਰ ਹੋਵੇਗਾ । 26. ਇਹ ਸੁਣਕੇ ਰਿਸ਼ੀ ਕੁਮਾਰ ਦੇ ਮਨ ਵਿਚ ਉਨ੍ਹਾਂ ਦੇ ਨਾਲ ਜਾਣ ਦੀ ਇੱਛਾ ਹੋਈ ਅਤੇ ਉਨ੍ਹਾਂ ਨੂੰ ਵੇਸ਼ਿਆਵਾਂ ਆਪਣੇ ਨਾਲ ਲੈ ਆਈਆਂ । 27. ਮੁਨੀ ਦੇ ਨਗਰ ਵਿਚ ਪੁਜਦੇ ਹੀ ਇੰਦ੍ਰਦੇਵ ਨੇ ਰੋਮਪਾਦ ਦੇ ਰਾਜ ਵਿਚ ਮੀਂਹ ਵਸਾਇਆ ਜਿਸ ਨਾਲ ਸਾਰੇ ਮਨੁੱਖ ਬਹੁਤ ਪ੍ਰਸੰਨ ਹੋਏ । 28. ਮੀਂਹ ਵਰ੍ਹਦਿਆਂ ਹੀ ਰੋਮਪਾਦ ਮੁਨੀ ਨੂੰ ਆਇਆ ਸਮਝਕੇ ਮੁਨੀ ਦੇ ਪਾਸ ਗਏ ਅਤੇ ਬੜੀ ਨਿਮ੍ਰਤਾ ਨਾਲ ਉਨ੍ਹਾਂ ਨੂੰ ਪ੍ਰਣਾਮ ਕੀਤਾ ਅਤੇ ਵਿਧੀ

ਅਨੁਸਾਰ ਅਰਘ ਪਾਦਜਾਦਿ ਪ੍ਰਦਾਨ ਕਰ ਕੇ, ਉਨ੍ਹਾਂ ਦਾ ਪੂਜਨ ਕੀਤਾ ਅਤੇ ਉਨ੍ਹਾਂ ਤੋਂ ਇਹ ਵਰ ਮੰਗਿਆ ਕਿ, ਉਨ੍ਹਾਂ ਦੇ ਪਿਤਾ ਵਿਭੰਡਕ ਰੋਮਪਾਟ ਤੇ ਕ੍ਰੋਧ ਨਾ ਕਰਨ। (29—30) ਫਿਰ ਰੋਮਪਾਦ ਰਿਸ਼ੀ ਕੁਮਾਰ ਨੂੰ ਮਹਿਲੀਂ ਲੈ ਗਏ ਅਤੇ ਸ਼ਾਂਤਾ ਦਾ ਉਨ੍ਹਾਂ ਨਾਲ ਵਿਧੀ ਪੂਰਵਕ ਵਿਆਹ ਕਰ ਕੇ ਬਹੁਤ ਖੁਸ਼ ਹੋਏ। 31. ਰਿਸ਼ਯਸ਼੍ਰਿੰਗ ਵੀ ਸ਼ਾਂਤਾ ਨਾਲ ਸਭ ਤਰ੍ਹਾਂ ਨਾਲ ਸੁਖੀ ਹੋ ਰੋਮਪਾਦ ਦੀ ਰਾਜਧਾਨੀ ਵਿਚ ਰਹਿਣ ਲੱਗੇ। 32. ਬਾਲ ਕਾਂਡ ਦਾ ਦਸਵਾਂ ਸਰਗ ਸਮਾਪਤ ਹੋਇਆ।

———

## ਗਿਆਰਵਾਂ ਸਰਗ

ਇੰਨਾ ਕਹਿ ਕੇ ਸੁਮੰਤ੍ਰ ਨੇ ਮਹਾਰਾਜਾ ਦਸ਼ਰਥ ਨੂੰ ਕਿਹਾ ਕਿ ਹੇ ਰਾਜਨ ! ਇਸ ਤੋਂ ਉਪਰੰਤ ਦੇਵ ਪ੍ਰਵਰ ਸਨਤਕੁਮਾਰ ਨੇ ਹੋਰ ਜੋ ਕੁਝ ਹਿਤਕਰ ਕਿਹਾ ਉਹ ਵੀ ਸੁਣੋ। ਇਕਸ਼ਵਾਕੂ ਮਹਾਰਾਜ ਦੇ ਵੰਸ਼ ਵਿਚ ਬੜੇ ਧਰਮਾਤਮਾ ਅਤੇ ਸਤਯ ਪ੍ਰਤਿਗਿਆ ਸ੍ਰੀਮਾਨ ਮਹਾਰਾਜਾ ਦਸ਼ਰਥ ਹੋਣਗੇ। (1—2) ਉਨ੍ਹਾਂ ਦੀ ਅੰਗਦੇਸ਼ ਦੇ ਰਾਜਾ ਰੋਮਪਾਦ ਨਾਲ ਦੋਸਤੀ ਹੋ ਜਾਵੇਗੀ। ਅੰਗਰਾਜ ਦੇ ਪੁਤ੍ਰ ਰੋਮਪਾਦ ਕੋਲ ਬਹੁਤ ਯਸ਼ਵਾਲੇ ਮਹਾਰਾਜਾ ਦਸ਼ਰਥ ਜਾਣਗੇ ਅਤੇ ਕਹਿਣਗੇ ਕਿ ਮੇਰੇ ਸੰਤਾਨ ਹੋਣ ਲਈ ਯੱਗ ਕਰਾਉਣ ਵਾਸਤੇ ਤੁਸੀਂ ਸ਼ਾਂਤਾ ਦੇ ਰਿਸ਼ਜਸ਼੍ਰਿੰਗ ਨੂੰ ਮੇਰੇ ਪਾਸ ਭੇਜਣ ਦੀ ਖੇਚਲ ਕਰੋ। ਇਹ ਸੁਣ ਕੇ ਰੋਮਪਾਦ ਮਨ ਵਿਚ ਸੋਚਣ ਵਿਚਾਰਣ ਉਪਰੰਤ ਸ਼ਾਂਤਾ ਦੇ ਪਤੀ ਰਿਸ਼ਯਸ਼੍ਰਿੰਗ ਨੂੰ ਪੁਤ੍ਰ ਸਹਿਤ ਭੇਜ ਦੇਣਗੇ। ਰਿਸ਼ਜਸ਼੍ਰਿੰਗ ਨੂੰ ਪ੍ਰਾਪਤ ਕਰਨ ਤੇ ਮਹਾਰਾਜਾ ਦਸ਼ਰਥ ਦੀ ਚਿੰਤਾ ਦੂਰ ਹੋਵੇਗੀ। (3—6) ਮਨ ਵਿਚ ਬਹੁਤ ਖੁਸ਼ ਹੋ ਕੇ ਮਹਾਰਾਜਾ ਦਸ਼ਰਥ ਉਨ੍ਹਾਂ ਰਿਸ਼ੀ ਸ੍ਰੇਸ਼ਠ ਨੂੰ ਨਾਲ ਲੈ ਜਾਣਗੇ ਅਤੇ ਯੱਗ ਕਰਵਾਉਣ ਦੀ ਇੱਛਾ ਰਖਣ ਵਾਲੇ ਦਸ਼ਰਥ ਹੱਥ ਜੋੜ ਕੇ ਧਰਮਾਤਮਾ ਰਿਸ਼ਜਸ਼੍ਰਿੰਗ ਨੂੰ ਯੱਗ ਕਰਵਾਉਣ ਲਈ ਵਰਣ ਕਰਨਗੇ ਅਰਥਾਤ ਪੁਤ੍ਰ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਯੱਗ ਵਿਚ ਰਿਤਵਿਜ ਬਣਾਉਣਗੇ। (7—8) ਇਸ ਯੱਗ ਦੇ ਪ੍ਰਭਾਵ ਨਾਲ ਮਹਾਰਾਜ ਦਸ਼ਰਥ ਦੇ ਬਹੁਤ ਪਰਾਕ੍ਰਮੀ ਚਾਰ ਪੁਤ੍ਰ ਹੋਣਗੇ। 9. ਉਹ ਪੁਤ੍ਰ ਵੰਸ਼ ਨੂੰ ਵਧਾਉਣ ਵਾਲੇ ਅਤੇ ਸਾਰੇ ਸੰਸਾਰ ਵਿਚ ਉਘੇ ਹੋਣਗੇ। ਇਸ ਤਰ੍ਹਾਂ ਨਾਲ ਸਨਤਕੁਮਾਰ ਜੀ ਨੇ ਇਹ ਕਥਾ ਬਹੁਤ ਪਹਿਲਾਂ ਅਰਥਾਤ ਇਸ ਚਹੁੰਯੁਗਾਂ ਦੇ ਪਹਿਲੇ ਸਤਿਯੁਗ ਵਿਚ ਕਹੀ ਸੀ। ਇਸ ਲਈ ਹੇ ਨਰੇਸ਼ ! ਤੁਸੀਂ ਆਪ ਹੀ ਫੌਜ ਅਤੇ ਸਵਾਰਾਂ ਨਾਲ ਜਾਕੇ, ਉਨ੍ਹਾਂ ਰਿਸ਼ਜਸ਼੍ਰਿੰਗ ਜੀ ਨੂੰ ਆਦਰ ਸਤਿਕਾਰ ਨਾਲ ਲੈ ਆਉ। ਮਹਾਰਾਜਾ ਦਸ਼ਰਥ ਨੇ ਸੁਮੰਤ੍ਰ ਦੀ ਇਹ ਕਥਾ ਆਪਣੇ ਗੁਰੂ ਵਸ਼ਿਸ਼ਠ ਜੀ ਨੂੰ ਬੁਲਾ ਕੇ ਸੁਣਾਈ। (10—12) ਜਦ ਵਸ਼ਿਸ਼ਠ ਜੀ ਹੋਰਾਂ ਨੇ ਵੀ ਆਪਣੀ ਅਨੁਮਤੀ ਦੇ ਦਿਤੀ, ਤਦ ਮਹਾਰਾਜਾ ਦਸ਼ਰਥ ਬੜੀ ਚਾਹ ਨਾਲ, ਆਪਣੀਆਂ ਰਾਣੀਆਂ ਅਤੇ ਮੰਤ੍ਰੀਆਂ ਨੂੰ ਆਪਣੇ ਨਾਲ ਲੈ ਉਥੇ ਗਏ, ਜਿਥੇ ਰਿਸ਼ਜਸ਼੍ਰਿੰਗ ਰਹਿੰਦੇ ਸਨ। 13. ਅਨੇਕਾਂ ਜੰਗਲਾਂ ਅਤੇ ਨਦੀਆਂ ਨੂੰ ਪਾਰ ਕਰ ਕੇ ਮਹਾਰਾਜ ਧੀਰੇ ਧੀਰੇ ਉਸ ਦੇਸ਼ ਵਿਚ ਜਾ ਪੁੱਜੇ ਜਿਥੇ ਉਹ ਮੁਨੀ ਸ੍ਰੇਸ਼ਠਨਿਵਾਸ ਕਰਦੇ ਸਨ। 14. ਉਥੇ ਜਾਕੇ ਮਹਾਰਾਜਾ ਦਸ਼ਰਥ ਹੋਰਾਂ ਅਗਨੀ ਵਾਂਗ ਤੇਜਸਵੀ ਰਿਸ਼ਜਸ਼੍ਰਿੰਗ ਨੂੰ ਰੋਮਪਾਦ ਦੇ ਨੇੜੇ ਬੈਠਾ ਵੇਖਿਆ। 15. ਰੋਮਪਾਦ ਨੇ ਦੋਸਤੀ ਦੇ ਧਰਮ ਤੋਂ ਪ੍ਰੇਰਨਾ ਲੈ

ਕੇ, ਬਹੁਤ ਖੁਸ਼ੀ ਨਾਲ ਨਿਆਂ ਅਨੁਸਾਰ ਮਹਾਰਾਜ ਦਸ਼ਰਥ ਦਾ ਖਾਸ ਤੌਰ ਤੇ ਆਦਰ ਸਤਿਕਾਰ ਕੀਤਾ । 16. ਉਨ੍ਹਾਂ ਬੁਧੀਮਾਨ ਰਿਸ਼ਯਸ੍ਰਿੰਗ ਨਾਲ ਰੋਮਪਾਦ ਹੋਰਾਂ ਦਸ਼ਰਥ ਨਾਲ ਆਪਣੀ ਦੋਸਤੀ ਹੋਣ ਦਾ ਬ੍ਰਿਤਾਂਤ ਕਿਹਾ, ਜਿਸ ਨੂੰ ਸੁਣ ਕੇ ਰਿਸ਼ਯਸ੍ਰਿੰਗ ਵੀ ਬਹੁਤ ਖੁਸ਼ ਹੋਏ ਅਤੇ ਦਸ਼ਰਥ ਦੀ ਤਾਰੀਫ਼ ਕੀਤੀ । 17. ਇਸ ਤਰ੍ਹਾਂ ਨਾਲ ਬਹੁਤ ਸਤਿਕਾਰ ਦੇ ਨਾਲ ਮਹਾਰਾਜਾ ਦਸ਼ਰਥ, ਉਥੇ ਸੱਤ ਅੱਠ ਦਿਨ ਰਹਿਕੇ, ਰੋਮਪਾਦ ਨੂੰ ਕਹਿਣ ਲੱਗੇ—ਹੇ ਰਾਜਨ ! ਜੇ ਤੁਸੀਂ ਆਪਣੀ ਪੁਤ੍ਰੀ ਸ਼ਾਂਤਾ ਨੂੰ ਆਪਣੇ ਪਤੀ ਨਾਲ ਮੇਰੀ ਰਾਜਧਾਨੀ ਵਿਚ ਭੇਜੋ, ਤਾਂ ਬਹੁਤ ਮੇਹਰਬਾਨੀ ਹੋਵੇਗੀ, ਕਿਉਂ ਜੋ ਇਕ ਮਹਾਨ ਕਾਰਜ ਆ ਪਿਆ ਹੈ । (18—19) ਇਹ ਸੁਣ ਰੋਮਪਾਦ ਨੇ ਕਿਹਾ, "ਅਜਿਹਾ ਹੀ ਹੋਵੇਗਾ" ਮਹਾਰਾਜਾ ਦਸ਼ਰਥ ਨੂੰ ਕਹਿ ਰਿਸ਼ਯਸ੍ਰਿੰਗ ਨੂੰ ਕਿਹਾ ਕਿ, ਤੁਸੀਂ ਆਪਣੀ ਪਤਨੀ ਸਹਿਤ ਮਹਾਰਾਜਾ ਦਸ਼ਰਥ ਦੇ ਨਾਲ ਜਾਓ । 20. ਰਿਸ਼ਯਸ੍ਰਿੰਗ ਜਾਣ ਤੇ ਰਾਜ਼ੀ ਹੋ ਗਏ ਅਤੇ ਰਾਜਾ ਰੋਮਪਾਦ ਦੀ ਆਗਿਆ ਨਾਲ ਪਤਨੀ ਸਹਿਤ ਮਹਾਰਾਜਾ ਦਸ਼ਰਥ ਦੇ ਨਾਲ ਹੋ ਪਏ । ਤਦ ਉਹ ਦੋਵੇਂ ਰਾਜੇ ਆਪਸ ਵਿਚ ਹੱਥ ਮਿਲਾ ਅਤੇ ਬਹੁਤ ਪ੍ਰੇਮ ਨਾਲ ਇਕ ਦੂਜੇ ਨੂੰ ਗਲੇ ਮਿਲ ਕੇ, ਬਹੁਤ ਖੁਸ਼ ਹੋਏ । (21—22) ਤਦ ਮਹਾਰਾਜਾ ਦਸ਼ਰਥ ਆਪਣੇ ਦੋਸਤ ਰੋਮਪਾਦ ਤੋਂ ਵਿਦਾਇਗੀ ਲਈ ਅਤੇ ਪਹਿਲਾਂ ਹੀ ਤੇਜ਼ ਜਾਣ ਵਾਲੇ ਦੂਤਾਂ ਨੂੰ ਅਯੋਧਿਆ ਭੇਜਿਆ । 23. ਅਤੇ ਉਨ੍ਹਾਂ ਹੁਕਮ ਦਿਤਾ ਕਿ ਤੁਸੀਂ ਉਥੇ ਪੁਜ ਕੇ, ਰਾਜਧਾਨੀ ਦੀ ਸਫ਼ਾਈ ਅਤੇ ਚੰਗੀ ਸਜਾਵਟ ਕਰਵਾਓ । ਸੜਕਾਂ ਤੇ ਛਿੜਕਾ ਕਰਵਾਉਣਾ, ਖੁਸ਼ਬੂਦਾਰ ਚੀਜ਼ਾਂ ਜਲਾ ਕੇ (ਧੂਫ ਆਦਿ) ਖੁਸ਼ਬੂ ਫੈਲਾਓ ਅਤੇ ਝੰਡਿਆਂ ਨਾਲ ਸ਼ਹਿਰ ਨੂੰ ਸਜਾਉਣਾ 24. ਮਹਾਰਾਜਾ ਦਸ਼ਰਥ ਦੇ ਵਾਪਸ ਆਉਣ ਦੀ ਖਬਰ ਸੁਣ, ਅਯੋਧਿਆ ਵਾਸੀ ਬਹੁਤ ਖੁਸ਼ ਹੋਏ ਅਤੇ ਜਿਵੇਂ ਮਹਾਰਾਜਾ ਨੇ ਦੂਤਾਂ ਰਾਹੀਂ ਕਹਲਵਾਇਆ ਸੀ, ਉਸ ਮੁਤਾਬਕ ਨਗਰੀ ਨੂੰ ਸਾਫ ਕਰਕੇ, ਉਨ੍ਹਾਂ ਲੋਕਾਂ ਨੇ ਉਸ ਨਗਰੀ ਨੂੰ ਸਜਾਇਆ । 25. ਉਸ ਸਜੀ ਸਜਾਈ ਸਾਫ ਸੁਥਰੀ ਨਗਰੀ ਵਿਚ, ਮੁਨੀ ਸ੍ਰੇਸ਼ਠ ਨੂੰ ਅੱਗੇ ਕਰ ਵਾਜੇ ਗਾਜਿਆਂ ਨਾਲ ਮਹਾਰਾਜ ਦਾਖਲ ਹੋਏ 26. ਰਿਸ਼ਯਸ੍ਰਿੰਗ ਦਾ ਧੂਮਧਾਮ ਨਾਲ ਨਗਰ ਵਿਚ ਇੰਦ੍ਰ ਵਾਂਗ ਪਰਾਕ੍ਰਮੀ ਮਹਾਰਾਜਾ ਦਸ਼ਰਥ ਰਾਹੀਂ ਸੁਆਗਤ ਹੋਇਆ ਵੇਖ, ਸਾਰੇ ਨਗਰ ਨਿਵਾਸੀ ਬਹੁਤ ਖੁਸ਼ ਹੋਏ । 27. ਰਣਵਾਸ ਵਿਚ ਉਨ੍ਹਾਂ (ਰਿਸ਼ਯਸ੍ਰਿੰਗ) ਦੇ ਜਾਣ ਤੇ ਉਥੇ ਵੀ ਸ਼ਾਸਤ੍ਰ ਵਿਧੀ ਅਨੁਸਾਰ ਉਨ੍ਹਾਂ ਦਾ ਪੂਜਨ ਕੀਤਾ ਗਿਆ ਅਤੇ ਮਹਾਰਾਜ ਨੇ ਮੁਨੀ ਸ੍ਰੇਸ਼ਠ ਦੇ ਆਉਣ ਤੇ ਆਪਣੇ ਆਪ ਨੂੰ ਵਡਭਾਗੀ ਮੰਨਿਆ । 28. ਰਿਸ਼ੀ ਪ੍ਰਵਰ ਪੁਰ ਵਿਚ ਰਹਿਣ ਵਾਲੀਆਂ ਸਾਰੀਆਂ ਰਾਣੀਆਂ ਨੇ ਬਹੁਤ ਅਨੰਦ ਦੇ ਨਾਲ ਉਨ੍ਹਾਂ ਦੀ ਪਤਨੀ, ਵੱਡੀਆਂ ਵੱਡੀਆਂ ਅੱਖਾਂ ਵਾਲੀ ਸ਼ਾਂਤਾ ਨੂੰ ਆਇਆ ਵੇਖ ਕੇ ਅੰਤਰ ਮਨਾਇਆ 29. ਰਾਣੀਆਂ ਅਤੇ ਖਾਸ ਕਰ ਕੇ ਮਹਾਰਾਜ ਦਸ਼ਰਥ ਰਾਹੀਂ ਪੂਜੀ ਗਈ ਸ਼ਾਂਤਾ, ਆਪਣੇ ਪਤੀ ਰਿਸ਼ਯਸ੍ਰਿੰਗ ਨਾਲ ਰਣਿਵਾਸ (ਮਹਿਲੀਂ) ਕੁਝ ਦਿਨਾਂ ਤਕ ਸੁਖ ਨਾਲ ਰਹੀ । 30. ਬਾਲ ਕਾਂਡ ਦਾ ਗਿਆਰ੍ਹਵਾਂ ਸਰਗ ਸਮਾਪਤ ਹੋਇਆ ।

———

# ਬਾਰ੍ਹਵਾਂ ਸਰਗ

ਇਸ ਤਰ੍ਹਾਂ ਕੁਝ ਸਮਾਂ ਬੀਤਣ ਤੇ ਜਦ ਬਸੰਤ ਰਿਤੂ ਆਈ, ਤਦ ਮਹਾਰਾਜ ਦੀ ਇੱਛਾ ਹੋਈ। 1. ਮਹਾਰਾਜ ਦਸ਼ਰਥ ਜੀ ਨੇ ਸ੍ਰਿੰਗੀ ਰਿਸ਼ੀ ਜੀ ਦੇ ਪਾਸ ਜਾ ਕੇ, ਉਨ੍ਹਾਂ ਨੂੰ ਪ੍ਰਣਾਮ ਕੀਤਾ ਅਤੇ ਵੰਸ਼ ਦੇ ਵਾਧੇ ਲਈ ਹੋਣ ਵਾਲੇ ਪੁਤ੍ਰੇਸ਼ਟਿ ਯੱਗ ਵਿਚ, ਦੇਵਤਾ ਸਮਾਨ-ਰਿਸ਼ੀ ਸਾਰਥ ਕਰਮ ਕਰਾਉਣ ਵਾਲੇ ਦਾ ਵਰਣ ਕੀਤਾ। 2. ਤਦ ਰਿਸ਼ਯਸ੍ਰਿੰਗ ਹੋਰਾਂ ਨੇ ਦਸ਼ਰਥ ਜੀ ਨੂੰ ਕਿਹਾ ਕਿ ਅਸੀਂ ਆਪ ਦਾ ਯੱਗ ਕਰਾਵਾਂਗੇ, ਤੁਸੀਂ ਯੱਗ ੀ ਤਿਆਰੀ ਕਰਵਾਂਓ ਅਤੇ ਘੋੜਾ ਛਡਵਾਓ । 3. ਇਹ ਸੁਣ ਕੇ ਮਹਾਰਾਜ ਦਸ਼ਰਥ ਜੀ ਨੇ ਮੰਤ੍ਰੀ ਸ੍ਰੇਸ਼ਠ ਸੁਮੰਦ੍ਰ ਨੂੰ ਕਿਹਾ ਕਿ ਵੇਦਪਾਠ ਕਰਨ ਵਾਲੇ ਰਿਤਵਿਜਾਂ ਨੂੰ ਛੇਤੀ ਸਦਾਓ। 4. ਸੁਯਗ, ਵਾਸਦੇਵ, ਜਾਬਾਲੀ, ਕਸ਼ਯਪ, ਪੁਰੋਹਿਤ ਵਿਸ਼ਿਸ਼ਠ ਅਤੇ ਹੋਰ ਸ੍ਰੇਸ਼ਠ ਬ੍ਰਾਹਮਣਾਂ ਨੂੰ ਛੇਤੀ ਸਦਾਓ । 5. ਫੁਰਤੀਲੇ ਸੁਮੰਤ੍ਰ ਤੁਰਤ ਗਏ ਅਤੇ ਵੇਦ ਗਿਆਤਾ ਉਨ੍ਹਾਂ ਸਾਰਿਆਂ ਸ੍ਰੇਸ਼ਠ ਬ੍ਰਾਹਮਣਾਂ ਨੂੰ ਸੱਦ ਲਿਆਏ। 6. ਤਦ ਧਰਮਾਤਮਾ ਮਹਾਰਾਜ ਦਸ਼ਰਥ ਜੀ ਨੇ ਉਨ੍ਹਾਂ ਸਾਰਿਆਂ ਦੀ ਪੂਜਾ ਕਰ ਕੇ ਉਨ੍ਹਾਂ ਨੂੰ ਧਰਮਾਰਥ ਰੂਪ ਪ੍ਰਯੋਜਨ ਯੁਕਤ ਮਿੱਠੇ ਵਚਨ ਕਹੇ। 7. ਪੁਤ੍ਰ ਲਈ ਬਹੁਤ ਤਰਸਣ ਤੇ ਵੀ ਮੈਨੂੰ ਸੰਤਾਨ ਦਾ ਸੁਖ ਨਹੀਂ ਮਿਲਿਆ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਅਸ਼ਵਮੇਧ ਯੱਗ ਕਰਾਂ । 8. ਇਹ ਯੱਗ, ਮੈਂ ਸ਼ਾਸਤ੍ਰ ਦੀ ਵਿਧੀ ਅਨੁਸਾਰ ਕਰਨਾ ਚਾਹੁੰਦਾ ਹਾਂ। ਮੈਨੂੰ ਯਕੀਨ ਹੈ ਕਿ ਰਿਸ਼ਯਸ੍ਰਿੰਗ ਜੀ ਦੀ ਕ੍ਰਿਪਾ ਨਾਲ ਮੇਰਾ ਮਨੋਰਥ ਪੂਰਨ ਹੋਵੇਗਾ। 9. ਵਿਸ਼ਿਸ਼ਠ ਆਦਿ ਪ੍ਰਮੁਖ ਬ੍ਰਾਹਮਣਾਂ ਨੇ ਮਹਾਰਾਜਾ ਦੇ ਮੂੰਹੋਂ ਇਹ ਗੱਲ ਸਣ ਕੇ ਬੜੀ ਸਿਫਤ ਕੀਤੀ। ਰਿਸ਼ਯਸ੍ਰਿੰਗ ਆਦਿ ਬ੍ਰਾਹਮਣ ਦਸ਼ਰਥ ਨੂੰ ਕਹਿਣ ਲਗੇ ਕਿ, ਤੁਸੀਂ ਹੁਣ ਯੱਗ ਕਰਨ ਲਈ ਸਾਰਾ ਸਾਮਾਨ ਇਕੱਠਾ ਕਰਵਾਓ ਅਤੇ ਯੱਗ ਦਾ ਘੋੜਾ ਛਡਵਾਓ। (10—11) ਜਦ ਆਪ ਦੀ ਬੁਧੀ ਪੁਤ੍ਰ ਪ੍ਰਾਪਤੀ ਲਈ ਇਸ ਤਰ੍ਹਾਂ ਧਰਮਮਯੀ ਹੋ ਰਹੀ ਹੈ, ਤਦ ਨਿਸ਼ਚੈ ਹੀ ਤੁਹਾਡੇ ਬਹੁਤ ਪਰਾਕ੍ਰਮੀ ਚਾਰ ਪੁਤ੍ਰ ਹੋਣਗੇ । 12. ਬ੍ਰਾਹਮਣਾਂ ਦੀ ਕਹੀ ਇਹ ਗੱਲ ਸੁਣ ਕੇ, ਮਹਾਰਾਜ ਦਸ਼ਰਥ ਬਹੁਤ ਖੁਸ਼ ਹੋਏ ਅਤੇ ਮੰਤ੍ਰੀਆਂ ਨੂੰ ਇਹ ਸ਼ੁਭ ਆਗਿਆ ਖੁਸ਼ ਹੋ ਕੇ ਦਿਤੀ । 13. ਜਿਸ ਤਰ੍ਹਾਂ ਇਨ੍ਹਾਂ ਨੇ (ਗੁਰੂ ਸ੍ਰੇਸ਼ਠ ਨੇ) ਆਗਿਆ ਦਿਤੀ ਹੈ, ਉਸੇ ਤਰ੍ਹਾਂ ਤੁਸੀਂ ਯੱਗ ਦੀਆਂ ਤਿਆਰੀਆਂ ਕਰੋ ਅਤੇ ਚਾਰ ਰਿਤਵਿਜਾਂ ਅਤੇ ਚਾਰ ਸੌ ਰਕਸ਼ਕਾਂ ਦੀ ਵੇਖ ਭਾਲ ਵਿਚ ਘੋੜਾ ਛਡਿਆ ਜਾਵੇ। 14. ਸਰਯੂ ਦੇ ਉੱਤਰ ਕਿਨਾਰੇ ਤੇ ਯੱਗ ਸ਼ਾਲਾ ਬਣਵਾਈ ਜਾਏ ਅਤੇ ਵਿਘਨਾਂ ਦੀ ਸ਼ਾਂਤੀ ਲਈ ਸ਼ਾਸਤ੍ਰ ਅਨੁਸਾਰ ਸ਼ਾਂਤੀ ਕਰਮ ਕਰਵਾਏ ਜਾਣ 15. ਇਹ ਯੱਗ ਕਰ ਤਾਂ ਸਾਰੇ ਰਾਜੇ ਸਕਦੇ ਹਨ, ਪਰੰਤੂ ਇਸ ਉਤਕ੍ਰਿਸ਼ਟ ਯੱਗ ਕਾਰਜ ਵਿਚ ਕਿਸੇ ਤਰ੍ਹਾਂ ਦਾ ਅਪਚਾਰ ਜਾਂ ਕਿਸੇ ਨੂੰ ਤਕਲੀਫ ਨਹੀਂ ਹੋਣੀ ਚਾਹੀਦੀ। 16. ਕਿਉਂਜੋ ਵਿਦਵਾਨ ਯੱਗ ਕਾਰਜਾਂ ਵਿਚ ਦੋਸ਼ ਲਭਿਆ ਕਰਦੇ ਹਨ ਅਤੇ ਧਰਮ ਦੀ ਵਿਧੀ ਵਿਚ ਅਪਚਾਰ ਹੋਣ ਨਾਲ ਯੱਗ ਕਰਵਾਉਣ ਵਾਲੇ ਦਾ ਤੁਰਤ ਨਾਸ਼ ਹੋ ਜਾਂਦਾ ਹੈ। 17. ਇਸ ਲਈ ਸਮਰਥਾ ਅਨੁਸਾਰ ਅਜਿਹਾ ਉਪਾ ਕੀਤਾ ਜਾਵੇ, ਜਿਸ ਨਾਲ ਇਹ ਯੱਗ ਵਿਧੀ ਅਨੁਸਾਰ ਪੂਰਾ ਹੋ ਸਕੇ । 18. ਮਹਾਰਾਜਾ ਦੇ ਇਹ ਸ਼ਬਦ ਸੁਣ, ਮੰਤ੍ਰੀ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਦੀ ਆਗਿਆ ਅਨੁਸਾਰ ਕਾਰਜ ਕਰਨ ਲੱਗੇ। 19. ਇਸ ਤੋਂ ਬਾਦ ਉਹ

ਬ੍ਰਾਹਮਣ, ਧਰਮਾਤਮਾ ਸ੍ਰੇਸ਼ਠ ਰਾਜਾ ਦਸ਼ਰਥ ਦੀ ਸਿਫਤ ਕਰ ਅਤੇ ਵਿਦਾ ਹੋ, ਉਥੋਂ ਆਪਣੇ ਘਰਾਂ ਨੂੰ ਚਲੇ ਗਏ। 20. ਬ੍ਰਾਹਮਣਾਂ ਦੇ ਚਲੇ ਜਾਣ ਉਪਰੰਤ, ਬਹੁਤ ਪ੍ਰਕਾਸ਼ ਮਾਨ ਮਹਾਰਾਜਾ ਨੇ ਮੰਤ੍ਰੀਆਂ ਨੂੰ ਵਿਦਾ ਕੀਤਾ ਅਤੇ ਆਪ ਵੀ ਮਹਿਲਾਂ ਨੂੰ ਚਲੇ ਗਏ। 21. ਬਾਲਕਾਂਡ ਦਾ ਬਾਰ੍ਹਵਾਂ ਸਰਗ ਪੂਰਾ ਹੋਇਆ।

———

## ਤੇਰ੍ਹਵਾਂ ਸਰਗ

ਇਕ ਵਰ੍ਹੇ ਬਾਦ ਮੁੜ ਬਸੰਤ ਰੁਤ ਦੇ ਆਉਣ ਤੇ, ਪੁਤ੍ਰ ਪ੍ਰਾਪਤੀ ਲਈ ਪ੍ਰਤਾਪੀ ਮਹਾਰਾਜ ਨੇ ਯੱਗ ਕਰਨ ਦੀ ਇੱਛਾ ਕੀਤੀ। 1. ਵਿਸ਼ਿਸ਼ਠ ਜੀ ਨੂੰ ਪ੍ਰਣਾਮ ਕਰ ਅਤੇ ਉਨ੍ਹਾਂ ਦਾ ਵਿਧੀ ਅਨੁਸਾਰ ਪੂਜਨ ਕਰ ਪੁਤ੍ਰ ਪ੍ਰਾਪਤੀ ਲਈ ਉਨ੍ਹਾਂ ਨੂੰ ਨਿਮ੍ਰਤਾ ਨਾਲ ਕਹਿਣ ਲੱਗੇ—2. ਹੇ ਮੁਨੀ ਸ੍ਰੇਸ਼ਠ ! ਪ੍ਰਸੰਨਤਾ ਪੂਰਵਕ ਅਤੇ ਵਿਧੀ ਅਨੁਸਾਰ ਯੱਗ ਸ਼ੁਰੂ ਕਰੋ, ਜਿਸ ਨਾਲ ਯੱਗ ਦੇ ਕਿਸੇ ਵੀ ਕਾਰਜ ਵਿਚ ਵਿਘਨ ਨਾ ਪੈਣ। 3. ਕਿਉਂ ਜੋ ਤੁਹਾਡਾ ਮੇਰੇ ਨਾਲ ਅਪਾਰ ਪ੍ਰੇਮ ਹੈ ਅਤੇ ਤੁਸੀਂ ਮੇਰੇ ਨਿਰੇ ਹਿਤ ਚਿੰਤਕ ਹੀ ਨਹੀਂ, ਸਗੋਂ ਮੇਰੇ ਸਭ ਤੋਂ ਵੱਡੇ ਗੁਰੂ ਵੀ ਹੋ। ਇਸ ਯੱਗ ਦਾ ਜਿਹੜਾ ਭਾਰੀ ਬੋਝ ਹੈ ਉਸ ਨੂੰ ਤੁਸੀਂ ਸੰਭਾਲ ਲਵੋ। ਇਸ ਮਹਾਨ ਯੱਗ ਦਾ ਸਾਰਾ ਭਾਰ ਤੁਹਾਡੇ ਉਪਰ ਹੀ ਹੈ। ਸੁਣ ਕੇ ਬ੍ਰਾਹਮਣ ਸ੍ਰੇਸ਼ਠ ਜੀ ਨੇ ਦਸ਼ਰਥ ਜੀ ਨੂੰ ਕਿਹਾ—ਤੁਹਾਡੇ ਕਹਿਣ ਅਨੁਸਾਰ ਹੀ ਅਸੀਂ ਸਾਰਾ ਕੰਮ ਕਰਾਂਗੇ। 5. ਇਸ ਉਪਰੰਤ ਵਸ਼ਿਸ਼ਠ ਜੀ ਨੇ ਬ੍ਰਿਧ ਅਤੇ ਯੱਗ ਕਾਰਜ ਵਿਚ ਕੁਸ਼ਲ ਬ੍ਰਾਹਮਣਾਂ ਨੂੰ ਪਰਮ ਧਾਰਮਿਕ ਅਤੇ ਭਵਨ ਨਿਰਮਾਣ ਕਲਾ ਵਿਚ ਚਤੁਰ ਕਾਰੀਗਰਾਂ ਨੂੰ, ਸ਼ਿਲਪੀਆਂ ਨੂੰ, ਲੇਖਕਾਂ ਨੂੰ, ਨਟਾਂ ਅਤੇ ਨੱਚਣ ਵਾਲਿਆਂ ਨੂੰ, ਬਹੁਤ ਕੁਝ ਜਾਣਨ ਵਾਲੇ ਅਤੇ ਸੱਚੇ (ਈਮਾਨਦਾਰ) ਸ਼ਾਸਤ੍ਰ ਗਿਆਤਾ ਬ੍ਰਾਹਮਣਾਂ ਨੂੰ ਸਦ ਕੇ ਕਿਹਾ ਕਿ ਤੁਹਾਡੇ ਲਈ ਮਹਾਰਾਜ ਦੀ ਆਗਿਆ ਹੈ ਕਿ, ਯੱਗ ਕਾਰਜ ਵਿਚ ਦਿਲ ਲਗਾ ਕੇ ਜੁਟ ਜਾਵੋ। (6—8) ਬਹੁਤ ਸਾਰੀਆਂ ਇੱਟਾਂ ਇਕੱਠੀਆਂ ਕਰੋ, ਆਉਣ ਵਾਲੇ ਮਹਿਮਾਨ ਰਾਜਿਆਂ ਨੂੰ ਠਹਰਾਉਣ ਲਈ ਅਤੇ ਮਾਨਯੋਗ ਮਹਿਮਾਨਾਂ ਨੂੰ ਠਹਿਰਾਉਣ ਲਈ ਸਾਰੇ ਆਰਾਮ ਦੇ ਸਾਧਨ ਪ੍ਰਦਾਨ ਕਰਨ ਦਾ ਪ੍ਰਬੰਧ ਕਰੋ। 9. ਇਸੇ ਤਰ੍ਹਾਂ ਸੈਂਕੜੇ ਹੀ ਸੁੰਦਰ ਮਕਾਨ ਚੰਗੀਆਂ ਥਾਵਾਂ ਤੇ ਬ੍ਰਾਹਮਣਾਂ ਦੇ ਠਹਿਰਣ ਲਈ ਬਣਾਓ, ਜਿਨ੍ਹਾਂ ਵਿਚ ਭੋਜਨ ਆਦਿ ਦੀ ਸਾਰੀ ਸਾਮਗ੍ਰੀ ਹੋਵੇ। ਨਗਰ ਨਿਵਾਸੀਆਂ ਦੇ ਠਹਿਰਣ ਲਈ ਵੀ ਲੰਬੇ ਚੌੜੇ ਮਕਾਨ ਬਣਾਏ ਜਾਣ, ਜਿਨ੍ਹਾਂ ਵਿਚ ਭੋਜਨ ਅਤੇ ਹੋਰ ਸਭ ਤਰ੍ਹਾਂ ਦੀਆਂ ਲੋੜੀਂਦੀਆਂ ਚੀਜਾਂ ਲਿਆ ਕੇ ਠੀਕ ਥਾਵਾਂ ਤੇ ਸਜਾ ਦਿਤੀਆਂ ਜਾਣ। 10. ਦੇਹਾਤ ਦੇ ਵਸਨੀਕਾਂ ਲਈ ਵੀ ਸਾਰੀਆਂ ਸੁਵਿਧਾਵਾਂ ਵਾਲੇ ਮਕਾਨ ਬਣਾਏ ਜਾਣ। ਇਕ ਗੱਲ ਦਾ ਧਿਆਨ ਰਖਿਆ ਜਾਵੇ ਕਿ ਜਿਸ ਨੂੰ ਅਨਾਜ ਆਦਿ ਭੋਜਨ ਦੀਆਂ ਚੀਜ਼ਾਂ ਦਿਤੀਆਂ ਜਾਣ, ਉਸ ਨੂੰ ਸਤਿਕਾਰ ਨਾਲ ਦਿਤੀਆਂ ਜਾਣ, ਦੇਣ ਲੱਗਿਆਂ ਕਿਸੇ ਦਾ ਵੀ ਅਨਾਦਰ ਨਾ ਕੀਤਾ ਜਾਵੇ। 12. ਅਜਿਹਾ ਪ੍ਰਬੰਧ ਹੋਵੇ ਕਿ ਕਿਸੇ ਵਰਣ ਦੇ ਵੀ

ਮਨੁੱਖ ਦਾ, ਜਿਹੜਾ ਯੱਗ ਵਿਚ ਆਵੇ, ਉਸ ਦੇ ਵਰਣ ਅਨੁਸਾਰ ਉਸ ਦਾ ਉਚਿਤ ਸਤਿਕਾਰ ਕੀਤਾ ਜਾਵੇ। ਪ੍ਰੇਮ ਜਾਂ ਦ੍ਵੈਸ਼ ਵਜੋਂ ਕਿਸੇ ਦਾ ਵੀ ਅਨਾਦਰ ਨਾ ਕੀਤਾ ਜਾਵੇ, ਇਸ ਗੱਲ ਲਈ ਸਭ ਨੂੰ ਖਬਰਦਾਰ ਕੀਤਾ ਜਾਵੇ। 13. ਯੱਗ ਸ਼ਾਲਾ ਵਿਚ ਕੰਮ ਕਰਨ ਵਾਲੇ ਕਾਰੀਗਰਾਂ ਦੀ ਵੀ ਖਾਸ ਤੌਰ ਤੇ ਖਾਤਿਰਦਾਰੀ ਕੀਤੀ ਜਾਵੇ। 14. ਸੇਵਾ ਕਾਰਜ ਵਿਚ ਲੱਗੇ ਨੌਕਰਾਂ ਨੂੰ ਉਨ੍ਹਾਂ ਦੀ ਮਜ਼ਦੂਰੀ ਅਤੇ ਭੋਜਨ ਆਦਿ ਦਿੱਤਾ ਜਾਵੇ, ਜਿਸ ਕਰਕੇ ਉਹ ਦਿਲ ਲਗਾ ਕੇ ਆਪਣਾ ਆਪਣਾ ਕੰਮ ਕਰਨ ਅਤੇ ਆਪਣਾ ਕੰਮ ਨਾ ਛੱਡ ਬਹਿਣ। ਤੁਸੀਂ ਸਾਰੇ ਲੋਕੀਂ ਵੀ ਦਿਲ ਲਗਾ ਕੇ ਪ੍ਰੇਮ-ਪੂਰਬਕ ਉਨ੍ਹਾਂ ਨਾਲ ਵਰਤਾਵ ਕਰੋ ਜਿਸ ਨਾਲ ਸਭ ਕੰਮ ਠੀਕ ਠੀਕ ਹੋਵੇ। ਇਹ ਸੁਣ ਕੇ ਸਾਰੇ ਵਿਸ਼ਿਸ਼ਠ ਜੀ ਕੋਲ ਜਾ ਕੇ ਕਹਿਣ ਲੱਗੇ—(14—15) ਤੁਸਾਂ ਜਿਹੋ ਜਿਹੀ ਆਗਿਆ ਦਿਤੀ ਹੈ ਤਿਵੇਂ ਹੀ ਅਸੀਂ ਸਭ ਕੰਮ ਕਰਾਂਗੇ, ਕਿਸੇ ਕੰਮ ਵਿਚ ਕੋਈ ਕਮੀ ਨਹੀਂ ਰਹਿਣ ਦਿਆਂਗੇ। ਤਦ ਵਿਸ਼ਿਸ਼ਠ ਜੀ ਨੇ ਸੁਮੰਤ੍ਰ ਜੀ ਨੂੰ ਸਦਿਆ ਅਤੇ ਉਨ੍ਹਾਂ ਨੂੰ ਕਹਿਣ ਲੱਗੇ—ਇਸ ਧਰਤੀ ਤੇ ਜਿਹੜੇ ਧਾਰਮਿਕ ਰਾਜੇ ਹਨ, ਉਨ੍ਹਾਂ ਪਾਸ ਨਿਮੰਤ੍ਰਣ ਭੇਜ ਦਿਓ। ਸਾਰਿਆਂ ਦੇਸ਼ਾਂ ਦੇ ਬਹੁਤ ਸਾਰੇ ਬ੍ਰਾਹਮਣਾਂ ਕਸ਼ਤ੍ਰੀਆਂ, ਵੈਸ਼ਜਾਂ ਅਤੇ ਸੂਦ੍ਰਾਂ ਨੂੰ ਵੀ ਆਦਰ ਸਹਿਤ ਬੁਲਾ ਲਿਆਓ। ਸਤਯ ਪਰਾਕ੍ਰਮੀ, ਸੂਰ ਸ਼੍ਰੋਮਣੀ, ਵੇਦਾਂ ਅਤੇ ਸਾਸ਼ਤ੍ਰਾਂ ਵਿਚ ਨਿਪੁਨ ਮਹਾਭਾਗ ਮਿਥਲਾਧਿਪਤੀ ਨੂੰ ਆਪ ਜਾ ਕੇ ਆਦਰ ਨਾਲ ਲਿਆਓ। (18—20) ਉਨ੍ਹਾਂ ਨੂੰ ਇਸ ਘਰਾਣੇ ਦਾ ਪੁਰਾਣਾ ਵਿਵਹਾਰੀ ਜਾਣ ਕੇ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਬੁਲਾਉਣ ਲਈ ਤੁਹਾਨੂੰ ਕਹਿੰਦੇ ਹਾਂ। ਹਮੇਸ਼ਾ ਪਿਆਰਾ ਬੋਲਣ ਵਾਲੇ, ਸਦਾਚਾਰੀ, ਦੇਵਤਾ ਰੂਪ ਕਾਸ਼ੀ ਦੇ ਰਾਜੇ ਨੂੰ ਵੀ ਸਤਿਕਾਰ ਪੂਰਵਕ ਬੁਲਾ ਲਿਆਓ। ਇਸ ਤਰ੍ਹਾਂ ਬ੍ਰਿਧ ਅਤੇ ਪਰਮ ਧਾਰਮਿਕ ਕੇਕਯਰਾਜ, ਜਿਹੜੇ ਮਹਾਰਾਜ ਦੇ ਸਹੁਰੇ ਹਨ, ਪੁਤ੍ਰਾਂ ਸਹਿਤ ਇਥੇ ਬੁਲਾ ਲਿਆਓ। ਅੰਗਦੇਸ਼ਾ ਧਿਪਤੀ ਯਸ਼ਸਵੀ ਮਹਾਭਾਗ ਰੋਮਪਾਦ ਨੂੰ, ਜਿਹੜੇ ਮਹਾਰਾਜ ਦੇ ਮਿਤ੍ਰ ਹਨ, ਸਤਿਕਾਰ ਪੂਰਵਕ ਬੁਲਾ ਲਿਆਓ। ਇਨ੍ਹਾਂ ਤੋਂ ਇਲਾਵਾ ਪੂਰਵ ਦੇਸ਼ ਦੇ, ਸਿੰਧਦੇਸ਼ ਦੇ, ਸੌਵੀਰ ਦੇ, ਦਕਸ਼ਿਣ ਦੇਸ਼ ਦੇ ਰਾਜਿਆ ਅਤੇ ਪ੍ਰਿਥਵੀ ਮੰਡਲ ਦੇ ਹੋਰ ਚੰਗੇ ਚੰਗੇ ਰਾਜਿਆਂ ਨੂੰ ਭਾਈ ਬੰਧੂ, ਨੌਕਰ ਚਾਕਰ ਸਹਿਤ, ਦੂਤ ਭੇਜ ਕੇ ਛੇਤੀ ਬੁਲਾਓ। ਤਦ ਵਿਸ਼ਿਸ਼ਠ ਜੀ ਦੇ ਇਸ ਕਥਨ ਨੂੰ ਸੁਣ, ਸੁਮੰਤ੍ਰ ਨੇ ਤੁਰਤ ਦੇਸ਼ ਦੇਸ਼ ਦੇ ਰਾਜਿਆਂ ਨੂੰ ਬੁਲਾਉਣ ਲਈ ਦੂਤ ਭੇਜੇ ਅਤੇ ਆਪ ਵੀ ਵਿਸ਼ਿਸ਼ਠ ਜੀ ਦੀ ਆਗਿਆ ਅਨੁਸਾਰ, ਰਾਜਿਆਂ ਨੂੰ ਲੈਣ ਲਈ ਰਵਾਨਾ ਹੋਏ। (21—22) ਸੁਮੰਤ੍ਰ ਵਿਸ਼ਿਸ਼ਠ ਜੀ ਦੇ ਦੱਸੇ ਹੋਏ ਖਾਸ ਰਾਜਿਆਂ ਨੂੰ ਬੁਲਾਉਣ ਲਈ ਛੇਤੀ ਹੀ ਰਵਾਨਾ ਹੋ ਗਏ। ਯੱਗ-ਕਾਰਜ ਵਿਚ ਲੱਗੇ ਹੋਏ ਮਨੁੱਖ ਬੁੱਧੀਮਾਨ ਮਹਾਰਿਸ਼ੀ ਵਿਸ਼ਿਸ਼ਠ ਜੀ ਨਾਲ ਜੋ ਕੁਝ ਯੱਗ ਸਬੰਧੀ ਕੰਮ ਕਰਦੇ ਉਹ ਸਭ ਕਹਿ ਦਿਆ ਕਰਦੇ ਸਨ। ਤਦ ਪ੍ਰਸੰਨ ਹੋ ਵਸ਼ਿਸ਼ਠ ਜੀ ਉਨ੍ਹਾਂ ਸਾਰਿਆਂ ਨੂੰ ਕਹਿੰਦੇ, ਕਿ ਵੇਖਣਾ ਕਿਧਰੇ ਕਿਸੇ ਨੂੰ ਹੰਸੀ ਦਿਲਲਗੀ ਵਿਚ ਵੀ ਕਿਸੇ ਚੀਜ਼ ਦਾ ਅਨਾਦਰ ਕਰ ਕੇ ਨ ਦੇਣਾ; ਕਿਉਂ ਜੋ ਅਨਾਦਰ ਕਰ ਕੇ ਦੇਣ ਵਾਲੇ ਦਾਤੇ ਦਾ ਨਿਸ਼ਚੈ ਹੀ ਨਾਸ਼ ਹੋ ਜਾਂਦਾ ਹੈ। (28—30) ਇਸ ਦੇ ਕੁਝ ਦਿਨਾਂ ਬਾਦ ਅਨੇਕ ਤਰ੍ਹਾਂ ਦੇ ਰਤਨਾਂ ਦੀ ਭੇਂਟ ਲੈ ਲੈ ਕੇ, ਰਾਜੇ ਮਹਾਰਾਜ ਦਸ਼ਰਥ ਦੀ ਯਗਸ਼ਾਲਾ ਵਿਚ ਆ ਪੁਜੇ। 31. ਤਦ ਵਿਸ਼ਿਸ਼ਠ ਜੀ ਰਾਜਿਆਂ ਨੂੰ ਆਇਆਂ ਹੋਇਆ ਵੇਖ ਕੇ ਖੁਸ਼ ਹੋ, ਮਹਾਰਾਜਾ ਦਸ਼ਰਥ ਜੀ ਨੂੰ ਕਹਿਣ ਲੱਗੇ—ਆਪ ਜੀ ਦੀ ਆਗਿਆ ਅਨੁਸਾਰ ਸਭ ਰਾਜੇ

ਆ ਗਏ ਹਨ । 32. ਹੇ ਮਾਹਰਾਜ ਮੈਂ ਉਨ੍ਹਾਂ ਦੇ ਉਚਿਤ ਸਤਕਾਰ ਕਰ ਦਿਤਾ ਹੈ ਅਤੇ ਯੱਗ ਦੀਆਂ ਵੀ ਸਭ ਤਿਆਰੀਆਂ ਹੋ ਚੁਕੀਆਂ ਹਨ । 33. ਹੁਣ ਤੁਸੀਂ ਵੀ ਯੱਗ-ਸ਼ਾਲਾ ਵਿਚ ਯੱਗ ਕਰਨ ਲਈ ਪਧਾਰੋ ਅਤੇ ਯੱਗ ਦੀਆਂ ਸਾਰੀਆਂ ਚੀਜ਼ਾਂ ਨੂੰ ਵੇਖੋ ਕਿ ਸੇਵਕਾਂ ਨੇ ਕਿਸ ਉਤਮ ਢੰਗ ਨਾਲ ਅਤੇ ਸਾਵਧਾਨੀ ਨਾਲ ਸਾਰਾ ਸਾਮਾਨ ਸਜਾ ਕੇ ਰੱਖ ਦਿਤਾ ਹੈ । ਤਦ ਵਸ਼ਿਸ਼ਠ ਜੀ ਅਤੇ ਰਿਸ਼ਯਸ੍ਰਿੰਗ ਦੋਹਾਂ ਦੇ ਕਹਿਣ ਤੇ ਸ਼ੁਭ ਦਿਨ ਅਤੇ ਨਕਸ਼ਤ੍ਰ ਵਿਚ ਮਹਾਰਾਜ ਦਸ਼ਰਥ ਯੱਗ-ਸ਼ਾਲਾ ਵਿਚ ਗਏ । ਤਦ ਵਸ਼ਿਸ਼ਠ ਆਦਿ ਪ੍ਰਮੁਖ ਸਭ ਬ੍ਰਾਹਮਣਾਂ ਨੇ ਰਿਸ਼ਯਸ੍ਰਿੰਗ ਨੂੰ ਅੱਗੇ ਕਰ ਕੇ ਯੱਗ ਸ਼ਾਲਾ ਵਿਚ ਯੱਗ ਕਾਰਜ ਵਿਧੀ ਅਨੁਸਾਰ ਸ਼ੁਰੂ ਕੀਤਾ ਅਤੇ ਮਹਾਰਾਜ ਨੇ ਰਾਣੀਆਂ ਸਹਿਤ ਯੱਗ ਦੀ ਦੀਕਸ਼ਾ ਲਈ । (34—37) ਬਾਲ ਕਾਂਡ ਦਾ ਤੇਰ੍ਹਵਾਂ ਸਰਗ ਪੂਰਾ ਹੋਇਆ ।

---

## ਚੌਦਵਾਂ ਸਰਗ

ਇਕ ਵਰ੍ਹੇ ਮਗਰੋਂ ਜਦ ਯੱਗ ਦਾ ਘੋੜਾ ਚਹੁੰ ਪਾਸੇ ਘੁੰਮ ਕੇ ਆ ਗਿਆ, ਤਦ ਮਾਹਰਾਜ ਦਸ਼ਰਥ ਦਾ ਅਸ਼ਵ ਮੇਧ ਯੱਗ ਸਰਯੂ ਦੇ ਉਤਰ ਤਟ ਤੇ ਹੋਣ ਲੱਗਾ । 1. ਰਿਸ਼ਯਸ੍ਰਿੰਗ ਆਦਿ ਪ੍ਰਮੁਖ ਸ੍ਰੇਸ਼ਠ ਬ੍ਰਾਹਮਣਾਂ ਨੇ ਮਹਾਰਾਜਾ ਦਸ਼ਰਥ ਤੋਂ ਅਸ਼ਵ ਮੇਧ ਯੱਗ ਕਰਵਾਇਆ । 2. ਵੇਦ ਜਾਣਨ ਵਾਲੇ ਅਤੇ ਯੱਗ ਕਰਾਉਣ ਵਾਲੇ ਬ੍ਰਾਹਮਣ (ਰਿਤਵਿਜ) ਕਲਪ ਸੂਤ੍ਰਾਂ ਵਿਚ ਕਹੇ ਯੱਗ ਦੀ ਵਿਧੀ ਅਨੁਸਾਰ ਸਭ ਕਾਰਜ ਕਰਾਉਂਦੇ ਸਨ । ਪ੍ਰਵਰਗਯ ਅਤੇ ਉਪਸਦ (ਯੱਗ ਸਬੰਧੀ ਕਾਰਜ ਵਿਸ਼ੇਸ਼) ਦੋਵੇਂ ਕਾਰਜ ਸ਼ਾਸਤ੍ਰਾਂ ਅਨੁਸਾਰ ਵਿਧੀ ਪੂਰਵਕ ਕਰਕੇ ਬਹੁਤ ਖੁਸ਼ੀ ਨਾਲ ਉਨ੍ਹਾਂ ਉਨ੍ਹਾਂ ਕਾਰਜਾਂ ਵਿਚ ਪੂਜਣ ਯੋਗ ਦੇਵਤਿਆਂ ਦੀ ਪੂਜਾ ਬ੍ਰਹਮਣਾਂ ਨੇ ਕੀਤੀ ਅਤੇ ਦੂਸਰੇ ਦਿਨ ਸ੍ਰੇਸ਼ਠ ਮੁਨੀਆਂ ਨੇ ਸਵੇਰੇ ਸਵਨ (ਯੱਗ ਸਬੰਧੀ ਵਿਧੀ ਵਿਸ਼ੇਸ਼) ਕਰ ਕੇ ਵਿਧੀ ਪੂਰਵਕ ਇੰਦ੍ਰ ਦਾ ਭਾਗ ਦੇ ਕੇ ਅਤੇ ਪਾਪ ਦੂਰ ਕਰਨ ਵਾਲੀ ਸੋਮ ਲਤਾ ਦਾ ਰਸ ਕਢ ਕੇ ਦੁਪਹਿਰ ਦਾ ਸਵਨ ਕੀਤਾ ਗਿਆ । ਮੁੜ ਮਹਾਰਾਜ ਅਤੇ ਬ੍ਰਾਹਮਣਾਂ ਨੇ ਸ਼ਾਸਤ੍ਰ ਦੀ ਵਿਧੀ ਅਨੁਸਾਰ ਤੀਜਾ ਸ਼ਾਮ ਦਾ ਸਵਨ ਕੀਤਾ । (3—7) ਇਸ ਯੱਗ ਵਿਚ ਕਿਸੇ ਤਰ੍ਹਾਂ ਦੀ ਕਮੀ ਨਹੀਂ ਹੋਈ । ਪੂਰਣ ਗਿਆਨੀਆਂ ਦੇ ਯੱਗ ਕਰਵਾਉਣ ਲਈ ਹਾਜ਼ਰ ਹੋਣ ਕਰਕੇ, ਕੋਈ ਆਹੂਤੀ ਭੁਲ ਨਾਲ ਜਾਂ ਬਿਨਾ ਉਦੇਸ਼ ਦੇ ਨਹੀਂ ਦਿੱਤੀ ਗਈ । ਜਿਹੜਾ ਕੰਮ ਕੀਤਾ ਗਿਆ ਉਹ ਕਲਿਆਣਕਾਰੀ ਹੀ ਕੀਤਾ ਗਿਆ । 8. ਯੱਗ ਕਾਲ ਵਿਚ ਕੋਈ ਵੀ ਬ੍ਰਾਹਮਣ ਭੁੱਖਾ-ਪਿਆਸਾ ਨਹੀਂ ਰਿਹਾ । ਨਾ ਹੀ ਉਥੇ ਕੋਈ ਅਜਿਹਾ ਬ੍ਰਾਹਮਣ ਦਿਸਦਾ ਸੀ ਜਿਹੜਾ ਮੂਰਖ ਹੋਵੇ ਅਤੇ ਨਾ ਉਥੇ ਅਜਿਹਾ ਹੀ ਕੋਈ ਬ੍ਰਾਹਮਣ ਸੀ ਜਿਸ ਪਾਸ ਸੈਂਕੜੇ ਸ਼ਿਸ਼ ਨਾ ਹੋਣ । 9. ਇਹੋ ਹੀ ਨਹੀਂ ਕਿ ਉਥੇ ਨਿਰੇ ਬ੍ਰਾਹਮਣਾਂ ਨੂੰ ਹੀ ਭੋਜਨ ਦਿਤਾ ਜਾਂਦਾ ਸੀ, ਸਗੋਂ ਸੂਦ੍ਰਾਂ, ਨੌਕਰਾਂ, ਚਾਕਰਾਂ ਨੂੰ ਵੀ ਭੋਜਨ ਮਿਲਦਾ ਸੀ । ਇਨ੍ਹਾਂ ਤੋਂ ਇਲਾਵਾ ਤਪੱਸਵੀ, ਸੰਨਿਆਸੀ ਭੀ ਉਥੋਂ ਭੋਜਨ ਪ੍ਰਾਪਤ ਕਰਦੇ ਸਨ । 10. ਬੁੱਢੇ, ਰੋਗੀ, ਤੀਵੀਆਂ ਅਤੇ ਬਾਲਕ ਬਾਰ ਬਾਰ ਭੋਜਨ ਕਰਦੇ ਸਨ, ਤਾਂ

ਵੀ ਭੋਜਨ ਕਰਾਉਣ ਵਾਲੇ ਨਹੀਂ ਉਕਤਾਉਂਦੇ ਸਨ। 11. ਮਹਾਰਾਜਾ ਦੀ ਆਗਿਆ ਸੀ ਇਸ ਲਈ ਭੰਡਾਰੀ ਲੋਕ ਅਨਾਜ ਅਤੇ ਵਸਤ੍ਰ ਆਦਿ ਦਾ ਦਾਨ ਬੜੀ ਉਦਾਰਤਾ ਨਾਲ ਦਿਲ ਖੋਲ੍ਹ ਕੇ ਦਿੰਦੇ ਸਨ। 12. ਕੱਚੇ ਪੱਕੇ ਅਨਾਜ ਦੇ ਢੇਰ ਪਹਾੜਾਂ ਵਾਂਗ ਉਚੇ ਲਗੇ ਰਹਿੰਦੇ ਸਨ ਜਿਹੜਾ ਜੋ ਕੁਝ ਮੰਗਦਾ ਸੀ ਉਸਨੂੰ ਰੋਜ਼ ਹੀ ਉਸੇ ਤਰ੍ਹਾਂ ਦਾ ਭੋਜਨ ਦਿਤਾ ਜਾਂਦਾ ਸੀ। 13. ਅਨੇਕਾਂ ਦੇਸ਼ਾਂ ਤੋਂ ਆਏ ਇਸਤ੍ਰੀ ਪੁਰਖਾਂ ਦੇ ਝੁੰਡਾਂ ਦੇ ਝੁੰਡ ਰੋਜ਼ ਭੋਜਨ ਨਾਲ ਤ੍ਰਿਪਤ ਹੁੰਦੇ ਸਨ। 14. ਸੁਆਦਲੇ ਭੋਜਨ ਨਾਲ ਤ੍ਰਿਪਤ ਹੋਏ ਬ੍ਰਾਹਮਣਾਂ ਦੇ ਆਸ਼ੀਰਵਾਦ ਸੂਚਕ ਸ਼ਬਦ ਮਹਾਰਾਜਾ ਨੂੰ ਹਰ ਥਾਂ ਤੇ ਸੁਣਾਈ ਪੈਂਦੇ ਸਨ। 15. ਵਸਤ੍ਰਾਂ ਅਤੇ ਗਹਣਿਆਂ ਨਾਲ ਸਜੇ ਹੋਏ ਦੂਜੇ ਰਾਜਿਆਂ ਦੇ ਨੌਕਰ ਚਾਕਰ ਵੀ ਬ੍ਰਾਹਮਣਾਂ ਦੀ ਸਭ ਤਰ੍ਹਾਂ, ਨਾਲ ਸੇਵਾ ਕਰਦੇ ਅਤੇ ਉਨ੍ਹਾਂ ਦੀ ਸੇਵਾ ਲਈ ਮਣੀਆਂ ਨਾਲ ਸਜੇ ਹੋਏ ਕੁੰਡਲਧਾਰੀ ਹੋਰ ਲੋਕੀ ਸਨ। 16. ਇਕ ਸਵਨ ਦੇ ਸਮਾਪਤ ਹੋਣ ਤੇ ਅਤੇ ਦੂਜੇ ਸਵਨ ਦੇ ਸ਼ੁਰੂ ਹੋਣ ਵਿਚੋਲੇ ਜਿਹੜਾ ਸਮਾਂ ਬਚਦਾ ਸੀ, ਉਸ ਵਿਚ, ਇਕ ਦੂਜੇ ਨੂੰ ਵਿਦਵਤਾ ਵਿਚ ਹਰਾਉਣ ਦੀ ਇੱਛਾ ਨਾਲ ਵਿਦਵਾਨ ਬ੍ਰਾਹਮਣ ਆਪਸ ਵਿਚ ਧਾਰਮਿਕ ਸ਼ਾਸਤ੍ਰਾਰਥ ਕਰਦੇ ਸਨ। 17. ਉਸ ਯੱਗ ਵਿਚ ਕੁਸ਼ਲ ਬ੍ਰਾਹਮਣ ਸ਼ਾਸ਼ਤ੍ਰ ਅਨੁਸਾਰ ਰੋਜ਼ਮਰ੍ਹਾ ਯੱਗ ਕਰਮ ਕਰਦੇ ਕਰਾਉਂਦੇ ਸਨ। 18. ਇਸ ਯੱਗ ਵਿਚ ਅਜਿਹਾ ਕੋਈ ਬ੍ਰਾਹਮਣ ਨਹੀਂ ਸੀ ਜਿਹੜਾ ਵੇਦ ਅਤੇ ਵੇਦਾਂਗ ਦੇ ਗਿਆਨ ਤੋਂ ਰਹਿਤ ਹੋਵੇ। ਅਤੇ ਮਹਾਰਾਜ ਦਾ ਕੋਈ ਅਜਿਹਾ ਮੈਂਬਰ ਨਹੀਂ ਸੀ, ਜਿਹੜਾ ਬ੍ਰਤਧਾਰੀ ਨਾ ਹੋਵੇ, ਜਾਂ ਬੋਲ ਚਾਲ ਵਿਚ ਚਤੁਰ ਨਾ ਹੋਵੇ। 19. ਉਸ ਯੱਗ ਵਿਚ ਲਕੜੀ ਦੇ ਮੋਟੇ ਮੋਟੇ ਇੱਕੀ ਖੰਭੇ ਗੱਡੇ ਗਏ ਸਨ। ਇਨ੍ਹਾਂ ਵਿਚੋਂ 6 ਬੇਲ ਦੇ, 6 ਖੈਰ (ਲਕੜੀ ਵਿਸ਼ੇਸ਼) ਦੇ, 1 ਲਸੂੜੇ ਦਾ ਅਤੇ ੩ ਦੇਵਦਾਰ ਦੇ ਸਨ। (20—21) ਯੱਗ ਕਾਰਜ ਵਿਚ ਨਿਪੁਣ ਸ਼ਾਸਤ੍ਰੀਆਂ ਨੇ ਯੱਗ-ਸ਼ਾਲਾ ਦੀ ਸ਼ੋਭਾ ਵਧਾਉਣ ਲਈ ਇਨ੍ਹਾਂ ਖੰਭਿਆਂ ਨੂੰ ਸੋਨੇ ਦੇ ਪਤ੍ਰਿਆਂ ਨਾਲ ਮੜ੍ਹਵਾਇਆ ਹੋਇਆ ਸੀ। 22. ਇੱਕੀ ਖੰਭੇ ਕਾਫ਼ੀ ਉਚੇ ਸਨ ਅਤੇ ਸਾਰੇ ਕਪੜਿਆਂ ਨਾਲ ਸਜਾਏ ਹੋਏ ਸਨ। 23. ਠੀਕ ਢੰਗ ਨਾਲ ਕਾਰੀਗਰਾਂ ਨੇ ਬਣਾਕੇ ਉਹਨਾਂ ਨੂੰ ਬਹੁਤ ਮਜ਼ਬੂਤੀ ਨਾਲ ਜ਼ਮੀਨ ਵਿਚ ਗੱਡਿਆ ਸੀ। ਜਿਸ ਨਾਲ ਉਹ ਹਿੱਲ ਨਾ ਸਕਣ, ਅਤੇ ਇਹ ਖੰਭੇ ਬਹੁਤ ਚਿਕਨੇ ਅਤੇ ਅਠ ਪਹਲੂ ਬਣਾਏ ਗਏ ਸਨ। 24. ਇਨ੍ਹਾਂ ਖੰਭਿਆਂ ਤੇ ਵਸਤ੍ਰ ਲਪੇਟੇ ਗਏ ਸਨ ਅਤੇ ਇਹ ਫੁੱਲਾਂ ਅਤੇ ਚੰਦਨ ਨਾਲ ਸਜਾਏ ਗਏ ਸਨ। ਉਸ ਸਮੇਂ ਇਨ੍ਹਾਂ ਦੀ ਸ਼ੋਭਾ ਅਕਾਸ਼ ਵਿਚ ਸਪਤ ਰਿਸ਼ੀਆਂ ਵਾਂਗ ਦਿਸਦੀ ਸੀ। 25. ਜਿਤਨੀਆਂ ਵੱਡੀਆਂ ਅਤੇ ਜਿਤਨੀਆਂ ਲੋੜੀਂਦੀਆਂ ਇੱਟਾਂ ਸਨ ਉਨ੍ਹਾਂ ਨਾਲ ਸ਼ਿਲਪ ਨਿਪੁਨ ਬ੍ਰਾਹਮਣਾਂ ਨੇ ਅਗਨੀ ਕੁੰਡ ਨੂੰ ਤਿਆਰ ਕੀਤਾ ਸੀ। ਰਾਜਸਿੰਘ ਮਹਾਰਾਜਾ ਦਸ਼ਰਥ ਦੇ ਯੱਗ ਵਿਚ ਚਤੁਰ ਬ੍ਰਾਹਮਣਾਂ ਨੇ ਸੋਨੇ ਦੀਆਂ ਇੱਟਾਂ ਨਾਲ ਪੰਖ ਬਣਾ ਕੇ ਅਠਾਰਾਂ ਪ੍ਰਤਾਂ ਦਾ ਇਕ ਗਰੁੜ ਬਣਾਇਆ। (26—27) ਜਿਹੋ ਜਿਹੀ ਸ਼ਾਸਤ੍ਰਾਂ ਵਿਚ ਵਿਧੀ ਦੱਸੀ ਗਈ ਸੀ, ਉਸ ਅਨੁਸਾਰ ਜਿਸ ਦੇਵਤੇ ਲਈ ਜਿਹੜਾ ਪਸ਼ੂ ਚਾਹੀਦਾ ਸੀ ਉਹ ਬੰਨ੍ਹਿਆ ਗਿਆ। ਢੰਗ ਨਾਲ ਸੱਪ ਅਤੇ ਪਕਸ਼ੀ ਵੀ ਸਤੇਸ਼ਾਲਾ ਵਿਚ ਲਿਆਦੇ ਗਏ। 28. ਰਿਤਵਿਜਾਂ ਨੇ ਘੋੜੇ

ਅਤੇ ਪਾਣੀ ਵਿਚ ਚਲਣ ਵਾਲੇ ਜੰਤੂ ਕਛਪ ਆਦਿ ਸ਼ਾਸਤ੍ਰ ਰੀਤੀ ਨਾਲ ਠੀਕ ਥਾਂ ਤੇ ਬੰਨ੍ਹੇ। 29. ਉਨ੍ਹਾਂ ਖੰਭਿਆਂ ਵਿਚ ਤਿੰਨ ਸੌ ਪਸੂ ਅਤੇ ਹਰ ਇਕ ਦਿਸ਼ਾ ਵਿਚ ਘੁੰਮ ਕੇ ਆਇਆ ਹੋਇਆ ਮਹਾਰਾਜ ਦਾ ਬਹੁਤ ਉਤਮ ਘੋੜਾ ਬੰਨ੍ਹਿਆ ਗਿਆ। 30. ਕੌਸ਼ਲਿਆ ਜੀ ਨੇ ਉਸ ਘੋੜੇ ਦੀ ਚੰਗੀ ਤਰ੍ਹਾਂ ਪੂਜਾ ਕੀਤੀ ਅਤੇ ਖੁਸ਼ ਹੋਕੇ ਤਿੰਨ ਤਲਵਾਰਾਂ ਨਾਲ ਉਸ ਘੋੜੇ ਦੇ ਟੁਕੜੇ ਕੀਤੇ। 31. ਮੁੜ ਪਰਮ ਸਿੱਧੀ ਦੀ ਕਾਮਨਾ ਨਾਲ ਕੌਸ਼ਲਿਆ ਜੀ ਉਸ ਮਰੇ ਹੋਏ ਘੋੜੇ ਦੀ ਰੱਖਿਆ ਕਰਨ ਲਈ ਇਕ ਰਾਤ, ਮੁਰਦੇ ਦੇ ਛੂਹਣ ਦੀ ਘ੍ਰਿਣਾਂ ਤੋਂ ਰਹਿਤ ਮਨ ਨਾਲ ਉਸ ਦੇ ਪਾਸ ਰਹੀ। 32. ਮੁੜ ਹੋਤਾ (ਪੁਜਾਰੀ) ਅਧਵਰਯੂ (ਯੱਗ ਕਰਤਾ) ਅਤੇ ਉਦਗਾਤਾਵਾਂ (ਮੰਤ੍ਰ ਪੜ੍ਹਨ ਵਾਲੇ, ਨੇ ਕੌਸ਼ਲਯਾ ਜੀ ਨੂੰ, ਪਰਿਵ੍ਰਿਤੀ ਨੂੰ ਅਤੇ ਵਾਵਾਤਾਂ ਨੂੰ ਘੋੜੇ ਨਾਲ ਨਿਯੋਜਿਤ ਕੀਤਾ। 33. ਇਕਾਗ੍ਰਚਿਤ ਹੋ ਕੇ ਰਿਤਵਿਜਾਂ ਨੇ ਉਸ ਘੋੜੇ ਦੀ ਚਰਬੀ ਲਈ ਅਤੇ ਉਸ ਨੂੰ ਢੰਗ ਅਨੁਸਾਰ ਅੱਗ ਤੇ ਚੜ੍ਹਾ ਕੇ ਪਕਾਇਆ। 34. ਮਹਾਰਾਜ ਦਸ਼ਰਥ ਹੋਮ ਕਾਲ (ਹਵਨ ਦੇ ਸਮੇਂ) ਵਿਚ ਚਰਬੀ ਦੇ ਪਕਾਉਣ ਤੇ ਨਿਕਲੀ ਹੋਈ ਗੰਧ ਨੂੰ ਸ਼ਾਸਤ੍ਰ ਦੀ ਵਿਧੀ ਅਨੁਸਾਰ ਸਮੇਂ ਅਨੁਸਾਰ ਸੁੰਘ ਸੁੰਘ ਕੇ, ਆਪਣੇ ਪਾਪਾਂ ਨੂੰ ਖ਼ਤਮ ਕਰਨ ਲੱਗੇ। 35. ਸੋਲਾਂ ਰਿਤਵਿਜ ਉਸ ਘੋੜੇ ਦੇ ਅੰਗ ਕੱਟ ਕੱਟ ਕੇ ਵਿਧੀ ਪੂਰਵਕ ਅੱਗ ਵਿਚ ਹਵਨ ਕਰਨ ਲੱਗੇ। 36. ਹੋਰ ਯੱਗਾਂ ਵਿਚ ਪਾਕਰ (ਖਾਸ ਲੱਕੜੀ) ਦੀ ਲਕੜੀ ਨਾਲ ਹਵਾ ਦੀ ਆਹੂਤੀ ਦਿਤੀ ਜਾਂਦੀ ਹੈ, ਪਰ ਇਕ ਅਸ਼ਵ ਮੇਧ ਵਿਚ ਹੀ ਇਹ ਕੰਮ ਵੇਤ (ਲੱਕੜੀ) ਤੋਂ ਲਿਆ ਜਾਂਦਾ ਹੈ। 37. ਕਲਪਸੂਤ੍ਰ ਅਤੇ ਬ੍ਰਾਹਮਣ ਭਾਗ ਵਿਚ ਅਸ਼ਵਮੇਧ ਯੱਗ ਵਿਚ ਤਿੰਨ ਦਿਨ ਸਮਨ ਕ੍ਰਿਆ ਕਰਨ ਲਈ ਲਿਖਿਆ ਹੋਇਆ ਹੈ, ਉਨ੍ਹਾਂ ਵਿਚੋਂ ਪਹਿਲੇ ਦਿਨ ਅਗਨੀਸ਼ਟੋਮ ਦਿਨ ਹੁੰਦਾ ਹੈ, ਦੂਜਾ ਉਕਥ, ਤੀਜਾ ਅਤਿਰਾਤ੍ਰਿ--ਸੋ ਇਹ ਵੀ ਸ਼ਾਸਤ੍ਰ ਵਿਧੀ ਦੇ ਅਨੁਸਾਰ ਅਤੇ ਹੋਰ ਬਹੁਤ ਸਾਰੇ ਵਿਧਾਨ ਕੀਤੇ ਗਏ। (38—39) ਜਯੋਤਿਸ਼ਟੋਮ, ਆਯੁਸ਼ਟੋਮ, ਅਤਿਰਾਤ੍ਰਿ, ਅਭਿਜਿਤ, ਵਿਸ਼ਵਜਿਤ, ਆਪਤੋਰਯਾਮ, ਮਹਾ ਯੱਗ ਕੀਤੇ ਗਏ। 40. ਆਪਣੇ ਕੁਲ ਦੀ ਬ੍ਰਿਧੀ ਲਈ ਮਹਾਰਾਜ ਦਸ਼ਰਥ ਨੇ ਇਸ ਮਹਾਯੱਗ ਦੀ ਵਿਧੀ ਅਨੁਸਾਰ ਸਮਾਪਤੀ ਕਰਕੇ ਪੂਰਵ ਦਿਸ਼ਾ ਦਾ ਰਾਜ ਹੋਤਾ ਨੂੰ, ਪੱਛਮ ਦਾ ਅਧਵਰਯੂ ਨੂੰ, ਦਕਸ਼ਣ ਦਿਸ਼ਾ ਦਾ ਬ੍ਰਹਮਾ ਨੂੰ ਅਤੇ ਉਤਰ ਦਿਸ਼ਾ ਦਾ ਉਦਗਾਤਾ ਨੂੰ, ਯੱਗ ਦੀ ਦਕਸ਼ਿਣਾ ਆਦਿ ਵਿਚ ਦਿਤਾ। ਮਨੂ ਨੇ ਜਿਸ ਤਰ੍ਹਾਂ ਆਪਣੇ ਮਹਾਯੱਗ ਵਿਚ, ਪੂਰਵਕਾਲ ਵਿਚ,ਦਕਸ਼ਣਾ ਦਿਤੀ ਸੀ. ਉਸੇ ਤਰ੍ਹਾਂ, ਦਸ਼ਰਥ ਜੀ ਨੇ ਦਕਸ਼ਣਾ ਦਿਤੀ। ਤਦ ਯੱਗ ਨੂੰ ਸ਼ਾਸਤ੍ਰ ਅਨੁਸਾਰ ਵਿਧੀ ਪੂਰਵਕ ਸਮਾਪਤ ਕਰ ਕੇ, ਮਹਾਰਾਜ ਦਸ਼ਰਥ ਨੇ ਰਿਤਵਿਜਾਂ ਨੂੰ ਧਰਤੀ ਦਾਨ ਕਰ ਦਿਤੀ। (41—43) ਜਦ ਦਸ਼ਰਥ ਨੇ ਆਪਣੇ ਰਾਜ ਦੀ ਸਾਰੀ ਭੂਮੀ ਯੱਗ ਕਰਨ ਵਾਲੇ ਬ੍ਰਾਹਮਣਾਂ ਨੂੰ ਦੇ ਦਿਤੀ, ਤਦ ਸਭ ਬ੍ਰਾਹਮਣ ਨਿਸ਼ਪਾਪ ਮਹਾਰਾਜ ਦਸ਼ਰਥ ਜੀ ਨੂੰ ਕਹਿਣ ਲੱਗੇ ਕਿ, ਹੇ ਸੁਆਮੀ ! ਇਸ ਭੂਮੀ ਦੀ ਰਖਿਆ ਤਾਂ ਤੁਸੀਂ ਹੀ ਕਰ ਸਕਦੇ ਹੋ। ਨਾ ਤਾਂ ਸਾਨੂੰ ਭੂਮੀ ਦੀ ਲੋੜ ਹੈ ਅਤੇ ਨਾ ਅਸੀਂ ਇਸ ਦਾ ਪਾਲਨ ਹੀ ਕਰਨ ਵਿਚ ਸਮਰੱਥ ਹਾਂ। ਕਿਉਂ ਜੋ ਅਸੀਂ ਵੇਦ ਪਾਠ ਵਿਚ ਲੱਗੇ ਰਹਿੰਦੇ ਹਾਂ। ਭਾਵ ਇਹ ਕਿ ਸਾਨੂੰ ਜ਼ਿਮੀਂਦਾਰੀ ਜਾਂ ਰਾਜ ਦੇ ਝੰਝਟਾਂ ਵਿਚ ਪੈਣ ਦੀ ਫੁਰਸਤ ਕਿਥੇ ? ਇਸ ਲਈ ਤੁਸੀਂ ਸਾਨੂੰ

ਭੂਮੀਦਾਨ ਦੇ ਬਦਲੇ ਮਣਿ, ਰਤਨ, ਸੋਨਾ, ਗਊਆਂ—ਜੋ ਚਾਹੋ– ਦੇ ਦਿਓ । ਅਸੀਂ ਭੂਮੀ ਲੈਕੇ ਕੀ ਕਰਾਂਗੇ ? ਵੇਦ ਪਾਰਗ ਬ੍ਰਾਹਮਣਾਂ ਦੇ ਇਹ ਵਚਨ ਸੁਣ, ਮਹਾਰਾਜ ਨੇ ਇਕ ਲੱਖ ਗਊਆਂ, ਦਸ ਕਰੋੜ ਸੋਨੇ ਦੀਆਂ ਮੋਹਰਾਂ, ਚਾਲੀ ਕਰੋੜ ਚਾਂਦੀ ਦੇ ਰੁਪਏ ਸਭ ਰਿਤਵਿਜਾਂ ਨੂੰ ਦਿੱਤੇ । (44 – 48) ਉਨ੍ਹਾਂ ਸਾਰਿਆਂ ਨੇ ਦਕਸ਼ਿਣਾ ਵਿਚ ਮਿਲਿਆ ਸਾਰਾ ਧਨ (ਵੰਡਣ ਲਈ) ਵਿਸ਼ਿਸ਼ਠ ਜੀ ਤੇ ਰਿਸ਼ਯਸ਼੍ਰਿੰਗ ਜੀ ਦੇ ਸਾਮ੍ਹਣੇ ਰਖ ਦਿੱਤਾ । 49. ਉਨ੍ਹਾਂ ਨਿਆਏ ਅਨੁਸਾਰ ਹਿੱਸਾ ਕਰਕੇ ਸਭ ਨੂੰ ਧਨ ਵੰਡ ਦਿੱਤਾ । ਉਹ ਸਾਰੇ ਆਪਣਾ ਆਪਣਾ ਹਿੱਸਾ ਲੈ ਕੇ ਅਤੇ ਬਹੁਤ ਖ਼ੁਸ਼ ਹੋ ਕੇ ਕਹਿਣ ਲਗੇ, ਅਸੀਂ ਬਹੁਤ ਖ਼ੁਸ਼ ਹਾਂ । 50. ਮੁੜ ਮਹਾਰਾਜ ਨੇ ਉਨ੍ਹਾਂ ਲੋਕਾਂ ਵਿਚ ਜਿਹੜੇ ਯਗ ਵੇਖਣ ਆਏ ਹੋਏ ਸਨ, ਮੋਹਰਾਂ ਵੰਡੀਆਂ ਅਤੇ ਜਾਂਬੂ ਨਦ ਦੇ ਸੋਨੇ ਦੀਆਂ ਕਈ ਕਰੋੜ ਮੋਹਰਾਂ ਹੋਰ ਬ੍ਰਾਹਮਣਾਂ ਨੂੰ ਦਿੱਤੀਆਂ । 51. ਉਸ ਦੇ ਉਪਰੰਤ ਮਹਾਰਾਜ ਦਸ਼ਰਥ ਨੇ ਇਕ ਨਿਰਧਨ ਬ੍ਰਾਹਮਣ ਨੂੰ ਉਸ ਦੇ ਮੰਗਣ ਤੇ, ਆਪਣੇ ਹੱਥ ਦੇ ਕੜੇ ਉਤਾਰ ਕੇ ਦੇ ਦਿੱਤੇ । 52. ਬ੍ਰਾਹਮਣਾਂ ਨੂੰ ਖ਼ੁਸ਼ ਵੇਖ ਕੇ, ਬ੍ਰਾਹਮਣਾਂ ਦੇ ਪਿਆਰੇ ਮਹਾਰਾਜ ਨੇ ਬਹੁਤ ਖ਼ੁਸ਼ ਹੋ ਉਨ੍ਹਾਂ ਨੂੰ ਪ੍ਰਣਾਮ ਕੀਤਾ । 53. ਇਸ ਤੇ ਉਦਾਰ, ਵੀਰ ਸ੍ਰੇਸ਼ਠ ਅਤੇ ਪ੍ਰਿਥਵੀ ਤੇ ਪਸਰ ਕੇ ਪ੍ਰਣਾਮ ਕਰਦੇ ਹੋਏ ਮਹਾਰਾਜ ਨੂੰ, ਬ੍ਰਾਹਮਣਾਂ ਨੇ ਕਈ ਤਰ੍ਹਾਂ ਦੇ ਆਸ਼ੀਰਵਾਦ ਦਿੱਤੇ । 54. ਉਦਾਰਚਿਤ ਮਹਾਰਾਜ ਦਸ਼ਰਥ, ਪਾਪ ਨਾਸ਼ਕ, ਸਵਰਗ ਨੂੰ ਦੇਣ ਵਾਲੇ ਅਤੇ ਹੋਰ ਰਾਜਿਆਂ ਲਈ ਦੁਰਲਭ ਇਸ ਉਤਮ ਯੱਗ ਨੂੰ ਕਰ ਰਿਸ਼ਯਸ਼੍ਰਿੰਗ ਜੀ ਨੂੰ ਕਹਿਣ ਲਗੇ–ਹੇ ਸੁਵ੍ਰਤ ! ਹੁਣ ਤੁਸੀਂ ਮੇਰੇ ਕੁਲ ਦੀ ਵ੍ਰਿੱਧੀ ਲਈ ਉਪਾਇ ਕਰੋ । (55—56) ਇਹ ਸੁਣ ਕੇ ਅਤੇ 'ਇਹੋ ਹੀ ਹੋਵੇਗਾ' ਕਹਿ ਕੇ ਬ੍ਰਾਹਮਣ ਸ੍ਰੇਸ਼ਠ ਰਿਸ਼ਯਸ਼੍ਰਿੰਗ ਕਹਿਣ ਲਗੇ–-ਹੇ ਰਾਜਨ ! ਤੁਹਾਡੇ ਵੰਸ਼ ਨੂੰ ਵਧਾਉਣ ਵਾਲੇ ਚਾਰ ਪੁੱਤਰ ਹੋਣਗੇ । 57. ਬਾਲ ਕਾਂਡ ਦਾ ਚੌਦ੍ਹਵਾਂ ਸਰਗ ਸਮਾਪਤ ਹੋਇਆ ।

---

## ਪੰਦਰਵਾਂ ਸਰਗ

ਬੁਧੀਮਾਨ, ਵੇਦਾਂ ਨੂੰ ਜਾਨਣ ਵਾਲੇ ਰਿਸ਼ਯਸ਼੍ਰਿੰਗ ਜੀ, ਕੁਝ ਸਮੇਂ ਤਕ ਧਿਆਨ ਮਗਨ ਰਹਿ ਕੇ, ਮਹਾਰਾਜ ਦਸ਼ਰਥ ਜੀ ਨੂੰ ਕਹਿਣ ਲਗੇ ਕਿ ਹੇ ਰਾਜਨ ! ਮੈਂ ਤੁਹਾਡੇ ਲਈ ਅਥਰਵ-ਵੇਦ ਵਿਚ ਕਹੀ ਹੋਈ ਪੁਤ੍ਰੇਸ਼ਟਿ ਯੱਗ ਦੀ ਵਿਧੀ ਅਨੁਸਾਰ, ਸਿੱਧੀ ਦੇਣ ਵਾਲਾ ਪੁਤ੍ਰੇਸ਼ਟਿ ਯੱਗ ਕਰਾਂਗਾ; ਜਿਸ ਨਾਲ ਤੁਹਾਡੀ ਮਨੋ–ਕਾਮਨਾ ਪੂਰੀ ਹੋਵੇਗੀ । (1—2) ਇਹ ਕਹਿ ਕੇ, ਪੁੱਤਰ ਪ੍ਰਾਪਤੀ ਲਈ, ਉਨ੍ਹਾਂ ਪੁਤ੍ਰੇਸ਼ਟਿ ਯੱਗ ਸ਼ੁਰੂ ਕੀਤਾ, ਅਤੇ ਵਿਧੀ ਪੂਰਵਕ ਮੰਤ੍ਰ ਪੜ੍ਹ ਕੇ ਉਹ ਆਹੂਤੀ ਦੇਣ ਲਗੇ । 3. ਤਦ ਦੇਵਤਾ, ਗੰਧਰਵ, ਸਿੱਧ ਅਤੇ ਮਹਾਰਿਸ਼ੀ, ਆਪਣਾ ਆਪਣਾ ਯੱਗ ਭਾਗ ਲੈਣ ਲਈ ਵਿਧੀ ਅਨੁਸਾਰ ਆ ਜਮ੍ਹਾਂ ਹੋਏ । 4. ਇਸ ਯੱਗ ਵਿਚ ਤਰਤੀਬਵਾਰ ਇਕੱਠੇ ਹੋਏ ਦੇਵਤਿਆਂ ਨੇ ਸਿਰਜਨਹਾਰ ਬ੍ਰਹਮਾ ਜੀ ਨੂੰ ਬੇਨਤੀ ਕੀਤੀ । 5. ਹੇ ਭਗਵਾਨ ! ਤੁਹਾਡੀ ਕ੍ਰਿਪਾ ਨਾਲ ਰਾਵਣ ਨਾਂ ਦਾ ਰਾਕਸ਼ਸ਼, ਆਪਣੇ ਬਲ ਨਾਲ ਸਾਨੂੰ ਬਹੁਤ ਸਤਾ ਰਿਹਾ ਹੈ

ਅਤੇ ਅਸੀਂ ਉਸ ਦਾ ਕੁਝ ਵੀ ਨਹੀਂ ਕਰ ਸਕਦੇ। 6. ਕਿਉਂ ਜੋ ਤੁਸਾਂ ਪਹਿਲਾਂ ਹੀ ਖੁਸ਼ ਹੋ ਉਸ ਨੂੰ ਵਰਦਾਨ ਦੇ ਦਿੱਤਾ ਹੈ, ਇਸ ਲਈ ਅਸੀਂ ਸਭ ਉਸ ਵਰਦਾਨ ਦਾ ਆਦਰ ਕਰਦੇ ਹੋਏ ਉਸ ਨੂੰ ਖਿਮਾ ਕਰਦੇ ਹਾਂ। 7. ਉਹ ਤਿੰਨਾਂ ਲੋਕਾਂ ਨੂੰ ਸਤਾ ਰਿਹਾ ਹੈ ਅਤੇ ਲੋਕਪਾਲਾਂ ਨਾਲ ਦੁਸ਼ਮਣੀ ਕਰਕੇ, ਸਵਰਗ ਦੇ ਰਾਜੇ ਇੰਦ੍ਰ ਨੂੰ ਵੀ ਨੀਚਾ ਵਿਖਾਉਣਾ ਚਾਹੁੰਦਾ ਹੈ। 8. ਕੀ ਰਿਸ਼ੀ, ਕੀ ਯਕਸ਼, ਕੀ ਗੰਧਰਵ, ਕੀ ਦੇਵਤਾ, ਕੀ ਬ੍ਰਾਹਮਣ, ਆਪ ਦੇ ਵਰਦਾਨ ਦੇ ਪ੍ਰਭਾਵ ਨਾਲ, ਉਹ ਅਭਿਮਾਨੀ ਹੋ, ਕਿਸੇ ਨੂੰ ਵੀ ਕੁਝ ਨਹੀਂ ਸਮਝਦਾ। 9. ਉਸ ਨੂੰ ਨਾ ਤਾਂ ਸੂਰਜ ਹੀ ਗਰਮੀ ਪਹੁੰਚਾ ਸਕਦਾ ਹੈ ਅਤੇ ਨਾ ਹਵਾ ਹੀ ਉਸ ਦੇ ਨੇੜੇ ਫਟਕ ਸਕਦੀ ਹੈ। ਉਸ ਨੂੰ ਵੇਖ ਕੇ ਸਮੁੰਦਰ ਵੀ ਆਪਣਾ ਲਹਿਰਾਉਣਾ ਬੰਦ ਕਰ ਦਿੰਦਾ ਹੈ। 10. ਉਸ ਡਰਾਉਂਦੇ ਰਾਖਸ਼ ਨੂੰ ਵੇਖਦਿਆਂ ਸਾਨੂੰ ਵੀ ਡਰ ਲਗਣ ਲਗਦਾ ਹੈ। ਇਸ ਲਈ ਹੇ ਭਗਵਾਨ! ਉਸ ਦੇ ਨਾਸ਼ ਦਾ ਕੋਈ ਉਪਾ ਕਰੋ। 11. ਉਨ੍ਹਾਂ ਸਾਰੇ ਦੇਵਤਿਆਂ ਦੇ ਇਹ ਵਚਨ ਸੁਣ ਕੇ ਬ੍ਰਹਮਾ ਜੀ ਕੁਝ ਸੋਚ ਕੇ ਕਹਿਣ ਲੱਗੇ—ਮੈਂ ਉਸ ਦੁਸ਼ਟ ਨੂੰ ਮਾਰਨ ਦਾ ਉਪਾ ਸੋਚ ਲਿਆ ਹੈ। 12. ਰਾਵਣ ਦੇ ਵਰ ਮੰਗਣ ਤੇ ਅਸਾਂ ਉਸ ਨੂੰ ਗੰਧਰਵ, ਯਕਸ਼, ਦੇਵਤਾ, ਦਾਨਵ ਅਤੇ ਰਾਖਸ਼ਾਂ ਰਾਹੀਂ ਨਾ ਮਾਰੇ ਜਾਣ ਦਾ ਵਰਦਾਨ ਜ਼ਰੂਰ ਦੇ ਦਿੱਤਾ ਹੈ ਪਰ ਉਸ ਮਨੁੱਖਾਂ ਨੂੰ ਕੁਝ ਨਾ ਸਮਝ ਕੇ ਵਰਦਾਨ ਵਿਚ ਮਨੁੱਖਾਂ ਦਾ ਨਾਂ ਨਹੀਂ ਲਿਆ ਸੀ। ਇਸ ਲਈ ਸਿਵਾਏ ਮਨੁੱਖ ਦੇ ਹੋਰ ਕਿਸੇ ਦੇ ਹੱਥੋਂ ਨਹੀਂ ਮਾਰਿਆ ਜਾ ਸਕਦਾ। (13—14) ਬ੍ਰਹਮਾ ਜੀ ਦਾ ਇਹ ਪਿਆਰਾ ਬਚਨ ਸੁਣ, ਸਭ ਦੇਵਤੇ ਮਹਾਂਰਿਸ਼ੀ ਆਦਿ ਬਹੁਤ ਖੁਸ਼ ਹੋਏ। 15. ਇਤਨੀ ਦੇਰ ਤਕ ਸਖ ਚਕ੍ਰ ਗਦਾ ਅਤੇ ਪੀਲੇ ਵਸਤ੍ਰ ਧਾਰਣ ਕੀਤੇ ਹੋਏ ਮਹਾ ਤੇਜੱਸਵੀ ਜਗਤ ਪਤੀ ਭਗਵਾਨ ਵਿਸ਼ਨੂੰ ਉਥੇ ਆ ਗਏ। 16. ਜਦ ਵਿਸ਼ਨੂੰ ਭਗਵਾਨ ਬ੍ਰਹਮਾ ਜੀ ਨੂੰ ਮਿਲ ਕੇ ਉਨ੍ਹਾਂ ਪਾਸ ਬੈਠੇ ਤਦ ਦੇਵਤਿਆਂ ਨੇ ਬੜੀ ਨਿਮ੍ਰਤਾ ਨਾਲ ਉਨ੍ਹਾਂ ਦੀ ਉਸਤਤੀ ਕੀਤੀ ਅਤੇ ਕਿਹਾ—ਅਸੀਂ ਆਪ ਪਾਸੋਂ ਸਭ ਦੀ ਭਲਾਈ ਲਈ ਇਹ ਪ੍ਰਾਰਥਨਾ ਕਰਦੇ ਹਾਂ ਕਿ ਤੁਸੀਂ ਧਰਮਾਤਮਾ, ਦਾਨੀ ਅਤੇ ਰਿਸ਼ੀਆਂ ਵਾਂਗ ਤੇਜੱਸਵੀ ਅਯੋਧਿਆ ਪਤੀ ਮਹਾਰਾਜ ਦਸ਼ਰਥ ਜੀ ਦੀਆਂ ਸ੍ਰੀ ਅਤੇ ਯਸ਼ ਦੇ ਸਮਾਨ ਤਿੰਨ ਰਾਣੀਆਂ ਵਿਚ ਆਪਣੇ ਚਾਰ ਅੰਸ਼ਾਂ ਵਿਚ ਪੁੱਤਰ ਭਾਵ ਸਵੀਕਾਰ ਕਰੋ। ਤੁਸੀਂ ਮਨੁੱਖ ਸ਼ਰੀਰ ਧਾਰਣ ਕਰੋ, ਮਹਾ-ਅਭਿਮਾਨੀ ਉਸ ਰਾਵਣ ਨੂੰ, ਜਿਹੜਾ ਅਸਾਂ ਸਾਰਿਆਂ ਕੋਲੋਂ ਵੀ ਨਸ਼ਟ ਨਹੀਂ ਹੋ ਸਕਦਾ, ਯੁਧ ਵਿਚ ਹਰਾ ਦਿਉ, ਕਿਉਂ ਜੋ ਉਹ ਮੂਰਖ ਰਾਖਸ਼ ਰਾਵਣ ਦੇਵਤਿਆਂ, ਗੰਧਰਵਾਂ, ਸਿੱਧਾਂ ਅਤੇ ਮੁਨੀਆਂ ਨੂੰ ਆਪਣੇ ਬਲ ਨਾਲ ਬਹੁਤ ਸਤਾ ਰਿਹਾ ਹੈ। (17—22) ਵੇਖੋ, ਉਸ ਦੁਸ਼ਟ ਨੇ ਇੰਦ੍ਰ ਦੇ ਨੰਦਨਬਨ ਵਿਚ ਖੇਡਦਿਆਂ ਗੰਧਰਵਾਂ ਅਤੇ ਅਪਸਰਾਵਾਂ ਨੂੰ ਮਾਰ ਸੁਟਿਆ ਹੈ। ਉਸ ਦੇ ਵਧ ਲਈ, ਅਸੀਂ ਇਥੇ ਮੁਨੀਆਂ ਸਹਿਤ ਆਏ ਹਾਂ। 23. ਅਸੀਂ ਸਿੱਧ, ਗੰਧਰਵ, ਅਤੇ ਯਕਸ਼ਾਂ ਸਹਿਤ ਆਪ ਦੀ ਸ਼ਰਣ ਵਿਚ ਆਏ ਹਾਂ। ਹੇ ਦੇਵ! ਸਾਡੀ ਪਹੁੰਚ ਤਾਂ ਤੁਹਾਡੇ ਤਕ ਹੀ ਹੈ। 24. ਇਸ ਲਈ ਤੁਸੀਂ ਦੇਵਤਿਆਂ ਦੇ ਦੁਸ਼ਮਣ, ਰਾਵਣ, ਦਾ ਵੱਧ ਕਰਨ ਲਈ ਮਨੁੱਖ ਲੋਕ ਵਿਚ ਅਵਤਾਰ ਧਾਰਣ ਕਰੋ। ਇਸ ਤਰ੍ਹਾਂ ਨਾਲ ਦੇਵਤਿਆਂ ਨੇ ਭਗਵਾਨ ਵਿਸ਼ਨੂੰ ਦੀ ਉਸਤਤੀ ਕੀਤੀ 25. ਸਭ ਲੋਕਾਂ ਵਿਚ ਨਮਸਕਾਰ ਕੀਤੇ ਜਾਣ ਵਾਲੇ ਭਗਵਾਨ ਵਿਸ਼ਨੂੰ ਨੇ, ਸ਼ਰਣ ਵਿਚ ਆਏ,

ਇਕੱਠੇ ਹੋਏ ਬ੍ਰਹਮਾਦਿ ਦੇਵਤਿਆਂ ਨੂੰ ਕਿਹਾ—26. ਹੇ ਦੇਵਤਿਓ ! ਤੁਹਾਡਾ ਕਲਿਆਣ ਹੋਵੇ; ਤੁਸੀਂ ਹੁਣ ਨਾ ਡਰੋ । ਤੁਹਾਡੀ ਭਲਾਈ ਲਈ ਮੈਂ ਰਾਵਣ ਨਾਲ ਲੜਾਂਗਾ । ਮੈਂ ਪੁਤ੍ਰ, ਪੋਤ੍ਰੇ, ਮੰਤ੍ਰੀ, ਮਿੱਤ੍ਰ, ਜਾਤੀ ਵਾਲੇ ਅਤੇ ਬੰਧੂ ਬਾਂਧਵਾਂ ਸਹਿਤ, ਉਸ ਕਰੂਰ, ਦੁਸ਼ਟ ਅਤੇ ਦੇਵਤਿਆਂ ਅਤੇ ਰਿਸ਼ੀਆਂ ਲਈ ਡਰਾਉਣੇ ਰਾਵਣ ਨੂੰ ਮਾਰਾਂਗਾ ਅਤੇ ਗਿਆਰਾਂ ਹਜ਼ਾਰ ਵਰ੍ਹਿਆਂ ਤਕ ਮ੍ਰਿਤ ਲੋਕ ਵਿਚ ਰਹਿ ਕੇ, ਇਸ ਪ੍ਰਿਥਵੀ ਦਾ ਪਾਲਨ ਕਰਾਂਗਾ । (27—28) ਇਸ ਤਰ੍ਹਾਂ ਭਗਵਾਨ ਵਿਸ਼ਨੂੰ ਦੇਵਤਿਆਂ ਨੂੰ ਵਰਦਾਨ ਦੇ ਕੇ ਆਪਣੇ ਜਨਮ ਲੈਣ ਯੋਗ ਮਨੁੱਖ ਲੋਕ ਵਿਚ ਥਾਂ ਸੋਚਣ ਲਗੇ । 29. ਕਮਲਨੇਤ੍ਰ ਭਗਵਾਨ ਵਿਸ਼ਨੂੰ ਨੇ ਆਪਣੇ ਚਾਰੇ ਰੂਪਾਂ ਨਾਲ ਮਹਾਰਾਜ ਦਸ਼ਰਥ ਨੂੰ ਆਪਣਾ ਪਿਤਾ ਬਣਾਉਣਾ ਪਸੰਦ ਕੀਤਾ । 30. ਤਦ ਦੇਵ ਰਿਸ਼ੀ, ਗੰਧਰਵ, ਰੁਦ੍ਰ, ਅਪਸਰਾਗਣ । ਇਨ੍ਹਾਂ ਸਾਰਿਆਂ ਨੇ ਮਧੂ-ਸੂਦਨ ਭਗਵਾਨ ਦੀ ਉਸਤਤੀ ਕਰ—ਉਨ੍ਹਾਂ ਨੂੰ ਸੰਤੁਸ਼ਟ ਕੀਤਾ । 31. ਅਤੇ ਕਿਹਾ, ਹੇ ਪ੍ਰਭੋ ! ਇਸ ਉਦੰਡ, ਬੜੇ ਤੇਜੱਸਵੀ, ਬਹੁਤੇ ਅਹੰਕਾਰੀ, ਦੇਵਤਿਆਂ ਦੇ ਦੁਸ਼ਮਣ, ਲੋਕਾਂ ਨੂੰ ਰੁਲਾਉਣ ਵਾਲੇ, ਸਾਧੂ ਤਪੱਸਵੀਆਂ ਨੂੰ ਸਤਾਉਣ ਵਾਲੇ ਅਤੇ ਭੈ-ਦਾਤਾ ਰਾਵਣ ਦਾ ਨਾਸ਼ ਕਰੋ । ਲੋਕਾਂ ਨੂੰ ਰੁਲਾਉਣ ਵਾਲੇ ਅਤੇ ਉਗ੍ਰ ਪੁਰਸ਼ਰਾਥੀ ਉਸ ਰਾਵਣ ਨੂੰ ਬੰਧੂ, ਬਾਂਧਵਾਂ ਅਤੇ ਸੈਨਾ ਸਹਿਤ ਮਾਰ ਕੇ ਅਤੇ ਸੰਸਾਰ ਦੇ ਦੁਖਾਂ ਨੂੰ ਦੂਰ ਕਰ, ਇੰਦ੍ਰ ਪਾਲਿਤ ਅਤੇ ਪਾਪ ਤੇ ਦੋਸ਼ਾਂ ਤੋਂ ਰਹਿਤ ਸਵਰਗ ਵਿਚ ਪਧਾਰੋ । (32—33) ਬਾਲ ਕਾਂਡ ਦਾ ਪੰਦਰਵਾਂ ਸਰਗ ਸਮਾਪਤ ਹੋਇਆ ।

---

## ਸੋਲ੍ਹਵਾਂ ਸਰਗ

ਦੇਵਤਿਆਂ ਦੀ ਪ੍ਰਾਰਥਨਾ ਸੁਣ, ਸਭ ਕੁਝ ਜਾਨਣ ਵਾਲੇ ਸਾਖਿਆਤ ਪਾਰਬ੍ਰਹਮ ਨਾਰਾਇਣ, ਦੇਵਤਿਆਂ ਦੇ ਆਦਰ ਲਈ, ਇਹ ਮਧੁਰ ਬਚਨ ਬੋਲੇ, ਹੇ ਦੇਵਤਿਓ ! ਇਹ ਤਾਂ ਦੱਸੋ ਕਿ ਰਾਖਸ਼ਾਂ ਦੇ ਰਾਜੇ ਅਤੇ ਮੁਨੀਆਂ ਲਈ ਕੰਡੇ ਦੇ ਤੁੱਲ ਨੂੰ ਅਸੀਂ ਕਿਸ ਤਰ੍ਹਾਂ ਮਾਰੀਏ । (1—2) ਇਹ ਸੁਣ ਦੇਵਤਿਆਂ ਨੇ ਵਿਸ਼ਨੂੰ ਨੂੰ ਕਿਹਾ—ਤੁਸੀਂ ਮਨੁੱਖ ਰੂਪ ਵਿਚ ਅਵਤਾਰ ਲੈ ਕੇ ਰਾਵਣ ਨੂੰ ਯੁੱਧ ਵਿਚ ਮਾਰੋ । 3. ਹੇ ਦੁਸ਼ਮਣਾਂ ਦੇ ਮਾਰਨ ਹਾਰ ! ਉਸ ਰਾਵਣ ਨੇ ਬਹੁਤ ਦਿਨਾਂ ਤਾਈਂ ਕਠੋਰ ਤਪ ਕਰ ਕੇ, ਲੋਕ ਕਰਤਾ ਅਤੇ ਲੋਕ ਪੂਜਿਤ ਬ੍ਰਹਮਾ ਨੂੰ ਖੁਸ਼ ਕੀਤਾ । 4. ਤਦ ਉਨ੍ਹਾਂ ਖੁਸ਼ ਹੋਕੇ, ਉਸ ਰਾਖਸ਼ ਨੂੰ ਇਹ ਵਰਦਾਨ ਦਿੱਤਾ ਕਿ ਮਨੁੱਖ ਦੇ ਸਿਵਾਏ ਸਾਡੀ ਸ੍ਰਿਸ਼ਟੀ ਦੇ ਕਿਸੇ ਵੀ ਜੀਵ ਦੇ ਮਾਰੇ ਤੂੰ ਨਹੀਂ ਮਰੇਂਗਾ । 5. ਉਹ ਮਨੁੱਖ ਨੂੰ ਨਾਚੀਜ਼ ਸਮਝਦਾ ਸੀ । ਇਸ ਲਈ ਉਸ ਨੇ ਮਨੁੱਖਾਂ ਤੋਂ ਅਭੈ ਰਹਿਣਾ ਨਾ ਮੰਗਿਆ ਅਤੇ ਬ੍ਰਹਮਾ ਜੀ ਦੇ ਵਰਦਾਨ ਨਾਲ ਉਹ ਅਭਿਮਾਨੀ ਹੋ ਗਿਆ । 6. ਇਸ ਸਮੇਂ ਉਹ ਤਿੰਨਾਂ ਲੋਕਾਂ ਨੂੰ ਉਜਾੜਦਾ ਹੈ ਅਤੇ ਇਸਤ੍ਰੀਆਂ ਨੂੰ ਪਕੜ ਕੇ ਲੈ ਜਾਂਦਾ ਹੈ, ਇਸ ਲਈ ਉਹ ਮਨੁੱਖ ਦੇ ਹੱਥੋਂ ਹੀ ਮਰ ਸਕਦਾ ਹੈ । 7. ਦੇਵਤਿਆਂ ਦੀਆਂ ਇਹ ਗੱਲਾਂ ਸੁਣ ਕੇ, ਭਗਵਾਨ ਵਿਸ਼ਨੂੰ ਨੇ ਮਹਾਰਾਜ ਦਸ਼ਰਥ ਨੂੰ ਆਪਣਾ ਪਿਤਾ ਬਣਾਉਣਾ

ਪਸੰਦ ਕੀਤਾ । 8. ਉਸੇ ਸਮੇਂ ਪੁੱਤ੍ਰ ਰਹਿਤ, ਬਹੁਤ ਪ੍ਰਕਾਸ਼ ਤੇ ਚਮਕ ਵਾਲੇ, ਦੁਸ਼ਮਣਾਂ ਨੂੰ ਮਾਰਨ ਵਾਲੇ ਮਹਾਰਾਜ ਦਸ਼ਰਥ ਨੇ ਪੁੱਤਰ ਪ੍ਰਾਪਤੀ ਲਈ ਪੁਤ੍ਰੇਸ਼ਿਟ ਯੱਗ ਕਰਨਾ ਸ਼ੁਰੂ ਕੀਤਾ । 9. ਇਸ ਤਰ੍ਹਾਂ ਮਹਾਰਾਜ ਦਸ਼ਰਥ ਦੇ ਘਰ ਵਿਚ ਜਨਮ ਲੈਣ ਦਾ ਨਿਸ਼ਚੈ ਕਰ, ਬ੍ਰਹਮਾ ਜੀ ਨਾਲ ਗੱਲ ਬਾਤ ਕਰ, ਅਤੇ ਦੇਵਤਿਆਂ ਤੇ ਮਹਾਂਰਿਸ਼ੀਆਂ ਦੇ ਪੂਜਨੀਕ ਭਗਵਾਨ ਵਿਸ਼ਨੂੰ ਉਥੋਂ ਅੰਤਰ ਧਿਆਨ ਹੋ ਗਏ । 10. ਉਧਰ ਮਹਾਰਾਜ ਦਸ਼ਰਥ ਦੇ ਅਗਨੀ ਕੁੰਡ ਵਿਚੋਂ, ਅਗਨੀ ਤੋਂ ਮਹਾਂਬਲੀ, ਅਤੁਲ ਪ੍ਰਭਾ ਵਾਲੇ, ਕਾਲੇ ਰੰਗ ਦਾ, ਲਾਲ ਵਸਤ੍ਰ ਧਾਰਨ ਕੀਤੇ ਹੋਏ, ਲਾਲ ਰੰਗ ਦੇ ਮੂੰਹ ਵਾਲਾ, ਨਗਾੜੇ ਜਿਹਾ ਸ਼ਬਦ ਕਰਦਾ ਹੋਇਆ, ਸ਼ੇਰ ਦੇ ਰੋਮਾਂ ਵਾਂਗ ਰੋਮ ਅਤੇ ਮੁੱਛਾਂ ਵਾਲਾ, ਸ਼ੁਭ ਲਕਸ਼ਣਾਂ ਵਾਲਾ, ਸੁੰਦਰ ਆਭੂਸ਼ਣਾਂ ਨੂੰ ਧਾਰਨ ਕਰਦਾ ਹੋਇਆ, ਪਰਬਤਾਂ ਦੇ ਸ਼ਿਖਰ ਵਾਂਗ ਤੇਜੱਸਵੀ ਅਤੇ ਬਲਦੀ ਹੋਈ ਅੱਗ ਦੀ ਲਾਟ ਵਾਂਗ ਰੂਪ ਵਾਲਾ, ਦੋਵੇਂ ਹੱਥਾਂ ਵਿਚ ਸੋਨੇ ਦੇ ਥਾਲ ਵਿਚ ਜਿਹੜਾ ਚਾਂਦੀ ਦੇ ਢੱਕਣ ਨਾਲ ਢਕਿਆ ਹੋਇਆ ਸੀ, ਪਤੀ ਦੀ ਤਰ੍ਹਾਂ ਪਿਆਰਾ ਅਤੇ ਦੈਵੀ ਖੀਰ ਲੈਕੇ ਮੁਸਕ੍ਰਾਉਂਦਾ ਹੋਇਆ ਅਤੇ ਹੈਰਾਨ ਕਰਨ ਵਾਲਾ ਇਕ ਪੁਰਸ਼ ਨਿਕਲਿਆ । (11—15) ਉਹ ਮਹਾਰਾਜ ਦਸ਼ਰਥ ਵੱਲ ਵੇਖਦਾ ਹੋਇਆ ਇਹ ਕਹਿਣ ਲਗਾ— "ਮਹਾਰਾਜ ! ਮੈਂ ਪ੍ਰਜਾ ਪਤੀ ਪਾਸੋਂ ਆਇਆ ਹਾਂ ।" 16.ਇਹ ਸੁਣ ਮਹਾਰਾਜ ਦਸ਼ਰਥ ਨੇ ਹੱਥ ਜੋੜ ਕੇ ਕਿਹਾ—ਭਗਵਾਨ ! ਮੈਂ ਆਪ ਦਾ ਸਵਾਗਤ ਕਰਦਾ ਹਾਂ । ਕਹੋ, ਮੇਰੇ ਲਈ ਕੀ ਆਗਿਆ ਹੈ । 17. ਪ੍ਰਜਾਪਤੀ ਦੁਆਰਾ ਭੇਜੇ ਉਸ ਮਨੁੱਖ ਨੇ ਮੁੜ ਕਿਹਾ—ਦੇਵਤਿਆਂ ਦੀ ਪੂਜਾ ਕਰਨ ਨਾਲ ਅਜ ਤੁਹਾਨੂੰ ਇਹ ਪਦਾਰਥ ਮਿਲਿਆ ਹੈ । 18. ਹੇ ਰਾਜਨ ! ਇਹ ਦੇਵਤਿਆਂ ਦੀ ਬਣਾਈ ਹੋਈ ਖੀਰ ਹੈ, ਜਿਹੜੀ ਸੰਤਾਨ ਦੇਣ ਵਾਲੀ ਅਤੇ ਧਨ ਤੇ ਪ੍ਰਤਿਸ਼ਠਾ ਨੂੰ ਵਧਾਉਣ ਵਾਲੀ ਹੈ । ਇਸ ਨੂੰ ਤੁਸੀਂ ਲਵੋ । 19. ਅਤੇ ਇਸ ਨੂੰ ਆਪਣੀਆਂ ਰਾਣੀਆਂ ਨੂੰ ਖਵਾਓ । ਇਸ ਦੇ ਪ੍ਰਭਾਵ ਨਾਲ ਆਪ ਦੀਆਂ ਰਾਣੀਆਂ ਦੇ ਪੁੱਤ੍ਰ ਪੈਦਾ ਹੋਣਗੇ, ਜਿਸ ਲਈ ਤੁਸਾਂ ਇਹ ਯੱਗ ਕੀਤਾ ਹੈ । 20. ਇਸ ਗੱਲ ਨੂੰ ਸੁਣ ਕੇ, ਮਹਾਰਾਜ ਨੇ ਖੁਸ਼ ਹੋ, ਉਸ ਦੇਵਤਿਆਂ ਦੀ ਬਣਾਈ ਹੋਈ ਖੀਰ ਨਾਲ ਭਰੇ ਸੋਨੇ ਦੇ ਬਰਤਨ ਨੂੰ ਲੈ ਆਪਣੇ ਮੱਥੇ ਚੜ੍ਹਾਇਆ । 21. ਉਸ ਦੇ ਉਪਰੰਤ ਹੈਰਾਨ ਕਰਨ ਵਾਲੇ ਅਤੇ ਸੁਨੱਖੇ ਪੁਰਸ਼ ਨੂੰ ਮਹਾਰਾਜ ਨੇ ਪ੍ਰਣਾਮ ਕੀਤਾ ਅਤੇ ਬਹੁਤ ਖੁਸ਼ ਹੋਕੇ ਉਸ ਦੀ ਪਰਿਕਰਮਾ ਕੀਤੀ । 22. ਉਸ ਦੇਵ ਨਿਮਿੱਤ ਖੀਰ ਨੂੰ ਪਾ ਕੇ, ਮਹਾਰਾਜ ਦਸ਼ਰਥ ਉਸੇ ਤਰ੍ਹਾਂ ਬਹੁਤ ਖੁਸ਼ ਹੋਏ, ਜਿਸ ਤਰ੍ਹਾਂ ਕੋਈ ਨਿਰਧਨ ਮਨੁੱਖ ਧਨ ਪਾ ਕੇ ਬਹੁਤ ਖੁਸ਼ ਹੁੰਦਾ ਹੈ । 23. ਉਹ ਮਹਾਤੇਜੱਸਵੀ ਅਦਭੁਤ ਪੁਰਸ਼ ਮਹਾਰਾਜ ਦਸ਼ਰਥ ਨੂੰ ਖੀਰ ਦਾ ਬਰਤਨ ਦੇ ਕੇ ਉਥੇ ਹੀ ਅੰਤਰ ਧਿਆਨ ਹੋ ਗਿਆ । 24. ਮਹਾਰਾਜ ਦੀਆਂ ਰਾਣੀਆਂ ਵੀ ਇਹ ਸ਼ੁਭ ਅਤੇ ਸੁਖਦਾਈ ਸੰਵਾਦ ਸੁਣ, ਸ਼ਰਦ ਕਾਲ ਦੇ ਚੰਦ੍ਰਮਾ ਦੀਆਂ ਕਿਰਣਾਂ ਨਾਲ ਆਕਾਸ਼ ਵਾਂਗ (ਖੁਸ਼ੀ ਨਾਲ) ਖਿੜ ਉਠੀਆਂ ਅਰਥਾਤ ਸ਼ੁਭਾਇਮਾਨ ਹੋਈਆਂ । 25. ਮਹਾਰਾਜ ਦਸ਼ਰਥ ਮਹਿਲਾਂ ਵਿਚ ਗਏ ਅਤੇ ਮਹਾਰਾਣੀ ਕੌਸ਼ਲਿਆ ਜੀ ਨੂੰ ਕਹਿਣ ਲਗੇ—"ਲਓ ਇਹ ਖੀਰ ਹੈ, ਇਸ ਨਾਲ ਤੁਹਾਨੂੰ ਪੁੱਤਰ ਦੀ ਪ੍ਰਾਪਤੀ ਹੋਵੇਗੀ । 26. ਉਸ ਦੇ ਉਪਰੰਤ ਮਹਾਰਾਜ ਦਸ਼ਰਥ ਨੇ ਉਸ ਖੀਰ ਵਿਚੋਂ ਅੱਧੀ ਸੁਮਿਤ੍ਰਾ ਨੂੰ ਦਿੱਤੀ । 27. ਕੁੱਲ ਖੀਰ ਦਾ ਅੱਠਵਾਂ ਹਿੱਸਾ ਕੈਕਈ ਨੂੰ ਦਿੱਤਾ ਅਤੇ ਉਸ ਅੰਮ੍ਰਿਤ ਸਮਾਨ ਖੀਰ ਦਾ ਬਚਿਆ ਹੋਇਆ ਅੱਠਵਾਂ ਹਿੱਸਾ, ਕੁਝ ਸੋਚ ਕੇ ਮੁੜ ਸੁਮਿੱਤ੍ਰਾ ਨੂੰ ਦੇ ਦਿੱਤਾ । ਇਸ ਤਰ੍ਹਾਂ ਨਾਲ ਮਹਾਰਾਜ ਨੇ ਆਪਣੀਆਂ ਰਾਣੀਆਂ ਨੂੰ ਵੱਖ ਵੱਖ ਹਿੱਸੇ ਕਰ

ਕੇ ਖੀਰ ਵੰਡੀ। (28—29) ਉਸ ਖੀਰ ਨੂੰ ਖਾ ਕੇ, ਮਹਾਰਾਜ ਦੀਆਂ ਕੌਸ਼ੱਲਿਆ ਆਦਿ ਸੁੰਦਰ ਰਾਣੀਆਂ ਬਹੁਤ ਖੁਸ਼ ਹੋਈਆਂ ਅਤੇ ਉਨ੍ਹਾਂ ਨੇ ਆਪਣੇ ਆਪ ਨੂੰ ਬਹੁਤ ਭਾਗਸ਼ਾਲੀ ਮੰਨਿਆ। 30. ਉਸ ਤੋਂ ਬਾਦ ਉਨ੍ਹਾਂ ਉਤਮ ਰਾਣੀਆਂ ਨੇ ਮਹਾਰਾਜ ਦੀ ਵੱਖਰੀ ਵੱਖਰੀ ਦਿੱਤੀ ਹੋਈ ਖੀਰ ਖਾ ਕੇ, ਅਗਨੀ ਅਤੇ ਸੂਰਜ ਦੇ ਸਮਾਨ ਤੇਜ ਵਾਲੇ ਗਰਭ ਛੇਤੀ ਧਾਰਣ ਕੀਤੇ। 31. ਮਹਾਰਾਜ ਦਸ਼ਰਥ ਵੀ ਆਪਣੀਆਂ ਰਾਣੀਆਂ ਨੂੰ ਗਰਭਵਤੀ ਅਤੇ ਆਪਣੇ ਮਨੋਰਥ ਨੂੰ ਪੂਰਾ ਹੁੰਦਿਆਂ ਵੇਖ ਕੇ, ਤਿਵੇਂ ਖੁਸ਼ ਹੋਏ ਜਿਵੇਂ ਭਗਵਾਨ ਵਿਸ਼ਨੂੰ ਦੇਵਤਿਆਂ ਅਤੇ ਸਿੱਧਾਂ ਤੋਂ ਪੂਜੇ ਜਾਣ ਤੋਂ ਬਾਦ, ਸਵਰਗ ਵਿਚ ਖੁਸ਼ ਹੁੰਦੇ ਹਨ। 32. ਬਾਲ ਕਾਂਡ ਦਾ ਸੋਲ੍ਹਵਾਂ ਸਰਗ ਸਮਾਪਤ ਹੋਇਆ।

## ਸਤਾਰ੍ਹਵਾਂ ਸਰਗ

ਮਹਾਤਮਾ ਮਹਾਰਾਜ ਦਸ਼ਰਥ ਦੇ ਘਰ ਵਿਚ ਭਗਵਾਨ ਵਿਸ਼ਨੂੰ ਨੂੰ ਪੁੱਤਰ ਰੂਪ ਵਿਚ ਅਵਤਾਰ ਲੈਂਦਿਆਂ ਵੇਖ, ਬ੍ਰਹਮਾ ਜੀ ਨੇ ਸਭ ਦੇਵਤਿਆਂ ਨੂੰ ਕਿਹਾ। 1. ਸਚਪ੍ਰੇਮੀ, ਵੀਰ ਅਤੇ ਸਭ ਦੀ ਭਲਾਈ ਚਾਹੁਣ ਵਾਲੇ ਭਗਵਾਨ ਵਿਸ਼ਨੂੰ ਦੀ ਮਦਦ ਲਈ ਤੁਸੀਂ ਸਭ ਵੀ ਬਲਵਾਨ, ਕਾਮਰੂਪ (ਜਿਹੋ ਜਿਹਾ ਚਾਹਿਆ ਜਾਵੇ ਤਿਹਾ ਰੂਪ ਬਣਾਉਣ ਵਾਲੇ) ਮਾਇਆ ਨੂੰ ਜਾਨਣ ਵਾਲੇ, ਵੇਗ ਵਿਚ ਹਵਾ ਵਾਂਗ, ਨੀਤੀ ਨੂੰ ਜਾਨਣ ਵਾਲੇ, ਬੁਧੀਮਾਨ, ਪਰਾਕ੍ਰਮ ਵਿਚ ਵਿਸ਼ਨੂੰ ਦੇ ਵਾਂਗ, ਅਮਰ ਉਦਮੀ, ਦੈਵੀ ਸ਼ਰੀਰ ਵਾਲੇ, ਅਸਤ੍ਰ ਵਿਦਿਆ ਵਿਚ ਚਤੁਰ ਅਤੇ ਦੇਵਤਿਆਂ ਵਾਂਗ ਬਾਂਦਰਾਂ ਨੂੰ, ਅਪਸਰਾਵਾਂ, ਗੰਧਰਵਾਂ ਦੀਆਂ ਇਸਤ੍ਰੀਆਂ ਅਤੇ ਯਕਸ਼ਾਂ ਅਤੇ ਨਾਗਾਂ ਦੀ ਕੰਨਿਆਵਾਂ, ਵਿਦਿਆ ਧਾਰੀਆਂ, ਕਿਨੱਰੀਆਂ ਅਤੇ ਵਾਨਰੀਆਂ ਤੋਂ ਪੈਦਾ ਕਰੋ। (2—6) ਮੈਂ ਵੀ ਪਹਿਲਾਂ ਭਾਲੂਆਂ ਵਿਚੋਂ ਸ਼੍ਰੇਸ਼ਠ ਜਾਂਬਵਾਨ ਨਾਂ ਦੇ ਰਿੱਛ ਨੂੰ ਪੈਦਾ ਕੀਤਾ ਸੀ, ਉਹ ਉਬਾਸੀ ਲੈਣ ਲਗਿਆਂ ਮੇਰੇ ਮੂੰਹ ਤੋਂ ਅਚਾਨਕ ਨਿਕਲ ਪਿਆ ਸੀ। 7. ਬ੍ਰਹਮਾ ਜੀ ਦੀ ਆਗਿਆ ਅਨੁਸਾਰ, ਰਿਕਸ਼ਾਂ, ਸਿੱਧਾਂ, ਚਾਰਣਾਂ, ਵਿਦਿਆਧਰਾਂ ਅਤੇ ਨਾਗਾਂ ਨੇ ਬਾਂਦਰ ਰੂਪੀ ਪੁਤ੍ਰਾਂ ਨੂੰ ਪੈਦਾ ਕੀਤਾ। (8—9) ਇੰਦ੍ਰ ਨੇ ਮਹੇਂਦ੍ਰਾਚਲ ਦੀ ਤਰ੍ਹਾਂ ਬਾਲੀ, ਸੂਰਜ ਨੇ ਸੁਗ੍ਰੀਵ, ਬ੍ਰਿਹਸਪਤੀ ਨੇ ਤਾਰ, ਜੋਹੜੇ ਸਭ ਬਾਂਦਰਾਂ ਵਿਚੋਂ ਮੁੱਖ ਅਤੇ ਚਤੁਰ ਸਨ, ਕੁਬੇਰ ਨੇ ਗੰਧ-ਮਾਦਨ, ਵਿਸ਼ਵਕਰਮਾ ਨੇ ਨਲ, ਅਗਨੀ ਨੇ ਨੀਲ, ਜਿਹੜੇ ਅਗਨੀ ਵਾਂਗ ਹੀ ਤੇਜੱਸਵੀ ਸਨ, ਅਤੇ ਯਸ਼ ਤੇ ਪਰਾਕ੍ਰਮ ਵਿਚ ਆਪਣੇ ਪਿਤਾ ਤੋਂ ਵੀ ਵੱਧ ਚੜ੍ਹ ਕੇ ਸਨ, ਅਸ਼ਵਿਨੀ ਕੁਮਾਰਾਂ ਮੈਂਦ ਅਤੇ ਦ੍ਵਿਵਿਦ, ਵਰੁਣ ਨੇ ਸੁਸ਼ੇਣ, ਵਰਸ਼ਾ ਦੇ ਅਧਿਸ਼ਠਾਨ ਦੇਵਤਾ ਨੇ ਸਰਭ ਅਤੇ ਪਵਨ ਨੇ ਹਨੂਮਾਨ ਨਾਂ ਦੇ ਵਾਨਰ ਪੈਦਾ ਕੀਤੇ। ਇਨ੍ਹਾਂ ਦਾ ਸ਼ਰੀਰ ਵਜਰ ਵਾਂਗ ਦ੍ਰਿੜ੍ਹ ਸੀ ਅਤੇ ਵੇਗ ਵਿਚ ਗਰੁੜ ਵਾਂਗ ਸਨ। (10—16) ਹਨੂਮਾਨ ਜੀ ਬੁਧੀ ਅਤੇ ਪਰਾਕ੍ਰਮ ਵਿਚ ਹੋਰ ਸਭ ਵਾਨਰਾਂ ਤੋਂ ਵੱਧ ਚੜ੍ਹ ਕੇ ਸਨ। ਇਨ੍ਹਾਂ ਤੋਂ ਇਲਾਵਾ, ਹਜ਼ਾਰਾਂ ਹੋਰ ਵੀ ਬਾਂਦਰ, ਰਾਵਣ ਦੇ ਵੱਧ ਲਈ ਪੈਦਾ ਕੀਤੇ। 17. ਜਿੰਨੇ ਬਾਂਦਰ ਪੈਦਾ ਹੋਏ ਉਹ ਸਭ ਦੇ ਸਭ ਬਹੁਤ ਬਲਵਾਨ, ਇੱਛਾਚਾਰੀ, ਹਾਥੀ ਅਤੇ ਪਹਾੜ ਦੇ ਸ਼ਰੀਰ ਵਾਲੇ ਸਨ। 18. ਰਿੱਛ, ਬਾਂਦਰ, ਲੰਗੂਰ ਸਭ ਅਜਿਹੇ ਹੀ ਸਨ।

ਜਿਸ ਦੇਵਤਾ ਦਾ ਜਿਹਾ ਰੂਪ, ਭੇਸ ਤੇ ਪਰਾਕ੍ਰਮ ਸੀ, ਉਨ੍ਹਾਂ ਦੇ ਵੱਖ ਵੱਖ ਉਸੇ ਤਰ੍ਹਾਂ ਦੇ ਹੀ ਪੁੱਤਰ ਹੋਏ ਬਲਕਿ ਇਨ੍ਹਾਂ ਵਿਚ ਵਿਸ਼ੇਸ਼ ਪਰਾਕ੍ਰਮੀ ਹੋਏ। (19—20) ਇਨ੍ਹਾਂ ਵਿਚੋਂ ਕੋਈ ਲੰਗੂਰਨੀਆਂ ਤੋਂ, ਕੋਈ ਰਿਛਣੀਆਂ ਤੋਂ ਅਤੇ ਕੋਈ ਕਿੱਨਰੀਆਂ ਤੋਂ ਪੈਦਾ ਹੋਏ। ਯਸ਼ਸਵੀ ਦੇਵਤਾ, ਮਹਾਂਰਿਸ਼ੀ, ਗੰਧਰਵ, ਗਰੁੜ, ਵਾਸੁਕੀ ਆਦਿ, ਯਕਸ਼, ਨਾਗ, ਸਿੱਧ, ਵਿਦਿਆਧਰ ਆਦਿ ਨੇ ਹਜ਼ਾਰਾਂ ਤਾਕਤਵਰ ਪੁੱਤਰ ਪੈਦਾ ਕੀਤੇ। (21—22) ਉਹ ਸਭ ਬਾਂਦਰ ਬੜੇ ਭਾਰੀ ਡੀਲ ਡੌਲ ਦੇ ਸਨ ਅਤੇ ਅਭਿਮਾਨ ਅਤੇ ਬਲ ਵਿਚ ਸ਼ੇਰ ਅਤੇ ਸ਼ਾਰਦੂਲ (ਚੀਤੇ) ਵਾਂਗ ਸਨ। 23. ਸਭ ਦੇ ਸਭ, ਪੱਥਰਾਂ, ਦਰਖਤਾਂ ਦੇ ਪ੍ਰਹਾਰ ਨਾਲ ਯੁੱਧ ਕਰਨ ਵਾਲੇ, ਨਹੁੰਆਂ ਤੇ ਦੰਦਾਂ ਵਾਲੇ ਅਤੇ ਸਭ ਅਸਤ੍ਰਾਂ ਦੇ ਚਲਾਉਣ ਵਿਚ ਹੁਸ਼ਿਆਰ ਸਨ, ਇਹ ਵੱਡੇ ਵੱਡੇ ਪਹਾੜਾਂ ਨੂੰ ਹਿਲਾਉਣ ਵਾਲੇ, ਵੱਡੇ ਵੱਡੇ ਜੰਮੇ ਹੋਏ ਦਰਖ਼ਤਾਂ ਨੂੰ ਉਖਾੜਣ ਵਾਲੇ ਅਤੇ ਆਪਣੇ ਵੇਗ ਨਾਲ ਸਮੁੰਦਰ ਨੂੰ ਦਹਲਾ ਦੇਣ ਵਾਲੇ ਸਨ। (24—25) ਇਹ ਆਪਣੇ ਪੈਰ ਦੀ ਚੋਟ ਨਾਲ ਪ੍ਰਿਥਵੀ ਨੂੰ ਫੋੜਨ ਵਾਲੇ, ਸਮੁੰਦਰ ਦੇ ਪਾਰ ਜਾਣ ਵਾਲੇ, ਆਕਾਸ਼ ਵਿਚ ਉਡਣ ਵਾਲੇ ਅਤੇ ਬੱਦਲਾਂ ਨੂੰ ਵੀ ਪਕੜਣ ਵਾਲੇ ਸਨ। 26. ਇਹ ਬਾਂਦਰ ਜੰਗਲਾਂ ਵਿਚ ਘੁੰਮਣ ਵਾਲੇ ਅਤੇ ਮਦਮਸਤ ਹਾਥੀਆਂ ਨੂੰ ਪਕੜਣ ਵਾਲੇ, ਅਤੇ ਕਿਲਕਾਰੀ ਮਾਰ ਕੇ, ਅਕਾਸ਼ ਵਿਚ ਉਡਦੇ ਹੋਏ ਪੰਛੀਆਂ ਨੂੰ ਗਿਰਾਉਣ ਦੀ ਸਮਰਥਾ ਰਖਦੇ ਸਨ। 27. ਇਸ ਤਰ੍ਹਾਂ ਨਾਲ ਕਾਮ-ਰੂਪੀ ਬਾਂਦਰਾਂ ਦੀ ਉਤਪਤੀ ਹੋਈ। ਉਹ ਅਜਿਹੇ ਮਹਾਂਬਲੀ ਲੱਖਾਂ ਬਾਂਦਰਾਂ ਦੇ ਦਲਾਂ ਦੇ ਦਲ-ਪਤੀ ਸਨ। 28. ਇਨ੍ਹਾਂ ਪ੍ਰਧਾਨ ਦਲ-ਪਤੀਆਂ ਤੋਂ ਅਨੇਕਾਂ ਵੀਰ ਦਲਪਤੀ ਬਾਂਦਰ ਪੈਦਾ ਹੋਏ। 29. ਇਨ੍ਹਾਂ ਵਿਚੋਂ ਹਜ਼ਾਰਾਂ ਅਕਸ਼ਵਾਨ ਪਰਬਤ ਦੀਆਂ ਚੋਟੀਆਂ ਤੇ ਅਤੇ ਬਾਕੀ ਬਾਂਦਰ ਥਾਂ ਥਾਂ ਪਰਬਤਾਂ ਤੇ ਜੰਗਲਾਂ ਵਿਚ ਰਹਿਣ ਲੱਗੇ। 30. ਸੂਰਜ ਪੁੱਤ੍ਰ ਸੁਗ੍ਰੀਵ ਅਤੇ ਇੰਦ੍ਰ ਪੁੱਤਰ ਬਾਲੀ, ਇਨ੍ਹਾਂ ਦੋਵਾਂ ਭਰਾਵਾਂ ਪਾਸ ਇਹ ਸਾਰੇ ਬਾਂਦਰ ਰਹਿਣ ਲਗੇ। 31. ਅਤੇ ਬਹੁਤਿਆਂ ਨੇ ਨਲ, ਨੀਲ, ਹਨੂਮਾਨ ਅਤੇ ਹੋਰ ਦਲ ਪਤੀਆਂ ਦਾ ਆਸਰਾ ਲਿਆ। ਉਹ ਸਭ ਗਰੁੜ ਵਾਂਗ ਬਲਵਾਨ ਅਤੇ ਯੁੱਧ ਵਿਚ ਚਤੁਰ ਸਨ। 32. ਉਹ ਸਭ ਬਾਂਦਰ ਘੁੰਮਦੇ ਹੋਏ ਸ਼ੇਰਾਂ, ਬਘਿਆੜਾਂ ਅਤੇ ਸੱਪਾਂ ਨੂੰ ਵੀ ਮਾਰਨ ਲਗ ਪਏ ਸਨ। ਮਹਾਂਬਲੀ ਅਤੇ ਵਡੀਆਂ ਭੁਜਾਵਾਂ ਵਾਲਾ ਬਾਲੀ ਆਪਣੇ ਅਥਾਹ ਪਰਾਕ੍ਰਮ ਅਤੇ ਆਪਣੀਆਂ ਭੁਜਾਵਾਂ ਦੇ ਬਲ ਨਾਲ ਬਾਂਦਰਾਂ, ਰਿੱਛਾਂ ਅਤੇ ਲੰਗੂਰਾਂ ਦਾ ਪਾਲਨ ਕਰਨ ਲਗ ਪਿਆ। ਉਨ੍ਹਾਂ, ਸੂਰਬੀਰ ਬਾਂਦਰਾਂ ਨਾਲ, ਜਿਨ੍ਹਾਂ ਦੇ ਭਾਂਤ ਭਾਂਤ ਦੇ ਰੰਗ ਤੇ ਰੂਪ ਸਨ, ਪਰਬਤ ਜੰਗਲ, ਸਮੁੰਦਰ ਅਤੇ ਪ੍ਰਿਥਵੀ ਦੇ ਅਨੇਕਾਂ ਸਥਾਨ ਭਰ ਗਏ। (33—34) ਬੱਦਲਾਂ ਅਤੇ ਪਹਾੜਾਂ ਵਾਂਗ ਵੱਡੇ ਸ਼ਰੀਰ ਵਾਲੇ ਮਹਾਂਬਲੀ ਜਿਹੜੇ ਜੱਥੇਦਾਰ ਬਾਂਦਰ ਸ੍ਰੀ ਰਾਮਚੰਦਰ ਜੀ ਦੀ ਮਦਦ ਲਈ ਪੈਦਾ ਹੋਏ ਸਨ ਉਹ ਸਾਰੀ ਪ੍ਰਿਥਵੀ ਤੇ ਛਾ ਗਏ। 35. ਬਾਲ ਕਾਂਡ ਦਾ ਸਤਾਰ੍ਹਵਾਂ ਸਰਗ ਸਮਾਪਤ ਹੋਇਆ।

———

# ਅਠਾਰ੍ਹਵਾਂ ਸਰਗ

ਮਹਾਰਾਜ ਦਸ਼ਰਥ ਜੀ ਦੇ ਅਸ਼ਵ-ਮੇਧ ਯਗ ਸਮਾਪਤ ਹੋਣ ਉਪਰੰਤ ਦੇਵਤੇ ਆਪਣਾ ਆਪਣਾ ਹਿੱਸਾ ਲੈ ਕੇ ਆਪਣੇ ਆਪਣੇ ਸਥਾਨਾਂ ਨੂੰ ਚਲੇ ਗਏ। 1. ਮਹਾਰਾਜ ਵੀ ਯੱਗ ਦੀਕਸ਼ਾ ਦੇ ਨਿਯਮਾਂ ਨੂੰ ਸਮਾਪਤ ਕਰ, ਰਾਣੀਆਂ, ਸੇਵਕਾਂ ਸੈਨਿਕਾਂ ਅਤੇ ਸਵਾਰੀਆਂ ਸਹਿਤ ਰਾਜਧਾਨੀ ਨੂੰ ਚਲੇ ਗਏ। 2. ਬਾਹਰੋਂ ਨਿਉਤੇ ਹੋਏ ਰਾਜੇ ਵੀ ਉਚਿਤ ਰੀਤ ਅਨੁਸਾਰ ਸਤਿਕਾਰ ਪਾ ਅਤੇ ਵਿਸ਼ਿਸ਼ਠ ਜੀ ਨੂੰ ਪ੍ਰਣਾਮ ਕਰ ਕੇ ਖੁਸ਼ੀ ਖੁਸ਼ੀ ਆਪਣੇ ਆਪਣੇ ਦੇਸ਼ਾਂ ਨੂੰ ਵਾਪਸ ਚਲੇ ਗਏ। 3. ਉਥੋਂ ਆਪਣੇ ਨਗਰਾਂ ਨੂੰ ਰਾਜਿਆਂ ਦੇ ਜਾਣ ਤੇ ਉਨ੍ਹਾਂ ਰਾਜਿਆਂ ਦੀਆਂ ਫੌਜਾਂ ਵੀ ਭਾਂਤ ਭਾਂਤ ਦੇ ਗਹਿਣੇ ਅਤੇ ਬਸਤ੍ਰਾਂ ਨੂੰ ਪ੍ਰਾਪਤ ਕਰ ਅਤੇ ਖੁਸ਼ ਹੋ ਅਯੋਧਿਆ ਤੋਂ ਆਪਣੇ ਆਪਣੇ ਸ਼ਹਿਰਾਂ ਨੂੰ ਵਾਪਿਸ ਚਲੀਆਂ ਗਈਆਂ। 4. ਸਭ ਰਾਜਿਆਂ ਨੂੰ ਵਿਦਾ ਕਰਨ ਉਪਰੰਤ ਮਹਾਰਾਜ ਦਸ਼ਰਥ ਜੀ ਸ੍ਰੇਸ਼ਠ ਬ੍ਰਾਹਮਣਾਂ ਨੂੰ ਅਗੇ ਕਰ, ਸ਼ਹਿਰ ਵਿਚ ਦਾਖਿਲ ਹੋਏ। 5. ਰਿਸ਼ਯਸ਼੍ਰਿੰਗ ਵੀ ਆਪਣੀ ਪਤਨੀ ਸ਼ਾਂਤਾ ਸਹਿਤ ਮਹਾਰਾਜ ਤੋਂ ਵਿਦਾ ਹੋ, ਆਪਣੇ ਸਥਾਨ ਨੂੰ ਚਲੇ ਗਏ। ਮਹਾਰਾਜ ਉਨ੍ਹਾਂ ਨੂੰ ਪਹੁੰਚਾਉਣ ਲਈ ਕੁਝ ਦੂਰ ਤਕ ਉਨ੍ਹਾਂ ਨਾਲ ਗਏ। 6. ਇਸ ਤਰ੍ਹਾਂ ਉਨ੍ਹਾਂ ਸਭ ਨੂੰ ਵਿਦਾ ਕਰ ਕੇ ਮਹਾਰਾਜ ਦਸ਼ਰਥ ਸਫਲ ਮਨੋਰਥ ਹੋ, ਸੰਤਾਨ ਪੈਦਾ ਹੋਣ ਦੀ ਇੰਤਜ਼ਾਰ ਕਰਨ ਲਗੇ। 7. ਯੱਗ ਹੋਣ ਦੇ ਦਿਨ ਤੋਂ ਜਦ ਛੇ ਰਿਤੂਆਂ ਬੀਤ ਚੁਕੀਆਂ ਅਤੇ ਬਾਰ੍ਹਵਾਂ ਮਹੀਨਾ ਲੱਗ ਗਿਆ, ਤਦ ਚੇਤਰ ਦੇ ਮਹੀਨੇ ਦੀ ਨੌਵੀਂ ਤਾਰੀਖ ਨੂੰ ਪੁਨਰ ਵਸੂ ਨਖਤ੍ਰ ਵਿਚ ਸੂਰਜ, ਮੰਗਲ, ਸ਼ਨੀ, ਬ੍ਰਿਹਸਪਤੀ, ਸ਼ੁਕਰ ਦੇ ਉਚ ਸਥਾਨਾਂ ਵਿਚ ਆਉਣ ਤੇ, ਅਰਥਾਤ ਤਰਤੀਬ ਵਾਰ ਮੇਸ਼, ਮਕਰ, ਤੁਲਾ, ਕਰਕ ਅਤੇ ਮੀਨ ਰਾਸ਼ੀਆਂ ਵਿਚ ਆਉਣ ਤੇ ਅਤੇ ਜਦ ਚੰਦ੍ਰਮਾ ਬ੍ਰਿਹਸਪਤੀ ਦੇ ਨਾਲ ਹੋ ਗਿਆ, ਤਦ ਕਰਕ ਲਗਨ ਦੇ ਉਦਯ ਹੁੰਦਿਆਂ ਹੀ ਸਭ ਦੇ ਪੂਜਨੀਕ, ਸੰਸਾਰ ਦੇ ਸੁਆਮੀ ਅਤੇ ਦੈਵੀ ਲਕਸ਼ਣਾਂ ਵਾਲੇ ਸ੍ਰੀ ਰਾਮ ਚੰਦਰ ਜੀ ਦਾ ਜਨਮ ਕੌਸ਼ਲਿਆ ਜੀ ਦੇ ਗਰਭ ਤੋਂ ਹੋਇਆ। (8—10) ਇਕਸ਼ਵਾਕੂ ਵੰਸ਼ ਨੂੰ ਵਧਾਉਣ ਵਾਲੇ ਵਿਸ਼ਨੂੰ ਭਗਵਾਨ ਦਾ ਅੱਧਾ ਹਿੱਸਾ ਕੌਸ਼ਲਿਆ ਦੇ ਗਰਭ ਤੋਂ ਪੁੱਤਰ ਰੂਪ ਵਿਚ ਪੈਦਾ ਹੋਏ। ਇਸ ਬਹੁਤ ਤੇਜੱਸਵੀ ਪੁੱਤਰ ਦੇ ਪੈਦਾ ਹੋਣ ਤੇ ਕੌਸ਼ਲਿਆ ਜੀ ਦੀ ਉਸ ਤਰ੍ਹਾਂ ਦੀ ਸ਼ੋਭਾ ਹੋਈ ਜਿਸ ਤਰ੍ਹਾਂ ਕਿ ਦੇਵਤਿਆਂ ਦੇ ਵਰਦਾਨ ਨਾਲ ਇੰਦ੍ਰ ਰਾਹੀਂ ਅਦਿੱਤੀ ਦੀ ਹੋਈ ਸੀ। ਸੱਚੇ ਪਰਾਕ੍ਰਮੀ ਭਰਤ ਕੈਕਈ ਦੇ ਗਰਭ ਤੋਂ ਪੈਦਾ ਹੋਏ। (11—12) ਭਰਤ ਜੀ ਵਿਸ਼ਨੂੰ ਭਗਵਾਨ ਦੇ ਚੌਥੇ ਅੰਸ਼ ਸਨ ਅਤੇ ਸਭ ਗੁਣਾਂ ਵਾਲੇ ਸਨ। ਸੁਮਿਤ੍ਰਾ ਦੇ ਗਰਭ ਤੋਂ ਲਕਸ਼ਮਣ ਅਤੇ ਸ਼ਤਰੂਘਨ ਪੈਦਾ ਹੋਏ। 13. ਇਹ ਦੋਵੇਂ ਭਗਵਾਨ ਵਿਸ਼ਨੂੰ ਦੇ ਅੱਠਵੇਂ ਅੰਸ਼ ਸਨ ਅਤੇ ਸਭ ਤਰ੍ਹਾਂ ਦੇ ਅਸਤਰ ਸ਼ਸਤਰ ਚਲਾਉਣ ਦੀ ਵਿਦਿਆ ਵਿੱਚ ਕੁਸ਼ਲ ਸੂਰਵੀਰ ਸਨ। ਪੁਸ਼ਯ ਨਕਸ਼ੱਤਰ ਅਤੇ ਮੀਨ ਲਗਨ ਵਿੱਚ, ਹਮੇਸ਼ਾ ਖੁਸ਼ ਰਹਿਣ ਵਾਲੇ ਭਰਤ ਜੀ ਦਾ ਜਨਮ ਹੋਇਆ। 14. ਸਲੇਸ਼ਾ ਨਕਸ਼ਤਰ ਅਤੇ ਕਰਕ ਲਗਨ ਵਿੱਚ ਸੂਰਜ ਚੜ੍ਹਨ ਦੇ ਸਮੇਂ ਸ਼ਤਰੂਘਨ ਦਾ ਜਨਮ ਹੋਇਆ। ਮਹਾਰਾਜ ਦੇ ਚਾਰੇ ਪੁੱਤਰ ਵੱਖ ਵੱਖ ਗੁਣਾਂ ਵਾਲੇ ਪੈਦਾ ਹੋਏ। 15. ਚਾਰੇ ਪੁੱਤਰ ਗੁਣਵਾਨ ਅਤੇ ਪੂਰਵਾ ਤੇ

ਉਤਰਾ ਭਾਦਰਪਦ ਨਕਸ਼ਤਰਾਂ ਵਾਂਗ ਕ੍ਰਾਂਤੀ ਵਾਲੇ ਸਨ। ਇਨ੍ਹਾਂ ਦੇ ਜਨਮ ਦੇ ਸਮੇਂ ਗੰਧਰਵਾਂ ਨੇ ਸੁਰੀਲੇ ਗੀਤ ਗਾਏ। ਅਪੱਸਰਾਵਾਂ ਨੱਚੀਆਂ, ਦੇਵਤਿਆਂ ਨੇ ਵਾਜੇ ਵਜਾਏ ਤੇ ਅਕਾਸ਼ ਤੋਂ ਫੁੱਲਾਂ ਦੀ ਵਰਸ਼ਾ ਹੋਈ। ਇਸ ਤਰ੍ਹਾਂ ਅਯੋਧਿਆ ਵਿਚ ਬੜੀ ਧੂਮ ਧਾਮ ਨਾਲ ਉਤਸਵ ਹੋਇਆ ਅਤੇ ਲੋਕਾਂ ਦੀ ਬੜੀ ਭੀੜ ਹੋਈ। (16—17) ਅਯੋਧਿਆ ਵਿਚ ਘਰ ਘਰ ਅਨੰਦ ਦੀ ਵਧਾਈ ਵੱਜਣ ਲੱਗੀ। ਗਲੀਆਂ ਕੂਚਿਆਂ ਵਿਚ ਜਿਧਰ ਵੇਖੋ ਉਧਰ ਹੀ ਲੋਕਾਂ ਦੀ ਭੀੜ ਲੱਗੀ ਹੋਈ ਸੀ ਅਤੇ ਵੇਸ਼ਿਆਵਾਂ, ਨਟ ਨਟੀਆਂ ਆਦਿ ਗਾ ਵਜਾ ਰਹੀਆਂ ਸਨ। 18. ਇਸ ਉਤਸਵ ਤੇ ਮਹਾਰਾਜ ਦਸ਼ਰਥ ਜੀ ਨੇ ਸੂਤ, ਮਾਗਧ ਅਤੇ ਬੰਦੀਆਂ ਨੂੰ ਇਨਾਮ ਅਤੇ ਬ੍ਰਾਹਮਣਾਂ ਨੂੰ ਧਨ ਅਤੇ ਬਹੁਤ ਸਾਰੀਆਂ ਗਊਆਂ ਦਿੱਤੀਆਂ। 19. ਬਾਰ੍ਹਵੇਂ ਦਿਨ ਚਾਰਾਂ ਬੱਚਿਆਂ ਦਾ ਨਾਮ-ਕਰਣ ਸੰਸਕਾਰ ਕੀਤਾ ਗਿਆ। ਸਭ ਤੋਂ ਵੱਡੇ ਅਰਥਾਤ ਕੌਸ਼ਲਿਆ ਜੀ ਦੇ ਆਨੰਦ ਨੂੰ ਵਧਾਉਣ ਵਾਲੇ ਦਾ ਨਾਂ ਸ੍ਰੀ ਰਾਮ ਚੰਦਰ ਅਤੇ ਕੈਕਈ ਦੇ ਪੁੱਤਰ ਦਾ ਨਾਂ ਭਰਤ ਰੱਖਿਆ। 20. ਸੁਮਿਤ੍ਰਾ ਜੀ ਦੇ ਪੁੱਤਰਾਂ ਦਾ ਨਾਂ ਲਕਸ਼ਮਣ ਅਤੇ ਸ਼ਤਰੂਘਨ ਰੱਖਿਆ ਗਿਆ। ਇਹ ਨਾਮ-ਕਰਣ ਬਹੁਤ ਖੁਸ਼ੀ ਨਾਲ ਵਿਸ਼ਿਸ਼ਠ ਜੀ ਨੇ ਕੀਤਾ। 21. ਇਸ ਦਿਨ ਸ਼ਹਿਰ ਵਾਸੀਆਂ ਨੂੰ ਅਤੇ ਬਾਹਰ ਤੋਂ ਆਉਣ ਵਾਲੇ ਬ੍ਰਾਹਮਣਾਂ ਨੂੰ ਮਹਾਰਾਜ ਨੇ ਭੋਜਨ ਕਰਾਇਆ ਅਤੇ ਬ੍ਰਾਹਮਣਾਂ ਨੂੰ ਬਹੁਤ ਰਤਨ ਵੰਡੇ। 22. ਇਨ੍ਹਾਂ ਸਾਰੇ ਬਾਲਕਾਂ ਦੇ ਜਾਤ ਕਰਮ, ਅੰਨ ਪ੍ਰਾਸ਼ਨਾਦਿ ਸੰਸਕਾਰ ਮਹਾਰਾਜ ਨੇ ਸਮੇਂ ਅਨੁਸਾਰ ਕਰਵਾਏ। ਇਨ੍ਹਾਂ ਚਾਰਾਂ ਵਿੱਚੋਂ ਕੁਲ ਦੀ ਪਤਾਕਾ ਦੇ ਸਮਾਨ ਸ੍ਰੀ ਰਾਮ ਚੰਦਰ ਆਪਣੇ ਪਿਤਾ ਦੇ ਬਹੁਤ ਪਿਆਰੇ ਸਨ। 23. ਇਹੋ ਨਹੀਂ, ਬਲਕਿ ਉਹ ਬ੍ਰਹਮਾ ਜੀ ਦੀ ਤਰ੍ਹਾਂ ਸਭ ਲੋਕਾਂ ਦੇ ਪ੍ਰੇਮ ਪਾਤਰ ਸਨ। ਚਾਰੇ ਰਾਜ ਕੁਮਾਰ ਵੇਦਾਂ ਦੇ ਜਾਨਣ ਵਾਲੇ, ਸੂਰਬੀਰ ਅਤੇ ਸਭ ਲੋਕਾਂ ਦਾ ਭਲਾ ਚਾਹੁਣ ਵਾਲੇ ਸਨ। 24. ਭਾਵੇਂ ਸਭ ਰਾਜਕੁਮਾਰ ਪਰਮ ਗਿਆਨੀ ਅਤੇ ਸਭ ਗੁਣਾਂ ਵਾਲੇ ਸਨ ; ਮੁੜ ਵੀ ਉਨ੍ਹਾਂ ਵਿੱਚੋਂ ਮਹਾ ਤੇਜੱਸਵੀ ਅਤੇ ਮਹਾ ਬਲਸ਼ਾਲੀ ਸ੍ਰੀ ਰਾਮ ਚੰਦਰ ਜੀ, ਨਿਰਮਲ ਚੰਦਰਮਾ ਵਾਂਗ ਸਭ ਦੇ ਪਿਆਰੇ ਸਨ। ਉਨ੍ਹਾਂ ਨੂੰ ਹਾਥੀ ਦੇ ਕੰਧੇੜੇ ਤੇ ਅਤੇ ਘੋੜੇ ਦੀ ਪਿੱਠ ਤੇ ਅਤੇ ਰੱਥ ਵਿੱਚ ਬੈਠਣਾ ਬਹੁਤ ਪਸੰਦ ਸੀ। ਅਰਥਾਤ ਹਾਥੀ, ਘੋੜੇ ਅਤੇ ਰੱਥ ਨੂੰ ਹੱਕਣ ਦਾ ਸ਼ੌਕ ਸੀ। (25—26) ਉਹ ਧਨੁਸ਼ ਵਿਦਿਆ ਵਿੱਚ ਨਿਪੁੰਨ ਸਨ ਅਤੇ ਹਮੇਸ਼ਾ ਪਿਤਾ ਦੀ ਸੇਵਾ ਵਿੱਚ ਲੱਗੇ ਰਹਿੰਦੇ ਸਨ। ਸ਼ੋਭਾ ਨੂੰ ਵਧਾਉਣ ਵਾਲੇ ਲਕਸ਼ਮਣ ਜੀ ਲੜਕਪਨ ਤੋਂ ਹੀ ਆਪਣੇ ਲੋਕ-ਹਿਤੈਸ਼ੀ ਵੱਡੇ ਭਰਾ ਸ੍ਰੀ ਰਾਮ ਚੰਦਰ ਜੀ ਦੀ ਆਗਿਆ ਵਿਚ ਹਮੇਸ਼ਾ ਰਹਿੰਦੇ ਸਨ ਅਤੇ ਸ੍ਰੀ ਰਾਮ ਚੰਦਰ ਜੀ ਨੂੰ ਆਪਣੇ ਸ਼ਰੀਰ ਤੋਂ ਵੱਧ ਚਾਹੁੰਦੇ ਸਨ। (27—28) ਕ੍ਰਾਂਤੀ ਵਾਲੇ ਲਕਸ਼ਮਣ ਜੀ ਨੂੰ ਸ੍ਰੀ ਰਾਮ ਚੰਦਰ ਜੀ ਆਪਣਾ ਦੂਜਾ ਪ੍ਰਾਣ ਹੀ ਮੰਨਦੇ ਸਨ ਅਤੇ ਇਤਨਾ ਚਾਹੁੰਦੇ ਸਨ ਕਿ, ਬਿਨਾਂ ਉਨ੍ਹਾਂ ਦੇ ਨਾ ਤਾਂ ਸੌਂਦੇ ਅਤੇ ਨਾ ਕੋਈ ਮਿਠਾਈ ਹੀ ਖਾਂਦੇ ਸਨ। ਜਦ ਸ੍ਰੀ ਰਾਮ ਚੰਦਰ ਜੀ ਘੋੜੇ ਤੇ ਸਵਾਰ ਹੋ ਕੇ ਸ਼ਿਕਾਰ ਖੇਡਣ ਜਾਂਦੇ ਸਨ ਤਦ ਲਕਸ਼ਮਣ ਜੀ ਧਨੁਸ਼ ਹੱਥ ਵਿੱਚ ਲੈ ਉਨ੍ਹਾਂ ਦੇ ਪਿੱਛੇ ਪਿੱਛੇ ਹੋ ਲਿਆ ਕਰਦੇ ਸਨ। ਭਰਤ ਜੀ ਨੂੰ ਵੀ ਸ਼ਤਰੂਘਨ ਤਿਵੇਂ ਹੀ ਪ੍ਰਾਣਾਂ ਵਾਂਗ ਪਿਆਰੇ ਸਨ, ਜਿਵੇਂ ਸ੍ਰੀ ਰਾਮ ਚੰਦਰ ਜੀ ਨੂੰ ਲਕਸ਼ਮਣ। ਇਨ੍ਹਾਂ ਚਾਰਾਂ ਵਡਭਾਗੀ ਪਿਆਰੇ ਪੁੱਤਰਾਂ ਨੂੰ ਪ੍ਰਾਪਤ ਕਰ ਮਹਾਰਾਜ ਦਸ਼ਰਥ ਜੀ ਤਿਵੇਂ ਖੁਸ਼ ਰਿਹਾ ਕਰਦੇ ਸਨ, ਜਿਵੇਂ ਚਾਰਾਂ ਵੇਦਾਂ ਤੋਂ ਬ੍ਰਹਮਾ ਜੀ। ਉਨ੍ਹਾਂ ਚਾਰਾਂ ਗਿਆਨੀ, ਸਭ ਗੁਣਾਂ ਵਾਲੇ, ਨਰਮੀਲੇ, ਯਸ਼ ਵਾਲੇ, ਸਭ ਕੁਝ

ਜਾਨਣ ਵਾਲੇ ਅਤੇ ਦੂਰਦਰਸ਼ੀ ਪੁੱਤਰਾਂ ਦੇ ਪ੍ਰਭਾਵ ਤੇ ਤੇਜ ਨੂੰ ਵੇਖ ਕੇ ਉਨ੍ਹਾਂ ਦੇ ਪਿਤਾ ਮਹਾਰਾਜ ਦਸ਼ਰਥ ਜੀ ਤਿਵੇਂ ਹੀ ਖੁਸ਼ ਹੁੰਦੇ ਸਨ ਜਿਵੇਂ ਬ੍ਰਹਮਾ ਜੀ ਲੋਕ ਪਾਲਾਂ ਤੋਂ। ਉਹ ਚਾਰੇ ਪੁਰਸ਼ ਸਿੰਘ ਰਾਜਕੁਮਾਰ ਵੇਦਾਂ ਦੇ ਅਧਿਐਨ ਵਿਚ ਲੱਗੇ ਰਹਿੰਦੇ ਸਨ (29—35) ਉਹ ਪਿਤਾ ਦੀ ਸੇਵਾ ਕਰਿਆ ਕਰਦੇ ਸਨ ਅਤੇ ਧਨੁਸ਼ ਵਿਦਿਆ ਵਿੱਚ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਦੇ ਵਿਆਹ ਲਈ ਮਹਾਰਾਜ ਦਸ਼ਰਥ ਜੀ ਉਪਾਧਿਆ ਕੁਟੰਬ ਅਤੇ ਮੰਤਰੀਆਂ ਨਾਲ ਸਲਾਹ ਕਰ ਰਹੇ ਸਨ ਕਿ ਇਸੇ ਵਿੱਚ ਮਹਾਮੁਨੀ ਮਹਾ ਤੇਜੱਸਵੀ ਵਿਸ਼ਵਾਮਿੱਤਰ ਜੀ ਪਧਾਰੇ। ਉਹ ਮਹਾਰਾਜ ਨੂੰ ਮਿਲਣ ਦੀ ਇੱਛਾ ਨਾਲ ਡਿਉਢੀਦਾਰ ਨੂੰ ਕਹਿਣ ਲਗੇ—ਤੁਰਤ ਜਾ ਕੇ ਮਹਾਰਾਜ ਨੂੰ ਸੂਚਨਾ ਦਿਉ ਕਿ ਗਾਧੀ ਦੇ ਪੁੱਤਰ ਕੌਸ਼ਿਕ ਆਏ ਹਨ। ਇਹ ਸੁਣ ਅਤੇ ਭੈ ਭੀਤ ਹੋ, ਦਵਾਰਪਾਲ ਰਾਜ ਮਹਿਲ ਵੱਲ ਦੌੜੇ। (36—39) ਵਿਸ਼ਵਾਮਿੱਤਰ ਜੀ ਦੇ ਕਹਿਣ ਤੇ ਉਨ੍ਹਾਂ, ਬੜੇ ਆਦਰ ਨਾਲ ਰਾਜ ਭਵਨ ਵਿੱਚ ਜਾ ਕੇ ਵਿਸ਼ਵਾਮਿੱਤਰ ਜੀ ਦੇ ਆਉਣ ਦੀ ਸੂਚਨਾ ਦਾ ਸਮਾਚਾਰ ਮਹਾਰਾਜ ਦਸ਼ਰਥ ਜੀ ਨੂੰ ਦਿੱਤਾ। ਆਉਣ ਦੀ ਸੂਚਨਾ ਸੁਣ, ਮਹਾਰਾਜ ਖੁਸ਼ ਹੋਏ ਅਤੇ ਵਿਸ਼ਿਸ਼ਠ ਜੀ ਨੂੰ ਨਾਲ ਲੈ ਕੇ ਵਿਸ਼ਵਾਮਿੱਤਰ ਜੀ ਨੂੰ ਮਿਲਣ ਲਈ ਉਸੇ ਤਰ੍ਹਾਂ ਗਏ, ਜਿਸ ਤਰ੍ਹਾਂ ਬ੍ਰਹਮਾ ਜੀ ਨੂੰ ਮਿਲਣ ਇੰਦਰ ਜੀ ਜਾਂਦੇ ਸਨ। ਮਹਾ ਤੇਜੱਸਵੀ, ਬਹੁਤ ਕਰੜੇ ਨਿਯਮਾਂ ਦੀ ਪਾਲਣਾ ਕਰਨ ਵਾਲੇ ਅਤੇ ਖੁਸ਼ ਚਿਹਰੇ ਵਾਲੇ ਵਿਸ਼ਵਾਮਿੱਤਰ ਜੀ ਨੂੰ ਖੜਾ ਵੇਖ ਮਹਾਰਾਜ ਨੇ ਖੁਸ਼ ਹੋ ਸ਼ਾਸਤਰ ਵਿਧੀ ਅਨੁਸਾਰ ਉਨ੍ਹਾਂ ਨੂੰ ਅਰਘ ਦਿੱਤਾ। ਮਹਾਰਾਜ ਤੋਂ ਅਰਘ ਪ੍ਰਾਪਤ ਕਰ ਵਿਸ਼ਵਾਮਿੱਤਰ ਜੀ ਨੇ ਮਹਾਰਾਜ ਤੋਂ ਨਗਰ, ਕੋਸ਼ (ਖ਼ਜ਼ਾਨੇ) ਰਾਜ, ਕੁਟੰਬ ਅਤੇ ਪਿਆਰੇ ਮਿੱਤਰਾਂ ਦੀ ਖੈਰੀਅਤ ਦਾ ਹਾਲ ਪੁੱਛਿਆ। (40—44) ਵਿਸ਼ਵਾਮਿੱਤਰ ਜੀ ਨੇ ਕੁਸ਼ਲਤਾ ਦਾ ਹਾਲ ਪੁੱਛਦਿਆਂ ਬੜੇ ਧਰਮਾਤਮਾ ਮਹਾਰਾਜ ਨੂੰ ਪੁੱਛਿਆ—ਤੁਹਾਡੇ ਸਾਰੇ ਸਾਮੰਤ ਤੁਹਾਡੇ ਅਧੀਨ ਰਹਿੰਦੇ ਹਨ ? ਤੁਸਾਂ ਆਪਣੇ ਦੁਸ਼ਮਣਾਂ ਨੂੰ ਤਾਂ ਜਿੱਤ ਕੇ ਆਪਣੇ ਵੱਸ ਵਿਚ ਕਰ ਲਿਆ ਹੈ ? ਯੱਗ ਆਦਿਕ ਦੈਵਕਰਮ, ਤੇ ਮਹਿਮਾਨਾਂ ਦਾ ਸਤਿਕਾਰ ਆਦਿ ਕਾਰਜ ਚੰਗੀ ਤਰ੍ਹਾਂ ਹੁੰਦੇ ਹਨ ? ਇਸ ਤੋਂ ਉਪਰੰਤ ਵਿਸ਼ਵਾਮਿੱਤਰ ਜੀ ਨੇ ਮੁਨੀ ਸ਼੍ਰੇਸ਼ਠ ਵਿਸ਼ਿਸ਼ਠ ਜੀ ਦਾ ਹਾਲ ਪੁੱਛਿਆ। ਉਸ ਤੋਂ ਬਾਦ ਵਿਸ਼ਵਾਮਿੱਤਰ ਜੀ ਨੇ ਤਰਤੀਬਵਾਰ ਹੋਰ ਰਿਸ਼ੀਆਂ (ਜਾਬਾਲ ਆਦਿਕ) ਤੋਂ ਕੁਸ਼ਲਮੰਗਲ ਪੁੱਛਿਆ। ਤਦ ਉਹ ਸਾਰੇ ਖੁਸ਼ ਖੁਸ਼ ਮਹਾਰਾਜ ਦੇ ਸਭਾ ਭਵਨ ਵਿਚ ਗਏ। (45—47) ਉਥੇ ਉਹ ਸਾਰੇ ਉਚਿਤ ਮਾਨ ਪ੍ਰਾਪਤ ਕਰ, ਆਪਣੇ ਆਪਣੇ ਆਸਣਾਂ ਤੇ ਬਿਰਾਜਮਾਨ ਹੋ ਗਏ। ਤਦ ਮਹਾਰਾਜ ਦਸ਼ਰਥ ਜੀ ਖੁਸ਼ ਹੋ, ਮਹਾਮੁਨੀ ਵਿਸ਼ਵਾ ਮਿੱਤਰ ਜੀ ਨੂੰ ਉਦਾਰ ਹਿਰਦੇ ਵਾਲੇ ਮਹਾਰਾਜ ਦਸ਼ਰਥ ਜੀ ਆਦਰ ਪੂਰਵਕ ਕਹਿਣ ਲੱਗੇ—ਹੇ ਮਹਾਰਿਸ਼ੀ ! ਤੁਹਾਡੇ ਆਉਣ ਤੇ ਮੈਨੂੰ ਤਿਵੇਂ ਹੀ ਖੁਸ਼ੀ ਪ੍ਰਾਪਤ ਹੋਈ ਹੈ ਜਿਵੇਂ ਕਿ ਸੁਕ ਰਹੀ ਖੇਤੀ ਨੂੰ ਮੀਂਹ ਹੋਣ ਤੇ, ਬਿਨਾਂ ਪੁੱਤਰ ਵਾਲੇ ਦੇ ਪੁੱਤਰ ਹੋਣ ਤੇ ਅਤੇ ਟੋਟਾ ਉਠਾਉਣ ਵਾਲੇ (ਵੈਸ਼ਯ) ਨੂੰ ਨਫ਼ਾ ਹੋਣ ਤੇ ਸੁੱਖ ਪ੍ਰਾਪਤ ਹੁੰਦਾ ਹੈ। (48—51) ਤੁਹਾਡੀ ਕ੍ਰਿਪਾ ਨਾਲ ਮੈਂ ਸੁਪਾਤਰ ਅਤੇ ਧਾਰਮਿਕ ਬਣ ਗਿਆ ਹਾਂ। ਅੱਜ ਮੇਰਾ ਜਨਮ-ਸਫਲ ਹੋਇਆ ਅਤੇ ਮੇਰਾ ਜੀਵਨ ਸੁਜੀਵਨ ਹੋ ਗਿਆ। 52. ਆਪ ਪਹਿਲਾਂ ਜਦ ਰਾਜ ਰਿਸ਼ੀ ਸੀ ਤਦ ਵੀ ਆਪ ਬੜੇ ਤੇਜੱਸਵੀ ਸੀ, ਪਰ ਹੁਣ ਤਾਂ ਤੁਸੀਂ ਬ੍ਰਹਮਰਿਸ਼ੀ ਪਦਵੀ ਨੂੰ ਪ੍ਰਾਪਤ ਹੋਣ ਨਾਲ ਸਭ ਤਰ੍ਹਾਂ

ਨਾਲ ਮੇਰੇ ਲਈ ਪੂਜਣ ਯੋਗ ਹੋ । 53. ਤੁਹਾਡਾ ਆਉਣਾ ਬਹੁਤ ਪਵਿੱਤਰ ਅਤੇ ਅਦਭੁਤ ਹੋਣ ਕਰਕੇ ਆਪ ਦੇ ਸ਼ੁਭ ਦਰਸ਼ਨ ਕਰਕੇ ਮੇਰਾ ਸ਼ਰੀਰ ਵੀ ਪਵਿੱਤਰ ਹੋ ਗਿਆ ਹੈ ਜਾਂ ਇਹ ਥਾਂ ਵੀ ਪਵਿੱਤਰ ਹੋ ਗਈ ਹੈ । ਤੁਸੀਂ ਜਿਸ ਕੰਮ ਲਈ ਆਏ ਹੋ, ਉਹ ਦੱਸੋ । ਮੈਂ ਚਾਹੁੰਦਾ ਹਾਂ ਕਿ, ਤੁਹਾਡੀ ਸੇਵਾ ਕਰ ਮੈਂ ਕ੍ਰਿਤਾਰਥ ਹੋ ਜਾਵਾਂ । (54—55) ਹੇ ਵਿਸ਼ਵਾਮਿੱਤਰ ! ਤੁਸੀਂ ਕਿਸੇ ਗੱਲ ਲਈ ਸੰਕੋਚ ਨਾ ਕਰੋ । ਮੈਂ ਤੁਹਾਡੇ ਸਭ ਕਾਰਜ ਕਰਾਂਗਾ । ਕਿਉਂ ਜੋ ਤੁਸੀਂ ਮੇਰੇ ਦੇਵਤਾ ਹੋ । ਹੇ ਬ੍ਰਹਮ ਰਿਸ਼ੀ ! ਤੁਹਾਡੇ ਪਧਾਰਣ ਨਾਲ ਮੇਰੇ ਭਾਗ ਜਾਗ ਉਠੇ ਹਨ ਅਤੇ ਬੜਾ ਪੁੰਨ ਪ੍ਰਾਪਤ ਹੋਇਆ ਹੈ । 57. ਮਹਾਰਾਜ ਦਸ਼ਰਥ ਦੇ ਮਨ ਨੂੰ ਖੁਸ਼ ਕਰਨ ਵਾਲੇ, ਅਤੇ ਸ਼ਾਸਤਰਾਂ ਦੁਆਰਾ ਪ੍ਰਵਾਣਿਤ ਅਤੇ ਨਮਰ ਵਚਨਾਂ ਨੂੰ ਸੁਣ ਕੇ, ਬਹੁਤ ਜਸ ਵਾਲੇ ਅਤੇ ਸਭ ਗੁਣਾਂ ਵਾਲੇ ਮਹਾ ਰਿਸੀ ਵਿਸ਼ਵਾਮਿੱਤਰ ਜੀ ਬਹੁਤ ਖੁਸ਼ ਹੋਏ । ਬਾਲ ਕਾਂਡ ਦਾ ਅਠਾਰ੍ਹਵਾਂ ਸਰਗ ਸਮਾਪਤ ਹੋਇਆ ।

---

## ਉੱਨੀਵਾਂ ਸਰਗ

ਮਹਾਰਾਜ ਦਸ਼ਰਥ ਜੀ ਦੇ ਪੁੱਤਰ-ਪ੍ਰੇਮ ਵਿਚ ਗਲੇਫੇ ਬਚਨਾਂ ਨੂੰ ਸੁਣ ਕੇ ਮੁਨੀ ਵਿਸ਼ਵਾਮਿੱਤਰ ਜੀ ਬਹੁਤ ਨਾਰਾਜ਼ (ਕਰੋਧ) ਹੋਏ ਅਤੇ ਕਹਿਣ ਲੱਗੇ : ਹੇ ਰਾਜਨ ! ਤੁਸੀਂ ਮਹਾਰਾਜ ਰਘੂ ਦੇ ਵੰਸ਼ ਵਿਚ ਪੈਦਾ ਹੋ ਕੇ, ਗੱਲ ਕਹਿ ਕੇ ਮੁਕਰਦੇ ਹੋ । ਇਹ ਤਾਂ ਤੁਹਾਡੇ ਵੰਸ਼ ਦੀ ਪਰੰਪਰਾ ਤੋਂ ਉਲਟੀ ਗੱਲ ਹੈ ਅਤੇ ਠੀਕ ਨਹੀਂ । ਚੰਗਾ, ਜੇ ਤੁਹਾਡੀ ਇਹ ਇੱਛਾ ਹੈ ਤਾਂ ਮੈਂ ਚੱਲਿਆ । ਤੁਸੀਂ ਆਪਣੀ ਪ੍ਰਤਿੱਗਿਆ ਨੂੰ ਮਿਟਾ ਕੇ ਆਪਣੇ ਮਿੱਤਰਾਂ ਸਹਿਤ ਖੁਸ਼ ਰਹੋ । (1—3) ਇਸ ਤਰ੍ਹਾਂ, ਬੁੱਧੀਮਾਨ ਵਿਸ਼ਵਾਮਿੱਤਰ ਜੀ ਦੇ ਗੁੱਸੇ ਹੋਣ ਤੇ, ਸਾਰੀ ਪ੍ਰਿਥਵੀ ਹਿੱਲ ਉਠੀ ਅਤੇ ਦੇਵਤਾ ਲੋਕ ਵੀ ਡਰ ਗਏ । 4. ਜਦ ਬਹੁਤ ਦਿਨਾਂ ਤਕ ਕੀਤਾ ਹੋਇਆ ਯੱਗ ਪੂਰਾ ਹੋਣ ਨੂੰ ਆਉਂਦਾ ਹੈ, ਤਦ ਉਹ ਰਾਖਸ਼ ਆ ਕੇ ਯੱਗ ਵੇਦੀ ਤੇ ਮਾਸ ਤੇ ਲਹੂ ਬਰਸਾਉਂਦੇ ਹਨ । 5, ਇਸ ਵਜੋਂ ਮੇਰਾ ਨੇਮ ਭ੍ਰਿਸ਼ਟ ਹੋ ਜਾਂਦਾ ਹੈ ਅਤੇ ਮੈਂ ਨਿਰਉਤਸਾਹਿਤ ਹੋ ਕੇ ਉਥੋਂ ਹਟ ਜਾਂਦਾ ਹਾਂ । 6. ਹੇ ਰਾਜਨ ! ਇਸ ਕੰਮ ਵਿਚ ਕਰੋਧ ਕਰਨਾ ਮਨਾ ਹੋਣ ਕਾਰਣ ਮੈਂ ਉਨ੍ਹਾਂ ਨੂੰ ਸਰਾਪ ਵੀ ਨਹੀਂ ਦੇ ਸਕਦਾ । 7. ਇਸ ਲਈ ਹੇ ਰਾਜਸ਼ਾਰਦੂਲ ! ਸੱਚੇ ਪਰਾਕਰਮੀ ਅਤੇ ਸੀਸ ਤੇ ਸੋਹਣੇ ਬਾਲ ਵਾਲੇ ਅਤੇ ਸੂਰਬੀਰ ਆਪਣੇ ਵੱਡੇ ਰਾਜਕੁਮਾਰ ਸ੍ਰੀ ਰਾਮ ਚੰਦਰ ਜੀ ਨੂੰ ਮੈਨੂੰ ਦੇ ਦਿਓ । ਮੇਰੀ ਰੱਖਿਆ ਵਿਚ ਉਹ ਆਪਣੇ ਗਿਆਨ ਤੇ ਤੇਜ ਨਾਲ ਮੇਰੇ ਯੱਗ ਦੀ ਰੱਖਿਆ ਕਰਨਗੇ ਅਤੇ ਵਿਘਨ ਪਾਉਣ ਵਾਲੇ ਰਾਖਸ਼ਾਂ ਨੂੰ ਵੀ ਨਸ਼ਟ ਕਰਨਗੇ । (8—9) ਮੈਂ ਇਨ੍ਹਾਂ ਦੇ ਕਲਿਆਣ ਲਈ ਅਜਿਹੀਆਂ ਅਜਿਹੀਆਂ ਅਨੇਕਾਂ ਵਿਧੀਆਂ ਅਤੇ ਕ੍ਰਿਆਵਾਂ ਇਨ੍ਹਾਂ ਨੂੰ ਦੱਸਾਂਗਾ, ਜਿਨ੍ਹਾਂ ਨਾਲ ਇਨ੍ਹਾਂ ਦੀ ਪ੍ਰਸਿੱਧੀ ਤਿੰਨਾਂ ਲੋਕਾਂ ਵਿਚ ਹੋਵੇਗੀ । 10. ਸ੍ਰੀ ਰਾਮ ਚੰਦਰ ਜੀ ਦੇ ਸਾਹਮਣੇ ਉਹ ਕਦੇ ਟਿਕ ਨਹੀਂ ਸਕਣਗੇ ਅਤੇ ਹੋਰ ਮਨੁੱਖਾਂ ਨੂੰ ਉਹ ਕੁਝ ਵੀ ਨਹੀਂ ਗਿਣਨਗੇ । ਅਰਥਾਤ ਸ੍ਰੀ ਰਾਮ ਚੰਦਰ ਜੀ ਨੂੰ ਛੱਡਕੇ ਹੋਰ ਕੋਈ ਵੀ ਮਨੁੱਖ ਉਨ੍ਹਾਂ ਨੂੰ ਨਹੀਂ ਮਾਰ ਸਕਦਾ । ਕਿਉਂ ਜੋ ਉਹ ਦੋਵੇਂ ਅਹੰਕਾਰੀ ਪਾਪੀ ਬੜੇ ਬਲਵਾਨ ਹਨ ; ਪਰ ਹੁਣ ਇਨ੍ਹਾਂ ਦੇ ਮਰਨ ਦਾ ਸਮਾਂ ਆ ਗਿਆ ਹੈ । ਜੇ ਰਾਜਸ਼ਾਰਦੂਲ !

ਉਹ ਸ੍ਰੀ ਰਾਮ ਚੰਦਰ ਜੀ ਦੀ ਬਰਾਬਰੀ ਨਹੀਂ ਕਰ ਸਕਦੇ । (11—12) ਹੇ ਰਾਜਨ ! ਇਸ ਸਮੇਂ ਤੁਸੀਂ ਪੁੱਤਰ ਪ੍ਰੇਮ ਦੇ ਵਸ ਨਾ ਹੋਵੋ । ਮੈਂ ਤੁਹਾਡੇ ਨਾਲ ਪ੍ਰਤਿੱਗਿਆ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਰਾਖਸ਼ਾਂ ਨੂੰ ਮਰਿਆ ਹੋਇਆ ਹੀ ਸਮਝੋ । 13. ਮੈਂ, ਮਹਾ ਤੇਜੱਸਵੀ ਵਿਸ਼ਿਸ਼ਠ ਅਤੇ ਵਾਸੁਦੇਵ ਆਦਿਕ ਤਪੱਸਵੀ, ਸੱਚੇ ਪਰਾਕ੍ਰਮੀ ਸ੍ਰੀ ਰਾਮ ਚੰਦਰ ਜੀ ਨੂੰ ਜਾਣਦੇ ਹਨ । 14. ਜੇ ਤੁਸੀਂ ਇਸ ਸੰਸਾਰ ਵਿਚ ਆਪਣੇ ਲਈ ਸਭ ਤੋਂ ਵੱਧ ਕੇ ਪੁੰਨ ਅਤੇ ਯਸ਼ ਨੂੰ ਸਥਾਈ ਬਣਾਉਣਾ ਚਾਹੁੰਦੇ ਹੋ, ਤਾਂ ਹੇ ਰਾਜੇਂਦਰ ! ਸ੍ਰੀ ਰਾਮ ਚੰਦਰ ਜੀ ਨੂੰ ਮੇਰੇ ਨਾਲ ਭੇਜ ਦਿਓ । 15. ਤੁਸੀਂ ਵਿਸ਼ਿਸ਼ਠ ਆਦਿ ਆਪਣੇ ਮੰਤਰੀਆਂ ਨਾਲ ਸਲਾਹ ਕਰ ਲਵੋ ਅਤੇ ਜੇ ਉਹ ਲੋਕੀਂ ਤੁਹਾਨੂੰ ਅਨੁਕੂਲ ਸਲਾਹ ਦੇਣ, ਤਾਂ ਤੁਸੀਂ ਸ੍ਰੀ ਰਾਮ ਚੰਦਰ ਜੀ ਨੂੰ ਮੇਰੇ ਨਾਲ ਭੇਜ ਦੇਣਾ । 16. ਮੇਰਾ ਯੱਗ ਪੂਰਾ ਕਰਾਉਣ ਲਈ ਦਸ ਦਿਨ ਲਈ ਸ੍ਰੀ ਰਾਮ ਚੰਦਰ ਜੀ ਨੂੰ ਮੈਨੂੰ ਤੁਰਤ ਦੇ ਦਿਓ । 17. ਅਜਿਹਾ ਕਰੋ ਜਿਸ ਨਾਲ ਮੇਰੇ ਯੱਗ ਦਾ ਸਮਾਂ ਨਾ ਨਿਕਲ ਜਾਵੇ । ਤੁਹਾਡਾ ਕਲਿਆਣ ਹੋਵੇ । ਤੁਸੀਂ ਮਨ ਵਿਚ ਦੁਖੀ ਨਾ ਹੋਵੋ । 18. ਧਰਮਾਤਮਾ ਮਹਾਤੇਜੱਸਵੀ ਮਹਾਮੁਨੀ ਵਿਸ਼ਵਾਮਿੱਤਰ ਜੀ ਧਰਮਾਰਥ ਵਾਲੇ ਇਹ ਵਚਨ ਕਹਿ ਕੇ, ਚੁੱਪ ਹੋ ਗਏ । 19. ਵਿਸ਼ਵਾਮਿੱਤਰ ਜੀ ਦੀਆਂ ਇਹ ਸ਼ੁਭ ਗੱਲਾਂ ਸੁਣ ਕੇ, ਮਹਾਰਾਜ ਦਸ਼ਰਥ ਬਹੁਤ ਡਰੇ ਅਤੇ ਬਹੁਤ ਦੁਖੀ ਤੇ ਉਦਾਸ ਹੋ ਗਏ । 20. ਹਿਰਦੇ ਅਤੇ ਮਨ ਨੂੰ ਦੁਖੀ ਕਰਨ ਵਾਲੇ ਬਚਨ ਸੁਣ ਕੇ ਮਹਾਰਾਜ ਦਸ਼ਰਥ ਬਹੁਤ ਭੈ ਭੀਤ ਹੋਏ ਅਤੇ ਬੇਚੈਨ ਹੋ ਅਤੇ ਮੂਰਛਿਤ ਹੋ ਕੇ ਸਿੰਘਾਸਨ ਤੋਂ ਡਿੱਗ ਪਏ । 21. ਬਾਲ ਕਾਂਡ ਦਾ ਉਨ੍ਹੀਵਾਂ ਸਰਗ ਸਮਾਪਤ ਹੋਇਆ ।

---

## ਵੀਹਵਾਂ ਸਰਗ

ਵਿਸ਼ਵਾਮਿੱਤਰ ਜੀ ਦੇ ਬਚਨ ਸੁਣ, ਮਹਾਰਾਜ ਦਸ਼ਰਥ ਕੁਝ ਦੇਰ ਬੇਹੋਸ਼ ਰਹੇ । ਉਸ ਦੇ ਉਪਰੰਤ ਹੋਸ਼ ਵਿੱਚ ਆ ਕੇ ਕਹਿਣ ਲਗੇ—ਮੇਰੇ ਕਮਲ ਨੈਨ ਸ੍ਰੀ ਰਾਮ ਜੀ ਅਜੇ ਕੁਲ ਪੰਦਰਾਂ ਵਰ੍ਹਿਆਂ ਦੇ ਹੀ ਹਨ । ਮੈਂ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਰਾਖਸ਼ਾਂ ਨਾਲ ਲੜਨ ਦੇ ਯੋਗ ਨਹੀਂ ਸਮਝਦਾ । (1—2) ਮੇਰੇ ਕੋਲ ਜਿਹੜੀ ਵੱਡੀ ਫੌਜ ਹੈ, ਉਸ ਨੂੰ ਨਾਲ ਲੈ ਕੇ ਮੈਂ ਉਨ੍ਹਾਂ ਰਾਖਸ਼ਾਂ ਨਾਲ ਲੜਾਂਗਾ । 3. ਇਹ ਮੇਰੇ ਸੂਰਬੀਰ, ਪਰਾਕਰਮੀ ਅਤੇ ਯੁੱਧਵਿਦਿਆ ਵਿਚ ਨਿਪੁੰਨ ਯੋਧੇ ਰਾਖਸ਼ਾਂ ਨਾਲ ਯੁੱਧ ਕਰਨ ਦੇ ਯੋਗ ਹਨ । ਤੁਸੀਂ ਰਾਮ ਨੂੰ ਨਾ ਲੈ ਜਾਵੋ । 4. ਮੈਂ ਆਪ ਧਨੁਸ਼ ਬਾਣ ਲੈ ਕੇ ਰਣ ਖੇਤਰ ਵਿਚ ਖੜਾ ਅਤੇ ਆਪ ਦੇ ਯੱਗ ਦੀ ਰਖਿਆ ਕਰਦਾ ਹੋਇਆ ਜਦ ਤਕ ਸਰੀਰ ਵਿਚ ਪ੍ਰਾਣ ਰਹਿਣਗੇ ਰਾਖਸ਼ਾਂ ਨਾਲ ਲੜਾਂਗਾ । 5. ਤੁਹਾਡਾ ਯੱਗ ਨਿਰਵਿਘਨ ਸਮਾਪਤ ਹੋਵੇਗਾ । ਮੈਂ ਆਪ ਉਥੇ ਜਾਵਾਂਗਾ । ਤੁਸੀਂ ਰਾਮ ਜੀ ਨੂੰ ਨਾ ਲੈ ਜਾਵੋ । 6. ਕਿਉਂ ਜੋ ਸ੍ਰੀ ਰਾਮ ਜੀ ਅਜੇ ਨਿਰੇ ਬੱਚੇ ਹੀ ਹਨ, ਉਹ ਨਾ ਤਾਂ ਅਨੁਭਵੀ ਹਨ, ਨਾ ਹੀ ਦੁਸ਼ਮਣ ਦੀ ਤਾਕਤ ਤੇ ਕਮਜ਼ੋਰੀ ਨੂੰ ਸਮਝਦੇ ਹਨ ਅਤੇ ਨਾ ਹੀ ਯੁੱਧ ਦੀ ਵਿਦਿਆ ਵਿੱਚ ਹੀ ਨਿਪੁੰਨ ਹਨ । 7. ਤੁਸੀਂ ਜਾਣਦੇ ਹੋ ਰਾਖਸ਼ ਯੁੱਧ ਕਰਦਿਆਂ ਛਲ ਕਪਟ ਕਰਨ ਵਿੱਚ ਕਿੰਨੇ

ਚਤੁਰ ਹੁੰਦੇ ਹਨ। ਸ੍ਰੀ ਰਾਮ ਚੰਦਰ ਜੀ ਉਨ੍ਹਾਂ ਦਾ ਸਾਹਮਣਾ ਕਰਨ ਦੇ ਯੋਗ ਨਹੀਂ। ਮੈਂ ਸ੍ਰੀ ਰਾਮ ਦਾ ਉਨ੍ਹਾਂ ਨਾਲ ਯੁੱਧ ਕਰਨਾ ਕਦੇ ਵੀ ਸਹਿਣ ਨਹੀਂ ਕਰ ਸਕਦਾ। ਸ੍ਰੀ ਰਾਮ ਦੇ ਵਿਯੋਗ ਵਿੱਚ ਮੈਂ ਪਲ ਭਰ ਵੀ ਨਹੀਂ ਜੀ ਸਕਦਾ। ਇਸ ਲਈ ਹੇ ਮੁਨੀਸ੍ਰੇਸ਼ਠ! ਤੁਸੀਂ ਉਨ੍ਹਾਂ ਨੂੰ ਨਾ ਲੈ ਜਾਵੋ ਅਤੇ ਜੇ ਲੈ ਹੀ ਜਾਣਾ ਹੈ ਤਾਂ ਮੈਨੂੰ ਅਤੇ ਮੇਰੀ ਚਤੁਰੰਗਿਣੀ ਫੌਜ ਨੂੰ ਵੀ ਉਨ੍ਹਾਂ ਦੇ ਨਾਲ ਹੀ ਲੈਂਦੇ ਜਾਓ। ਹੇ ਵਿਸ਼ਵਾਮਿੱਤਰ! ਵੇਖੋ, ਸੱਠ ਹਜ਼ਾਰ ਵਰ੍ਹਿਆਂ ਦੀ ਉਮਰ ਵਿੱਚ ਬੜੇ ਦੁਖਾਂ ਨਾਲ ਮੈਂ ਇਨ੍ਹਾਂ ਨੂੰ ਪ੍ਰਾਪਤ ਕੀਤਾ ਹੈ। ਇਸ ਲਈ ਇਨ੍ਹਾਂ ਨੂੰ ਨਾ ਲੈ ਜਾਵੋ। ਚਾਰਾਂ ਰਾਜਕੁਮਾਰਾਂ ਵਿਚੋਂ ਮੇਰਾ ਜ਼ਿਆਦਾ ਪਿਆਰ ਸ੍ਰੀ ਰਾਮ ਜੀ ਨਾਲ ਹੀ ਹੈ। (8—11) ਉਹ ਧਰਮਪ੍ਰਧਾਨ ਅਤੇ ਵੱਡੇ ਹਨ। ਇਸ ਲਈ ਰਾਜਕੁਮਾਰ ਸ੍ਰੀ ਰਾਮਚੰਦਰ ਨੂੰ ਤੁਸੀਂ ਨਾ ਲੈ ਜਾਓ। ਚੰਗਾ, ਇਹ ਤਾਂ ਦੱਸੋ ਉਨ੍ਹਾਂ ਰਾਖਸ਼ਾਂ ਵਿੱਚ ਕਿੰਨੀ ਤਾਕਤ ਹੈ ਅਤੇ ਉਹ ਕਿਨ੍ਹਾਂ ਦੇ ਪੁੱਤਰ ਹਨ। 12. ਉਹ ਕਿੰਨੇ ਵੱਡੇ ਹਨ ਅਤੇ ਉਨ੍ਹਾਂ ਦੇ ਸਹਾਇਕ ਕੌਣ ਕੌਣ ਹਨ ਅਤੇ ਉਨ੍ਹਾਂ ਨੂੰ ਸ੍ਰੀ ਰਾਮ ਕਿਵੇਂ ਮਾਰ ਸਕਣਗੇ? 13. ਹੇ ਭਗਵਾਨ! ਇਹ ਵੀ ਦੱਸੋ ਕਿ ਸਾਡੀ ਫੌਜ ਅਤੇ ਮੈਂ ਉਨ੍ਹਾਂ ਕਪਟੀ ਅਤੇ ਦੁਸ਼ਟ ਭਾਵ ਵਾਲੇ ਬਹੁਤ ਪਰਾਕਰਮੀ ਰਾਖਸ਼ਾਂ ਨਾਲ ਯੁੱਧ ਵਿਚ ਕਿਵੇਂ ਠਹਿਰ ਸਕਾਂਗਾ? ਮਹਾਰਾਜ ਦੇ ਬਚਨ ਸੁਣ ਵਿਸ਼ਵਾਮਿੱਤਰ ਜੀ ਕਹਿਣ ਲਗੇ, ਹੇ ਰਾਜਨ! ਮਹਾਰਿਸ਼ੀ ਪੁਲੱਸਤਯ ਦੇ ਵੰਸ਼ ਵਿੱਚ ਪੈਦਾ ਹੋਇਆ ਰਾਵਣ ਨਾਂ ਦਾ ਰਾਖ਼ਸ਼ ਜਿਸ ਨੂੰ ਬ੍ਰਹਮਾ ਜੀ ਨੇ ਵਰਦਾਨ ਦੇ ਰਖਿਆ ਹੈ, ਤਿੰਨਾਂ ਲੋਕਾਂ ਨੂੰ ਬਹੁਤ ਸਤਾਉਂਦਾ ਹੈ। (14—16) ਉਹ ਆਪ ਬਹੁਤ ਬਲਵਾਨ ਅਤੇ ਬਹੁਤ ਪਰਾਕ੍ਰਮੀ ਹੈ ਅਤੇ ਉਸ ਦੇ ਅਨੇਕਾਂ ਰਾਖਸ਼ ਅਨੁਯਾਈ ਹਨ। ਸੁਣਦੇ ਹਾਂ ਕਿ, ਉਹ ਮਹਾਂਵੀਰ ਰਾਵਣ ਰਾਖਸ਼ਾਂ ਦਾ ਰਾਜਾ ਹੈ। 17. ਉਹ ਸਾਖਿਆਤ ਕੁਬੇਰ ਦਾ ਭਰਾ ਅਤੇ ਵਿਸ਼ਵਾਮੁਨੀ ਦਾ ਪੁੱਤਰ ਹੈ। ਉਹ ਮਹਾਂਬਲੀ ਨਿੱਕੇ ਯੱਗਾਂ ਵਿੱਚ ਆਪ ਤਾਂ ਵਿਘਨ ਨਹੀਂ ਪਾਉਂਦਾ, ਪਰੰਤੂ ਉਸ ਦੀ ਪ੍ਰੇਰਣਾ ਤੋਂ ਬਹੁਤ ਬਲਵਾਨ ਦੋ ਰਾਖ਼ਸ਼ ਜਿਨ੍ਹਾਂ ਦਾ ਨਾਂ ਮਾਰੀਚ ਅਤੇ ਸੁਬਾਹੂ ਹੈ, ਅਜਿਹੇ ਯੱਗਾਂ ਵਿੱਚ ਵਿਘਨ ਪਾਉਂਦੇ ਹਨ। (18—19) ਵਿਸ਼ਵਾਮਿੱਤਰ ਦੇ ਇਹ ਬਚਨ ਸੁਣ, ਮਹਾਰਾਜ ਦਸ਼ਰਥ ਉਨ੍ਹਾਂ ਨੂੰ ਕਹਿਣ ਲੱਗਾ ਕਿ ਮੈਂ ਤਾਂ ਉਸ ਦੁਸ਼ਟ ਦਾ ਸਾਹਮਣਾ ਨਹੀਂ ਕਰ ਸਕਦਾ। 20. ਹੇ ਧਰਮ ਨੂੰ ਜਾਣਨ ਵਾਲੇ! ਤੁਸੀਂ ਮੇਰੇ ਬੱਚੇ ਤੇ ਕ੍ਰਿਪਾ ਕਰੋ ਕਿਉਂ ਜੋ ਤੁਸੀਂ,ਮੇਰੇ ਤੇ ਜਿਹੜਾ ਮੰਦਭਾਗੀ ਹੈ,ਨਿਰੇ ਦੇਵਤਾ ਦੀ ਤਰ੍ਹਾਂ ਪੂਜਣ ਯੋਗ ਹੀ ਨਹੀਂ, ਸਗੋਂ ਗੁਰੂ ਵੀ ਹੋ। 21. ਜਦ ਦੇਵਤਾ, ਦਾਨਵ, ਗੰਧਰਵ, ਯਕਸ਼, ਪੰਛੀ ਅਤੇ ਸੱਪ ਵੀ ਰਾਵਣ ਨੂੰ ਲੜਾਈ ਵਿੱਚ ਨਹੀਂ ਜਿੱਤ ਸਕਦੇ, ਤਾਂ ਮੁੜ ਵਿਚਾਰੇ ਮਨੁੱਖ ਕਿਸ ਗਿਣਤੀ ਵਿੱਚ ਹਨ? 22. ਰਾਵਣ ਯੁੱਧ ਵਿੱਚ ਬਲਵਾਨਾਂ ਦੇ ਬਲ ਨੂੰ ਨਸ਼ਟ ਕਰ ਦੇਂਦਾ ਹੈ, ਇਸ ਲਈ ਮੈਂ ਉਸ ਨਾਲ ਜਾਂ ਉਸ ਦੀ ਫੌਜ ਨਾਲ ਯੁੱਧ ਕਰਕੇ ਪਾਰ ਨਹੀਂ ਪਾ ਸਕਦਾ। 23. ਮੁੜ ਮੈਂ ਉਨ੍ਹਾਂ ਲੋਕਾਂ ਨਾਲ ਲੜਨ ਲਈ, ਆਪਣੇ ਪੁੱਤਰ ਨੂੰ ਜਿਹੜਾ ਦੇਵਤਿਆਂ ਵਾਂਗ ਰੂਪ ਵਾਲਾ ਹੈ, ਯੁੱਧ ਵਿਦਿਆ ਵਿੱਚ ਜਿਹੜਾ ਅਜੇ ਨਿਪੁੰਨ ਨਹੀਂ, ਕਿਵੇਂ ਭੇਜ ਦਿਆਂ? ਹੇ ਬ੍ਰਾਹਮਨ! ਮੈਂ ਆਪਣੇ ਨਿਕੇ ਜਿਹੇ ਪੁੱਤਰ ਨੂੰ ਨਹੀਂ ਦਿਆਂਗਾ। ਸੁੰਦ ਉਪਸੁੰਦ ਦੇ ਪੁੱਤਰ ਮਾਰੀਚ ਅਤੇ ਸੁਬਾਹੂ, ਜਿਹੜੇ ਯੁਧ ਵਿੱਚ ਕਾਲ ਵਾਂਗ ਹਨ, ਬਹੁਤ ਬਲਵਾਨ ਹਨ ਅਤੇ ਯੁੱਧ ਕਰਨ ਵਿੱਚ ਵੀ ਪੂਰੇ ਕੁਸ਼ਲ ਹਨ ਅਤੇ ਯੱਗ ਵਿੱਚ ਵਿਘਨ ਕਰਨ ਵਾਲੇ ਹਨ, ਉਨ੍ਹਾਂ ਨਾਲ ਲੜਨ ਲਈ ਮੈਂ ਆਪਣੇ ਪੁੱਤਰ ਨੂੰ ਨਹੀਂ ਭੇਜਾਂਗਾ। ਉਨ੍ਹਾਂ ਨੂੰ ਛੱਡ ਕੇ ਤੁਸੀਂ ਹੋਰ ਜਿਸ ਨੂੰ ਕਹੋ, ਉਸ ਨਾਲ

ਆਪਣੇ ਮਿੱਤਰ ਅਤੇ ਦੋਸਤਾਂ ਸਹਿਤ, ਮੈਂ ਲੜਨ ਲਈ ਤਿਆਰ ਹਾਂ। (24—26) ਮਹਾਰਾਜ ਦਸ਼ਰਥ ਦੇ ਅਜਿਹੇ ਅਢੁੱਕਵੇਂ ਬਚਨ ਸੁਣ ਕੇ, ਵਿਸ਼ਵਾਮਿੱਤਰ ਜੀ ਬਹੁਤ ਗੁੱਸੇ ਵਿੱਚ ਭਰ ਗਏ। ਜਿਵੇਂ ਚੰਗੀ ਤਰ੍ਹਾਂ ਘੀ ਦੀ ਆਹੂਤੀ ਪੈਣ ਤੇ ਅੱਗ ਭੜਕ ਉਠਦੀ ਹੈ. ਤਿਵੇਂ ਉਨ੍ਹਾਂ ਦੀ ਕ੍ਰੋਧਾਗਨੀ (ਦਸ਼ਰਥ ਦੇ ਬਚਨ ਰੂਪੀ ਘਿਓ ਦੀ ਆਹੂਤੀ ਨਾਲ) ਭੜਕਣ ਲੱਗੀ। 26. ਬਾਲਕਾਂਡ ਦਾ ਵੀਹਵਾਂ ਸਰਗ ਸਮਾਪਤ ਹੋਇਆ।

————

## ਇਕੀਵਾਂ ਸਰਗ

ਰਾਜਾਧਿਰਾਜ ਮਹਾਰਾਜ ਦਸ਼ਰਥ ਜੀ ਦੇ ਅਜਿਹੇ ਅਜੀਬੋਗ਼ਰੀਬ ਅਤੇ ਲੰਮੇ ਲੰਮੇ ਭਾਸ਼ਣ ਸੁਣ ਕੇ ਮਹਾ ਤੇਜੱਸਵੀ ਵਿਸ਼ਵਾ ਮਿੱਤਰ ਜੀ ਰੋਮਾਂਚਿਤ ਹੋ ਕੇ ਕਹਿਣ ਲਗੇ—ਹੇ ਰਾਜ ਸ਼ਾਰਦੂਲ ! ਅਜਿਹੇ ਬਚਨ ਤੁਹਾਡੇ ਵਰਗੇ ਇਕਸ਼ਵਾਕੂ ਵੰਸ਼ੀ ਅਤੇ ਵਿਸ਼ਿਸ਼ਠ ਜੀ ਦੇ ਯਜਮਾਨ ਨੂੰ ਛੱਡ ਕੇ ਹੋਰ ਕਿਹੜਾ ਕਹੇਗਾ। (1—2) ਹੇ ਰਾਜੇਸ਼ ! ਹੁਣ ਮੈਂ ਆਪਣੇ ਮਨ ਦੀ ਗੱਲ ਕਹਿੰਦਾ ਹਾਂ। ਉਸ ਅਨੁਸਾਰ ਕਾਰਜ ਕਰਕੇ, ਤੁਸੀਂ ਆਪਣੀ ਪ੍ਰਤਿੱਗਿਆ ਨੂੰ ਪੂਰਾ ਕਰੋ। 3. ਹੇ ਮਨੁੱਖ ਸ਼੍ਰੇਸ਼ਠ ! ਮੈਂ ਜਦ ਫਲ ਪ੍ਰਾਪਤੀ ਲਈ ਯੱਗ ਦੀਕਸ਼ਾ ਗ੍ਰਹਿਣ ਕਰਦਾ ਹਾਂ ਤਦ ਦੋ ਕਾਮ-ਰੂਪੀ ਰਾਖਸ਼ ਆਕੇ ਉਸ ਵਿਚ ਵਿਘਨ ਪਾਉਂਦੇ ਹਨ। 4. ਉਦੋਂ ਸਾਰੇ ਸੰਸਾਰ ਨੂੰ ਡਰਿਆ ਵੇਖ, ਉਤਮ ਵਰਤ ਦਾ ਪਾਲਣ ਕਰਨ ਵਾਲੇ ਧੀਰਚਿਤ ਮਹਾਰਿਸ਼ੀ ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ—ਤੁਸੀਂ ਮਹਾਰਾਜ ਇੱਕਸ਼ਵਾਕੂ ਕੁਲ ਵਿੱਚ ਪੈਦਾ ਹੋਣ ਵਾਲੇ ਸਾਖਿਆਤ ਧਰਮ ਦੀ ਦੂਜੀ ਮੂਰਤੀ ਹੋ। ਤੁਸੀਂ ਸ੍ਰੀਮਾਨ, ਧੀਰਜਵਾਲੇ ਅਤੇ ਚੰਗੇ ਵਰਤ ਨੂੰ ਧਾਰਨ ਕਰਨ ਵਾਲੇ ਹੋਣ ਕਰਕੇ, ਧਰਮ ਦਾ ਤਿਆਗ ਨਾ ਕਰੋ। (5—6)ਤਿੰਨਾਂ ਲੋਕਾਂ ਵਿੱਚ ਤੁਸੀਂ ਧਰਮਾਤਮਾ ਦੇ ਨਾਂ ਨਾਲ ਪ੍ਰਸਿੱਧ ਹੋ। ਇਸ ਲਈ ਤੁਸੀਂ ਆਪਣੇ ਧਰਮ ਦੀ ਰੱਖਿਆ ਕਰੋ, ਅਧਰਮ ਨਾ ਕਰੋ। 7. ਹੇ ਰਾਜਨ ! ਜਿਹੜਾ ਕੋਈ ਪ੍ਰਤਿੱਗਿਆ ਕਰ ਕੇ ਪੂਰੀ ਨਹੀਂ ਕਰਦਾ, ਉਸ ਨੂੰ ਇਸ਼ਟ ਦੇ ਨਾਸ਼ ਕਰਨ ਦਾ ਪਾਪ ਲਗਦਾ ਹੈ। ਇਸ ਲਈ ਤੁਸੀਂ ਸ੍ਰੀ ਰਾਮ ਚੰਦਰ ਜੀ ਨੂੰ ਭੇਜ ਦਿਓ। 8. ਸ੍ਰੀ ਰਾਮ ਚੰਦਰ ਜੀ ਭਾਵੇਂ ਅਸਤਰ ਵਿਦਿਆ ਵਿੱਚ ਕੁਸ਼ਲ ਹੋਣ ਜਾਂ ਨਾ ਹੋਣ, ਰਾਖਸ਼ ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ। ਅਤੇ ਜਦ ਵਿਸ਼ਵਾਮਿੱਤਰ ਉਨ੍ਹਾਂ ਦੀ ਰੱਖਿਆ ਕਰਨ ਵਾਲੇ ਹਨ ਤਦ ਸ੍ਰੀ ਰਾਮਚੰਦਰ ਜੀ ਦਾ ਕੋਈ ਕੀ ਕਰ ਸਕਦਾ ਹੈ। ਅੰਮ੍ਰਿਤ ਦੀ ਰਖਿਆ ਜਦ ਅਗਨੀ-ਚੱਕਰ ਰਾਹੀਂ ਹੁੰਦੀ ਹੈ, ਤਦ ਕੀ ਕੋਈ ਅੰਮ੍ਰਿਤ ਨੂੰ ਪ੍ਰਾਪਤ ਕਰ ਸਕਦਾ ਹੈ। 9. ਇਹ ਵਿਸ਼ਵਾਮਿੱਤਰ ਸ਼ਰੀਰ ਧਾਰਣ ਕੀਤੇ ਹੋਏ ਧਰਮ ਹਨ, ਇਹ ਬਹੁਤ ਬਲਵਾਨ ਹਨ, ਇਨ੍ਹਾਂ ਤੋਂ ਵੱਧ ਕੇ ਬੁੱਧੀਮਾਨ ਅਤੇ ਤਪੋਪਰਾਇਣ ਇਸ ਸੰਸਾਰ ਵਿੱਚ ਤਾਂ ਕੋਈ ਦੂਜਾ ਹੈ ਹੀ ਨਹੀਂ। 10. ਅਨੇਕਾਂ ਅਸਤਰਾਂ ਦੇ ਚਲਾਉਣ ਦੀਆਂ ਵਿਧੀਆਂ ਨੂੰ ਜਾਨਣ ਵਾਲੇ ਤਿੰਨਾਂ ਲੋਕਾਂ ਵਿੱਚ ਅਤੇ ਜੜ ਜੰਗਮ ਵਿੱਚ ਉਹ ਨਿਵੇਕਲੇ ਹੀ ਹਨ। ਇਨ੍ਹਾਂ ਦੇ ਸਰੂਪ ਦਾ ਗਿਆਨ ਹਰ ਕਿਸੇ ਨੂੰ ਨਹੀਂ ਹੈ ਅਤੇ ਨਾ ਹੋ ਸਕਦਾ ਹੈ। 11. ਇਨ੍ਹਾਂ ਦੀ ਮਹਿਮਾ ਨੂੰ ਦੇਵਤਾ,

ਰਿਸ਼ੀ, ਅਸੁਰ, ਰਾਖਸ਼, ਗੰਧਰਵ, ਯਕਸ਼, ਕਿੰਨਰ ਅਤੇ ਮੁਹੋਰਗ ਕੋਈ ਵੀ ਨਹੀਂ ਜਾਣਦਾ । 12. ਕ੍ਰਿਸ਼ਾਸ਼ਵ ਪ੍ਰਜਾ ਪਤੀ ਦੇ ਪਰਮ ਧਾਰਮਿਕ ਪੁੱਤਰਾਂ ਨੇ ਵਿਸ਼ਵਾਮਿੱਤਰ ਨੂੰ, ਜਦ ਉਹ ਪਹਿਲਾਂ ਰਾਜ ਕਰਦੇ ਸਨ, ਸਭ ਅਸਤ੍ਰ ਦਿੱਤੇ ਸਨ । 13. ਉਹ ਕ੍ਰਿਸ਼ਾਸ਼ਵ ਦੇ ਪੁੱਤਰ ਪ੍ਰਜਾ -ਪਤੀ ਦੀਆਂ ਧੀਆਂ ਦੇ ਪੁੱਤਰ ਹਨ, ਉਹ ਇਕ ਰੂਪ ਦੇ ਨਹੀਂ, ਉਹ ਬੜੇ ਬਲਵਾਨ, ਦੀਪਤੀਮਾਨ ਅਤੇ ਸਭ ਨੂੰ ਜਿਤਣ ਵਿੱਚ ਸਮਰਥ ਹਨ । 14. ਦਕਸ਼ ਪ੍ਰਜਾਪਤੀ ਦੀਆਂ ਦੋ ਧੀਆਂ ਜਯਾ ਅਤੇ ਸੁਪ੍ਰਭਾ ਨੇ ਸੈਂਕੜੇ ਚਮਕਦੇ ਹੋਏ ਅਸਤਰ ਸ਼ਸਤਰ ਪੈਦਾ ਕੀਤੇ । 15. ਜਯਾ ਨੇ 500 ਅਸਤਰ ਰੂਪੀ ਪੁੱਤਰ ਪੈਦਾ ਕੀਤੇ ਅਰਥਾਤ 500 ਤਰ੍ਹਾਂ ਦੇ ਅਸਤਰਾਂ ਦਾ ਆਵਿਸ਼ਕਾਰ ਕੀਤਾ ਜਿਹੜੇ ਕਿ ਬਹੁਤ ਤੇਜ ਵਾਲੇ ਸਨ ਅਤੇ ਕਪਟੀ ਅਸੁਰਾਂ ਦੀ ਫੌਜ ਦਾ ਵੱਧ ਕਰਨ ਵਿੱਚ ਸੰਮਰਥ ਹੋਏ । 16. ਮੁੜ ਸੁਪ੍ਰਭਾ ਦੇ ਵੀ 500 ਸ਼ਸਤਰ ਅਸਤਰ ਰੂਪੀ ਪੁੱਤਰ ਪੈਦਾ ਹੋਏ ਅਰਥਾਤ ਦੁਸ਼ਮਣਾਂ ਦੇ ਨਾਸ਼ ਲਈ ਸੁਪ੍ਰਭਾ ਨੇ ਵੀ 500 ਤਰ੍ਹਾਂ ਦੇ ਅਸਤਰ ਸ਼ਸਤਰਾਂ ਦਾ ਆਵਿਸ਼ਕਾਰ ਕੀਤਾ । ਉਨ੍ਹਾਂ ਦਾ ਨਾਂ ਸੰਘਾਰ ਪਿਆ, ਉਨ੍ਹਾਂ ਦੀ ਚੋਟ ਕੋਈ ਵੀ ਦੁਸ਼ਮਣ ਸਹਿ ਨਹੀਂ ਸਕਦਾ । ਇਹ ਕਦੇ ਨਿਸਫਲ ਨਹੀਂ ਜਾਂਦੇ, ਕਿਉਂ ਜੋ ਇਹ ਬਹੁਤ ਬਲਵਾਨ ਹਨ । 17. ਇਨ੍ਹਾਂ ਸਾਰਿਆਂ ਅਸਤਰਾਂ ਸ਼ਸਤਰਾਂ ਨੂੰ ਠੀਕ ਤਰ੍ਹਾਂ ਨਾਲ ਵਿਸ਼ਵਾਮਿੱਤਰ ਜੀ ਜਾਣਦੇ ਹਨ । ਇਹੋ ਨਹੀਂ, ਬਲਕਿ ਹੋਰ ਵੀ ਅਨੇਕਾਂ ਨਵੇਂ ਅਸਤਰਾਂ ਸ਼ਸਤਰਾਂ ਨੂੰ ਬਣਾਉਣ ਦੀ ਸਮਰਥਾ ਵੀ ਇਨ੍ਹਾਂ, ਧਰਮਾਤਮਾ ਵਿੱਚ ਹੈ । 18. ਹੇ ਰਾਘਵ ! ਇਹ ਮੁਨੀ ਪ੍ਰਵਰ, ਸਭ ਕੁਝ ਜਾਨਣ ਵਾਲੇ ਮਹਾਤਮਾ ਵਿਸ਼ਵਾ ਮਿੱਤਰ ਜੀ ਨੂੰ ਕੋਈ ਵੀ ਗੱਲ, ਜਿਹੜੀ ਹੋ ਚੁਕੀ ਹੈ ਜਾਂ ਹੋਣ ਵਾਲੀ ਹੈ, ਅਵਿਦਿਤ (ਜਿਹੜੀ ਮਲੂਮ ਨਾ ਹੋਵੇ) ਨਹੀਂ ਹੈ । 19. ਇਨ੍ਹਾਂ ਮਹਾਤੇਜੱਸਵੀ, ਮਹਾਤਪੱਸਵੀ ਅਤੇ ਪਰਾਕਰਮੀ ਵਿਸ਼ਵਾਮਿੱਤਰ ਜੀ ਦੇ ਨਾਲ ਸ੍ਰੀ ਰਾਮ ਚੰਦਰ ਜੀ ਨੂੰ ਭੇਜਣ ਵਿੱਚ ਜ਼ਰਾ ਵੀ ਨ ਡਰੋ ਜਾਂ ਕਿਸੇ ਤਰ੍ਹਾਂ ਦਾ ਸੰਦੇਹ ਹੀ ਕਰੋ । 20. ਇਨ੍ਹਾਂ ਵਿਸ਼ਵਾ ਮਿੱਤਰ ਜੀ ਵਿੱਚ ਇੰਨੀ ਸਮਰਥਾ ਹੈ ਕਿ ਇਹ ਉਨ੍ਹਾਂ ਰਾਖਸ਼ਾਂ ਨੂੰ ਆਪ ਮਾਰ ਸਕਦੇ ਹਨ । ਇਹ ਤਾਂ ਤੁਹਾਡੇ ਪੁਤਰ ਦੀ ਭਲਾਈ ਲਈ ਹੀ ਉਨ੍ਹਾਂ ਨੂੰ ਤੁਹਾਡੇ ਕੋਲੋਂ ਮੰਗਣ ਆਏ ਹਨ । 21. ਗੁਰੂ ਵਿਸ਼ਿਸ਼ਠ ਜੀ ਦੇ ਇਸ ਤਰ੍ਹਾਂ ਸਮਝਾਉਣ ਨਾਲ ਮਹਾਰਾਜ ਦਸ਼ਰਥ ਸ੍ਰੀ ਰਾਮ ਚੰਦਰ ਜੀ ਨੂੰ ਸੰਸਾਰ ਵਿੱਚ ਉਘੇ ਵਿਸ਼ਵਾਮਿੱਤਰ ਜੀ ਦੇ ਨਾਲ ਭੇਜਣ ਲਈ ਰਾਜ਼ੀ ਹੋ ਗਏ । 22. ਬਾਲ ਕਾਂਡ ਦਾ ਇਕੀਵਾਂ ਸਰਗ ਸਮਾਪਤ ਹੋਇਆ ।

---

## ਬਾਈਵਾਂ ਸਰਗ

ਇਸ ਤਰ੍ਹਾਂ ਵਿਸ਼ਿਸ਼ਠ ਜੀ ਦੇ ਸਮਝਾਉਣ ਕਰਕੇ ਮਹਾਰਾਜ ਦਸ਼ਰਥ ਨੇਂ ਸ੍ਰੀ ਰਾਮ ਚੰਦਰ ਅਤੇ ਲਕਸ਼ਮਣ ਜੀ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਭੇਜਣ ਸਮੇਂ ਕੌਸ਼ਲਯਾ, ਮਹਾਰਾਜਾ ਦਸ਼ਰਥ ਅਤੇ ਕੁਲ ਪਰੋਹਿਤ ਵਿਸ਼ਿਸ਼ਠ ਜੀ ਨੇ ਸੁਅਸਤੀ ਵਾਚਨ ਅਤੇ ਮੰਗਲਾਚਾਰ ਕੀਤਾ । ਮਹਾਰਾਜ ਦਸ਼ਰਥ ਜੀ ਨੇ ਖੁਸ਼ ਹੋ ਕੇ ਅਤੇ ਪੁੱਤਰਾਂ ਦੇ ਮੱਥੇ ਚੁੰਮ ਕੇ ਉਨ੍ਹਾਂ ਨੂੰ, ਵਿਸ਼ਵਾਮਿੱਤਰ ਜੀ ਨੂੰ

ਸੌਂਪ ਦਿੱਤਾ ।(1—3) ਵਿਸ਼ਵਾ ਮਿੱਤਰ ਜੀ ਦੇ ਨਾਲ ਕਮਲ ਲੋਚਨ ਸ੍ਰੀ ਰਾਮ ਚੰਦਰ ਅਤੇ ਲਕਸ਼ਮਣ ਜੀ ਦੇ ਜਾਣ ਸਮੇਂ ਸੀਤਲ, ਮੰਦ ਅਤੇ ਮਹਿਕਾਂ ਵਾਲੀ ਹਵਾ ਚਲਣ ਲਗੀ । ਅਕਾਸ਼ ਤੋਂ ਫੁੱਲਾਂ ਦੀ ਵਰਖਾ ਹੋਣ ਲਗੀ ਅਤੇ ਦੇਵਤਿਆਂ ਨੇ ਨਗਾੜੇ ਵਜਾਏ । ਅਯੋਧਿਆ ਵਿਚ ਵੀ ਥਾਂ ਥਾਂ ਤੇ ਰਾਜਕੁਮਾਰਾਂ ਦੇ ਜਾਣ ਸਮੇਂ ਸੰਖ ਤੇ ਨਗਾੜੇ ਵਜਾਏ ਗਏ । (4—5) ਸਭ ਤੋਂ ਅੱਗੇ ਵਿਸ਼ਵਾਮਿੱਤਰ ਜੀ ਸਨ । ਉਨ੍ਹਾਂ ਦੇ ਪਿੱਛੇ ਮਹਾਂ ਪ੍ਰਤਾਪੀ ਸ੍ਰੀ ਰਾਮ ਚੰਦਰ ਜੀ ਅਤੇ ਉਨ੍ਹਾਂ ਦੇ ਪਿੱਛੇ ਹੱਥ ਵਿੱਚ ਧਨੁਸ਼ ਲਏ ਹੋਏ ਅਤੇ ਸਿਰ ਤੇ ਕੁੰਡਲ ਕੇਸ਼ ਰਖਾਏ ਹੋਏ ਸੁਮਿੱਤਰਾ ਨੰਦਨ ਸ੍ਰੀ ਲਕਸ਼ਮਣ ਜੀ ਚਲੇ ਜਾਂਦੇ ਸਨ । ਬਹੁਤ ਰੂਪਵਾਨ (ਸੁੰਦਰ) ਅਤੇ ਬਲਵਾਨ ਦੋਵੇਂ ਭਰਾ, ਪਿੱਠ ਤੇ ਤਰਕਸ਼ ਅਤੇ ਹੱਥਾਂ ਵਿੱਚ ਧਨੁਸ਼ ਲਏ ਹੋਏ ਅਤੇ ਦਸਾਂ ਦਿਸ਼ਾਵਾਂ ਨੂੰ ਸੁਭਾਇਮਾਨ ਕਰਦੇ ਹੋਏ ਮੁਨੀ ਦੇ ਪਿੱਛੇ ਪਿੱਛੇ ਇਸ ਤਰ੍ਹਾਂ ਤੁਰੇ ਜਾਂਦੇ ਸਨ, ਮਾਨੋ ਤਿੰਨ ਸਿਰਾਂ ਵਾਲੇ ਸੱਪ ਤੁਰੇ ਜਾਂਦੇ ਹੋਣ ਜਾਂ ਮਾਨੋ ਬ੍ਰਹਮਾ ਜੀ ਦੇ ਪਿੱਛੇ ਅਸ਼ਵਿਨੀ ਕੁਮਾਰ ਚਲੇ ਜਾਂਦੇ ਹੋਣ । (6—7) ਉਸ ਸਮੇਂ ਧਨੁਸ਼ ਧਾਰਣ ਕੀਤੇ ਹੋਏ, ਚੰਗੇ ਚੰਗੇ ਗਹਿਣੇ ਪਹਿਨੇ ਹੋਏ, ਗੋਹ ਦੇ ਚਮੜੇ ਦੇ ਬਣੇ ਹੋਏ ਦਸਤਾਨੇ ਹੱਥਾਂ ਵਿੱਚ ਪਹਿਨੇ ਹੋਏ, ਬਹੁਤ ਚਮਕ ਵਾਲੇ ਦੋਵੇਂ ਸੁੰਦਰ ਭਰਾ ਸ੍ਰੀ ਰਾਮ ਚੰਦਰ ਜੀ ਅਤੇ ਲਕਸ਼ਮਣ ਜੀ ਨਾਲ ਮੁਨੀ ਉਸੇ ਤਰ੍ਹਾਂ ਸ਼ੋਭਾ ਪਾ ਰਹੇ ਸਨ ਜਿਵੇਂ ਸ਼ਿਵ ਜੀ ਸਕੰਧ ਅਤੇ ਵਿਸ਼ਾਖ ਨਾਲ ਸੁਸ਼ੋਭਿਤ ਹੁੰਦੇ ਹਨ । ਜਦ ਅਯੋਧਿਆ ਤੋਂ ਛੇ ਕੋਹ ਦੂਰ ਸਰਯੂ ਦੇ ਦੱਖਣੀ ਕੰਢੇ ਤੇ ਪੁੱਜੇ ਤਦ ਉਥੇ ਵਿਸ਼ਵਾਮਿੱਤਰ ਜੀ, ਸ੍ਰੀ ਰਾਮ ਚੰਦਰ ਨੂੰ ਮਧੁਰ ਵਾਣੀ ਵਿੱਚ ਕਹਿਣ ਲਗੇ—ਹੇ ਪੁੱਤਰ ! ਪਾਣੀ ਨਾਲ ਸ਼ਰੀਰ ਨੂੰ ਸ਼ੁੱਧ ਕਰ ਲਵੋ, ਜਾਂ ਆਚਮਨ ਕਰ ਲਵੋ । ਹੁਣ ਦੇਰ ਨਾ ਕਰੋ । (8—11) ਸ਼ਰੀਰ ਸ਼ੁੱਧ ਹੋ ਜਾਣ ਤੇ ਅਸੀਂ ਤੁਹਾਨੂੰ ਬਲਾ ਅਤੇ ਅਤੀਬਲਾ ਵਿਦਿਆਵਾਂ ਪੜ੍ਹਾਵਾਂਗੇ । ਇਨ੍ਹਾਂ ਦੇ ਪ੍ਰਭਾਵ ਨਾਲ ਨਾ ਤਾਂ ਤੁਹਾਨੂੰ ਥਕਾਵਟ ਹੋਵੇਗੀ ਅਤੇ ਨਾ ਕਦੇ ਸ਼ਰੀਰ ਨੂੰ ਰੋਗ ਹੀ ਸਤਾਉਣਗੇ ਅਤੇ ਨਾ ਸੂਰਤ ਹੀ ਵਿਗੜੇਗੀ । 12. ਸੁੱਤਿਆਂ ਵੀ ਅਸ਼ੁੱਧ ਹਾਲਤ ਵਿੱਚ ਰਾਖਸ਼ ਲੋਕ ਤੁਹਾਡਾ ਕੁਝ ਵੀ ਨਹੀਂ ਵਿਗਾੜ ਸਕਣਗੇ । ਸੰਸਾਰ ਭਰ ਵਿੱਚ ਕੋਈ ਵੀ ਤੁਹਾਡੇ ਬਾਹੂਬਲ ਦੀ ਬਰਾਬਰੀ ਨਹੀਂ ਕਰ ਸਕੇਗਾ । 13. ਸੋਭਾਗਯ, ਚਤੁਰਤਾ, ਗਿਆਨ ਅਤੇ ਚਤੁਰਾਈ ਵਿੱਚ ਤੁਹਾਨੂੰ ਤਿੰਨਾਂ ਲੋਕਾਂ ਵਿੱਚ ਕੋਈ ਨਹੀਂ ਜਿੱਤ ਸਕੇਗਾ । 14. ਹੇ ਰਾਮ ! ਇਨ੍ਹਾਂ ਵਿਦਿਆਵਾਂ ਨੂੰ ਸਿਖ ਲੈਣ ਤੇ ਤੁਹਾਡੇ ਬਰਾਬਰ ਕਿਸੇ ਗੱਲ ਦਾ ਉਤਰ ਦੇਣ ਵਿੱਚ ਵੀ, ਤੁਹਾਡੀ ਬਰਾਬਰੀ ਕੋਈ ਨਹੀਂ ਕਰ ਸਕੇਗਾ । 15. ਪੁਰਸ਼ਾਂ ਵਿੱਚ ਉਤਮ ਰਾਮ ! ਸਭ ਵਿਦਿਆਵਾਂ ਦੀਆਂ ਮਾਤਾਵਾਂ ਇਨ੍ਹਾਂ ਬਲਾ ਅਤੀਬਲਾ ਨਾਂ ਦੀਆਂ ਵਿਦਿਆਵਾਂ ਦੇ ਪ੍ਰਭਾਵ ਨਾਲ ਤੁਹਾਨੂੰ ਭੁੱਖ ਅਤੇ ਤ੍ਰੇਹ ਵੀ ਕਦੇ ਨਹੀਂ ਸਤਾਵੇਗੀ । 16. ਹੇ ਰਾਘਵ ! ਇਨ੍ਹਾਂ ਦੋਵਾਂ ਵਿਦਿਆਵਾਂ—ਬਲਾ ਅਤੇ ਅਤੀਬਲਾ ਦੇ ਪੜ੍ਹ ਲੈਣ ਤੇ ਤੁਹਾਡਾ ਅਤੁਲ ਯਸ਼ ਸਭ ਥਾਂ ਤੇ ਫੈਲ ਜਾਵੇਗਾ 17. ਇਹ ਦੋਵੇਂ ਤੇਜ ਵਾਲੀਆਂ ਵਿਦਿਆਵਾਂ ਬ੍ਰਹਮਾ ਦੀਆਂ ਧੀਆਂ ਹਨ । ਹੇ ਰਾਮ ! ਅਸੀਂ ਤੁਹਾਨੂੰ ਇਹ ਵਿਦਿਆਵਾਂ ਪੜ੍ਹਾਵਾਂਗੇ, ਕਿਉਂ ਜੋ ਤੁਸੀਂ ਇਨ੍ਹਾਂ ਲਈ ਯੋਗ ਪਾਤਰ ਵੀ ਹੋ । 18. ਭਾਵੇਂ ਜਿਹੜੀਆਂ ਗੱਲਾਂ ਇਨ੍ਹਾਂ ਵਿਦਿਆਵਾਂ ਦੇ ਪੜ੍ਹਨ ਨਾਲ ਪੈਦਾ ਹੁੰਦੀਆਂ ਹਨ, ਉਨ੍ਹਾਂ ਵਿਚੋਂ ਅਨੇਕਾਂ ਨਿਰਸੰਦੇਹ ਤੁਹਾਡੇ ਵਿੱਚ ਹੁਣ ਵੀ ਮੌਜੂਦ ਹਨ, ਤਾਂ ਵੀ ਤੁਹਾਡੀ ਤਪੱਸਿਆ ਰਾਹੀਂ ਪ੍ਰਾਪਤ ਇਨ੍ਹਾਂ ਵਿਦਿਆਵਾਂ ਦੇ ਗ੍ਰਹਿਣ ਕੀਤੇ ਜਾਣ ਤੋਂ ਉਪਰੰਤ ਇਨ੍ਹਾਂ ਦੀ ਉਨਤੀ ਹੋਵੇਗੀ । ਇਹ ਸੁਣ ਕੇ ਸ੍ਰੀ ਰਾਮ ਚੰਦਰ ਜੀ

ਨੇ ਪਾਣੀ ਨਾਲ ਆਚਮਨ ਕਰ ਪਵਿਤਰ ਹੋ ਕੇ ਅਤੇ ਖੁਸ਼ ਹੋ ਕੇ ਵਿਸ਼ਵਾਮਿੱਤਰ ਜੀ ਤੋਂ ਉਨ੍ਹਾਂ ਵਿਦਿਆਵਾਂ ਨੂੰ ਸਿੱਖਿਆ। (19—20) ਉਨ੍ਹਾਂ ਵਿਦਿਆਵਾਂ ਨੂੰ ਸਿੱਖ ਕੇ ਬਹੁਤ ਪਰਾਕਰਮੀ ਸ੍ਰੀ ਰਾਮ ਚੰਦਰ ਜੀ ਦੀ ਤਿਵੇਂ ਹੀ ਸ਼ੋਭਾ ਹੋਈ ਜਿਵੇਂ ਸਰਦ ਰਿਤੂ ਦੇ ਸੂਰਜ ਦੀ ਹੁੰਦੀ ਹੈ। ਇਸ ਤੋਂ ਬਾਦ ਦੋਵਾਂ ਭਰਾਵਾਂ ਨੇ ਗੁਰੂ ਵਾਂਗ ਵਿਸ਼ਵਾਮਿੱਤਰ ਜੀ ਦੀ ਚਰਨ ਸੇਵਾ ਆਦਿ ਕਰ ਕੇ ਸਰਯੂ ਦੇ ਕਿਨਾਰੇ ਤੇ ਉਹ ਰਾਤ ਮੁਨੀ ਨਾਲ ਖੁਸ਼ੀ ਖੁਸ਼ੀ ਬਿਤਾਈ। ਰਾਜ ਕੁਮਾਰ ਹੋਣ ਕਰਕੇ ਚਟਾਈ ਤੇ ਭੁੰਜੇ ਸੌਣਾ ਉਨ੍ਹਾਂ ਲਈ ਔਖਾ ਹੋਣ ਤੇ ਵੀ, ਦੋਵੇਂ ਬਲਵਾਨ ਰਾਜਕੁਮਾਰਾਂ ਨੇ ਵਿਸ਼ਵਾਮਿੱਤਰ ਜੀ ਦੇ ਮਧੁਰ ਬਚਨ ਸੁਣਦਿਆਂ ਹੀ, ਸੁਖ ਨਾਲ (ਤਿਨਕਿਆਂ ਦੀ ਸ਼ੈਆ ਤੇ) ਉਹ ਸਾਰੀ ਰਾਤ ਬਿਤਾਈ। 23. ਬਾਲ ਕਾਂਡ ਦਾ ਬਾਈਵਾਂ ਸਰਗ ਸਮਾਪਤ ਹੋਇਆ।

---

## ਤੇਈਵਾਂ ਸਰਗ

ਸੁੱਕੇ ਪੱਤਿਆਂ ਦੇ ਵਿਛੌਣੇ ਤੇ ਲੇਟੇ ਹੋਏ ਰਾਜਕੁਮਾਰਾਂ ਨੂੰ ਸਵੇਰੇ ਚਾਰ ਘੜੀ ਤੜਕੇ ਵਿਸ਼ਵਾਮਿੱਤਰ ਜੀ ਕਹਿਣ ਲਗੇ! 1. ਹੇ ਰਾਮ! ਸਵੇਰਾ ਹੋਣ ਵਾਲਾ ਹੈ, ਹੁਣ ਉਠੋ ਅਤੇ ਸਵੇਰ ਦੇ ਕਾਰਜ ਕਰੀਏ। 2. ਰਾਜਕੁਮਾਰ ਉਨ੍ਹਾਂ ਪਰਮ ਉਦਾਰ ਰਿਸ਼ੀ ਦੇ ਬਚਨ ਸੁਣ ਕੇ ਉਠ ਬੈਠੇ। ਮੁੜ ਨਹਾ ਕੇ ਸੂਰਜ ਨੂੰ ਅਰਘ ਦਿੱਤਾ। ਉਸ ਤੋਂ ਬਾਦ ਪਰਮ ਮੰਤਰ ਗਾਯਤ੍ਰੀ ਦਾ ਜਾਪ ਕਰਨ ਲਗੇ। 3. ਇਨ੍ਹਾਂ, ਦੋਵਾਂ ਮਹਾਂਬਲੀ ਰਾਜਕੁਮਾਰਾਂ ਨੇ ਸਵੇਰੇ ਦੇ ਸਾਰੇ ਕਾਰਜ ਪੂਰੇ ਕਰ ਬਹੁਤ ਖੁਸ਼ੀ ਨਾਲ ਤਪੱਸਵੀ ਵਿਸ਼ਵਾਮਿੱਤਰ ਜੀ ਨੂੰ ਪ੍ਰਣਾਮ ਕੀਤਾ ਅਤੇ ਅਗੇ ਚੱਲਣ ਲਈ ਤਿਆਰ ਹੋਏ। 4. ਉਨ੍ਹਾਂ ਨੂੰ ਨਾਲ ਲੈਕੇ ਵਿਸ਼ਵਾਮਿੱਤਰ ਜੀ ਉਸ ਥਾਂ ਤੇ ਪੁੱਜੇ ਜਿਥੇ ਸ੍ਰੀ ਗੰਗਾ ਜੀ ਅਤੇ ਸ੍ਰੀ ਸਰਯੂ ਜੀ ਦਾ ਸ਼ੁਭ ਸੰਗਮ ਸੀ ਅਤੇ ਜਿਸ ਨੂੰ ਉਥੇ ਉਨ੍ਹਾਂ ਵੇਖਿਆ। 5. ਉਥੇ ਉਨ੍ਹਾਂ ਅਨੇਕ ਉਗ੍ਰਤਪ ਕਰਨ ਵਾਲੇ ਰਿਸ਼ੀਆਂ ਦੇ ਪਰਮ-ਪਵਿੱਤਰ ਆਸ਼ਰਮ ਵੇਖੇ, ਜਿਹੜੇ ਉਥੇ ਹਜ਼ਾਰਾਂ ਵਰ੍ਹਿਆਂ ਤੋਂ ਕਠੋਰ ਤਪ ਕਰ ਰਹੇ ਸਨ। 6. ਉਸ ਪਰਮ ਪਵਿੱਤਰ ਆਸ਼ਰਮ ਨੂੰ ਵੇਖ ਸ੍ਰੀ ਰਾਮ ਚੰਦਰ ਜੀ ਅਤੇ ਲਕਸ਼ਮਣ ਜੀ ਬਹੁਤ ਖੁਸ਼ ਹੋਏ ਅਤੇ ਵਿਸ਼ਵਾਮਿੱਤਰ ਜੀ ਨੂੰ ਇਹ ਵਚਨ ਕਹਿਣ ਲਗੇ—ਹੇ ਭਗਵਨ! ਇਹ ਪਰਮ ਪਵਿੱਤਰ ਆਸ਼ਰਮ ਕਿਸ ਦਾ ਹੈ ਅਤੇ ਇਥੇ ਹੁਣ ਕੌਣ ਰਹਿੰਦਾ ਹੈ, ਅਸਾਂ ਦੋਵਾਂ ਦੀ ਇਸ ਬਿਰਤਾਂਤ ਨੂੰ ਸੁਣਨ ਦੀ ਬੜੀ ਲਾਲਸਾ ਹੈ। (7—8) ਰਾਜਕੁਮਾਰਾਂ ਦੀ ਇਹ ਗੱਲ ਸੁਣ ਵਿਸ਼ਵਾਮਿੱਤਰ ਹੱਸ ਪਏ ਅਤੇ ਕਹਿਣ ਲੱਗੇ—ਹੇ ਰਾਮ! ਸੁਣੋ, ਮੈਂ ਦਸਦਾ ਹਾਂ ਕਿ ਇਹ ਪਹਿਲਾਂ ਕਿਸ ਦਾ ਆਸ਼ਰਮ ਸੀ। 9. ਕੰਦਰਪ, ਜਿਸ ਨੂੰ ਪੰਡਿਤ ਲੋਕੀਂ ਕਾਮਦੇਵ ਕਹਿੰਦੇ ਹਨ, ਪਹਿਲਾਂ ਸ਼ਰੀਰਧਾਰੀ ਸੀ। ਇਸ ਥਾਂ ਤੇ ਨਿਯਮ ਨਾਲ ਧਿਆਨ ਲਗਾ ਸ਼ਿਵ ਜੀ ਤਪ ਕਰਦੇ ਸਨ। 10. ਜਦ ਵਿਆਹ ਕਰ ਕੇ ਮਹਾਂਦੇਵ ਜੀ ਦੇਵਤਿਆਂ ਸਹਿਤ ਚਲੇ ਆਉਂਦੇ ਸਨ, ਤਦ ਕਾਮਦੇਵ ਨੇ ਉਨ੍ਹਾਂ ਦੇ ਮਨ ਵਿੱਚ ਵਿਕਾਰ ਪੈਦਾ ਕਰਨਾ ਚਾਹਿਆ—ਉਸ ਸਮੇਂ ਸ਼ਿਵ ਜੀ ਨੇ ਗਰਜਨਾ ਕੀਤੀ ਤੇ ਗੁੱਸੇ ਨਾਲ ਉਨ੍ਹਾਂ ਆਪਣਾ ਤੀਜਾ ਨੇਤਰ (ਅੱਖ) ਖੋਲ੍ਹ

ਕੇ, ਉਸ ਨੂੰ ਵੇਖਿਆ। ਵੇਖਦਿਆਂ ਹੀ ਉਸ ਦੁਸ਼ਟ ਦੇ ਸ਼ਰੀਰ ਦੇ ਸਭ ਅੰਗ ਵੱਖ ਵੱਖ ਹੋ ਕੇ ਬਿਖਰ ਗਏ। ਜਦ ਤੋਂ ਉਸ ਦਾ ਸਾਰਾ ਸ਼ਰੀਰ ਮਹਾਦੇਵ ਦੇ ਕ੍ਰੋਧ ਨਾਲ ਭਸਮ ਹੋਇਆ ਹੈ, ਤਦ ਤੋਂ ਉਹ ਬਿਨਾਂ ਸ਼ਰੀਰ ਦਾ ਹੋ ਗਿਆ ਹੈ (11—13) ਹੇ ਰਾਮ ! ਉਦੋਂ ਤੋਂ ਹੀ ਉਸ ਦਾ ਨਾਂ ਅਨੰਗ (ਬਿਨਾਂ ਅੰਗਾਂ ਵਾਲਾ) ਪੈ ਗਿਆ ਹੈ। ਕਾਮ ਦੇਵ ਦੇ ਨੱਸਣ ਵੇਲੇ ਉਸ ਦੇ ਅੰਗ ਜਿਸ ਦੇਸ ਵਿਚ ਜਾ ਡਿਗੇ, ਉਹ ਦੇਸ, ਅੰਗਦੇਸ ਦੇ ਨਾਂ ਨਾਲ ਮਸ਼ਹੂਰ ਹੋਇਆ। 14. ਇਹ ਆਸ਼ਰਮ ਮਹਾਦੇਵ ਜੀ ਦਾ ਹੈ ਅਤੇ ਇਸ ਆਸ਼ਰਮ ਦੇ ਵਾਸੀ ਸਾਰੇ ਮੁਨੀ, ਪਰੰਪਰਾ ਤੋਂ ਹੀ ਸ਼ਿਵ ਜੀ ਦੇ ਭਗਤ ਹਨ। ਇਸ ਲਈ ਉਸ ਪਰੰਪਰਾ ਨੂੰ ਪ੍ਰਚਲਤ ਰਖਣ ਕਰਕੇ ਇਹ ਬਹੁਤ ਧਰਮਾਤਮਾ ਹਨ ਅਤੇ ਨਿਸ਼ਪਾਪ ਹਨ। 15. ਹੇ ਸ਼ੁਭ ਦਰਸ਼ਨ ਸ੍ਰੀ ਰਾਮ ! ਅੱਜ ਦੀ ਰਾਤ ਅਸੀਂ ਇਥੇ ਹੀ ਠਹਿਰਾਂਗੇ ਅਤੇ ਕੱਲ੍ਹ ਪਵਿੱਤਰ ਜਲ ਵਾਲੀਆਂ ਨਦੀਆਂ ਨੂੰ ਪਾਰ ਕਰਕੇ ਅਸੀਂ ਅਗੇ ਤੁਰਾਂਗੇ। 16. ਹੇ ਰਾਮ ! ਪਹਿਲਾਂ ਨਹਾਕੇ, ਪਵਿੱਤਰ ਹੋ ਕੇ ਅਤੇ ਜਪ ਹੋਮ ਕਰਕੇ, ਅਸੀਂ ਸਭ ਇਸ ਪਵਿੱਤਰ ਆਸ਼ਰਮ ਵਿਚ ਦਾਖਲ ਹੋਵਾਂਗੇ। 17. ਜਦੋਂ ਇਹ ਲੋਕੀਂ ਇਥੇ ਗੱਲ ਬਾਤ ਕਰ ਰਹੇ ਸਨ ਅੱਤੇ ਉਧਰ ਤਪ ਦੇ ਪ੍ਰਭਾਵ ਨਾਲ ਉਸ ਆਸ਼ਰਮ ਦੇ ਵਸਨੀਕ ਦੂਰਦਰਸ਼ੀ ਤਪਸਵੀ ਮੁਨੀ. ਇਨ੍ਹਾਂ ਲੋਕਾਂ ਦਾ ਆਉਣਾ ਸੁਣ ਕੇ ਬਹੁਤ ਖੁਸ਼ ਹੋਏ। 18. ਉਨ੍ਹਾਂ ਰਿਸ਼ੀਆਂ ਨੇ ਵਿਸ਼ਵਾਮਿੱਤਰ ਜੀ ਨੂੰ ਅਰਘ ਪਾਦਜ ਅਰਪਣ ਕੀਤਾ ਅਤੇ ਸੇਵਾ ਕੀਤੀ ਅਤੇ ਪਿੱਛੋਂ ਸ੍ਰੀ ਰਾਮ ਚੰਦਰ ਅਤੇ ਲਕਸ਼ਮਣ ਜੀ ਦਾ ਅਤਿਥੀ ਸਤਿਕਾਰ ਕੀਤਾ। 19. ਇਸ ਤਰ੍ਹਾਂ ਨਾਲ ਉਨ੍ਹਾਂ ਆਸ਼ਰਮ ਵਾਸੀ ਮੁਨੀਆਂ ਤੋਂ ਸਤਿਕਾਰ ਪ੍ਰਾਪਤ ਕਰ ਅਤੇ ਭਾਂਤ ਭਾਂਤ ਦੀਆਂ ਕਥਾ ਵਾਰਤਾਵਾਂ ਸੁਣ ਕੇ, ਉਨ੍ਹਾਂ ਸਭ ਨੇ ਸੰਧਿਆ ਉਪਾਸਨਾ ਅਤੇ ਗਾਯਤ੍ਰੀ ਜਪ ਆਦਿ ਜ਼ਰੂਰੀ ਕੰਮ ਕੀਤੇ। ਉਸ ਤੋਂ ਉਪਰੰਤ ਆਸ਼ਰਮ ਵਾਸੀ ਸਭ ਰਿਸ਼ੀ ਵਿਸ਼ਵਾਮਿੱਤਰ ਜੀ ਪਾਸ ਆ ਕੇ ਇਕੱਠੇ ਹੋਏ। 20. ਅਤੇ ਚੰਗੇ ਵਰਤ ਨੂੰ ਧਾਰਣ ਕਰਨ ਵਾਲੇ ਮੁਨੀ ਇਨ੍ਹਾਂ ਨੂੰ ਆਪਣੇ ਆਸ਼ਰਮ ਵਿੱਚ ਲੈ ਗਏ। ਕਾਮ ਦੇ ਉਸ ਆਸ਼ਰਮ ਵਿੱਚ ਸ੍ਰੀ ਰਾਮ ਅਤੇ ਲਕਸ਼ਮਣ ਸਹਿਤ ਵਿਸ਼ਵਾਮਿੱਤਰ ਜੀ ਨੇ ਸੁਖ ਸਾਂਦ ਨਾਲ ਵਾਸ ਕੀਤਾ ਅਤੇ ਰਾਜਕੁਮਾਰਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਮਨ ਭਾਉਣੀਆਂ ਕਥਾ-ਕਹਾਣੀਆਂ ਸੁਣਾ ਕੇ ਉਨ੍ਹਾਂ ਦਾ ਮਨੋਰੰਜਨ ਕੀਤਾ। (21—22) ਬਾਲਕਾਂਡ ਦਾ ਤੇਈਵਾਂ ਸਰਗ ਸਮਾਪਤ ਹੋਇਆ।

——————

## ਚੌਵੀਵਾਂ ਸਰਗ

ਸਵੇਰੇ ਹੁੰਦਿਆਂ ਹੀ ਜ਼ਰੂਰੀ ਕੰਮ ਕਰਕੇ ਦੋਵੇਂ ਰਾਜਕੁਮਾਰ ਵਿਸ਼ਵਾਮਿੱਤਰ ਜੀ ਦੀ ਅਗਵਾਈ ਹੇਠ ਨਦੀ ਦੇ ਕਿਨਾਰੇ ਜਾ ਪੁੱਜੇ। 1. ਉਸ ਆਸ਼ਰਮ ਦੇ ਨਿਵਾਸੀ ਰਿਸ਼ੀਗਣ ਵੀ ਉਨ੍ਹਾਂ ਨਾਲ ਨਦੀ ਦੇ ਕੰਢੇ ਤਕ ਗਏ ਅਤੇ ਇਕ ਸੁੰਦਰ ਜਿਹੀ ਨੌਕਾ ਦਾ ਇੰਤਜ਼ਾਮ ਕਰ, ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਤੁਸੀਂ ਹੁਣ ਦੇਰ ਨਾ ਕਰੋ, ਰਾਜਪੁੱਤਰਾਂ ਨੂੰ ਲੈ ਕੇ ਨੌਕਾ ਤੇ ਸਵਾਰ ਹੋ ਜਾਵੋ। ਤਾਕਿ ਰਸਤੇ ਵਿਚ (ਸੂਰਜ ਦੀ ਗਰਮੀ ਦੀ) ਕਿਸੇ ਤਰ੍ਹਾਂ ਦੀ ਤਕਲੀਫ਼ ਨਾ ਹੋਵੇ। ਇਹ ਸੁਣ, ਵਿਸ਼ਵਾਮਿੱਤਰ ਜੀ ਨੇ ਉਨ੍ਹਾਂ ਰਿਸ਼ੀਆਂ ਦੀ ਪੂਜਾ ਕੀਤੀ ਅਤੇ ਉਸ ਨਦੀ ਦੇ ਪਾਰਲੇ ਕੰਢੇ ਜਾ

ਪੁਜੇ । (3—4) ਜਦ ਨੌਕਾ ਅੱਧ ਵਿਚਕਾਰ ਪੁੱਜੀ, ਤਦ ਉਥੇ ਪਾਣੀ ਦੀਆਂ ਲਹਿਰਾਂ ਦੇ ਆਪਸ ਵਿਚ ਟਕਰਾਉਣ ਦਾ ਸ਼ਬਦ ਸ੍ਰੀ ਰਾਮ ਚੰਦਰ ਜੀ ਅਤੇ ਉਨ੍ਹਾਂ ਦੇ ਛੋਟੇ ਭਰਾ ਲਕਸ਼ਮਣ ਜੀ ਨੇ ਸੁਣਿਆ । 5. ਤਦ, ਨੌਕਾ ਤੇ ਸਵਾਰ ਸ੍ਰੀ ਰਾਮ ਚੰਦਰ ਜੀ ਨੇ ਵਿਸ਼ਵਾਮਿੱਤਰ ਜੀ ਨੂੰ ਪੁੱਛਿਆ ਕਿ ਮਹਾਰਾਜ ! ਇਹ ਜਿਹੜੀ ਜ਼ੋਰ ਦੀ ਆਵਾਜ਼ ਹੋ ਰਹੀ ਹੈ, ਕੀ ਇਹ ਪਾਣੀ ਦੇ ਟਕਰਾਉਣ ਦੀ ਹੈ ? (ਜਾਂ ਕੋਈ ਹੋਰ ਕਾਰਣ ਹੈ ?) ਹੈਰਾਨ ਹੋਏ ਸ੍ਰੀ ਰਾਮ ਚੰਦਰ ਜੀ ਨੂੰ ਇਹ ਕਾਰਣ ਇਸ ਤਰ੍ਹਾਂ ਦੱਸਿਆ—ਹੇ ਰਾਮ, ਕੈਲਾਸ਼ ਪਰਬਤ ਤੇ ਬ੍ਰਹਮਾ ਜੀ ਨੇ ਆਪਣੇ ਚਾਉ ਨਾਲ ਇਕ ਸਰੋਵਰ ਬਣਾਇਆ । ਹੇ ਸ਼ਾਰਦੂਲ ! ਮਨ ਅਰਥਾਤ ਚਾਉ ਨਾਲ ਬਣਾਉਣ ਵਜੋਂ ਉਸ ਦਾ ਨਾਂ "ਮਾਨ-ਸਰੋਵਰ" ਪਿਆ । (6—8) ਬ੍ਰਹਮਾ ਜੀ ਦੇ ਉਸੇ ਮਾਨ ਸਰੋਵਰ ਤੋਂ ਨਿਕਲੀ ਪਵਿੱਤਰ ਸਰਯੂ ਨਦੀ ਜਿਹੜੀ ਅਯੋਧਿਆ ਹੁੰਦਿਆਂ ਹੋਇਆਂ ਵਹਿੰਦੀ ਹੈ, ਇਥੇ ਗੰਗਾ ਜੀ ਨਾਲ ਮਿਲਦੀ ਹੈ । ਇਨ੍ਹਾਂ ਦੋਵਾਂ ਨਦੀਆਂ ਦੇ ਪਾਣੀ ਦੇ ਆਪਸ ਵਿਚ ਟਕਰਾਉਣ ਨਾਲ ਇਹ ਸ਼ਬਦ ਹੁੰਦਾ ਹੈ । ਤੁਸੀਂ ਇਨ੍ਹਾਂ ਨੂੰ ਮਨ ਨਾਲ ਪ੍ਰਣਾਮ ਕਰੋ । (9—10) ਦੋਵਾਂ ਰਾਜਕੁਮਾਰਾਂ ਨੇ ਉਨ੍ਹਾਂ ਨਦੀਆਂ ਨੂੰ ਪ੍ਰਣਾਮ ਕੀਤਾ । ਇਤਨੇ ਵਿਚ ਉਨ੍ਹਾਂ ਦੀ ਨੌਕਾ ਦੱਖਣੀ ਕੰਢੇ ਤੇ ਤਾੜਕਾ ਬਨ ਵਿਚ ਸਹਿਜੇ ਹੀ ਜਾ ਲੱਗੀ । ਉਥੇ ਨੌਕਾ ਤੋਂ ਉਤਰ ਕੇ ਉਹ ਦੋਵੇਂ ਅੱਗੇ ਤੁਰੇ । 11. ਦੋਵਾਂ ਰਾਜਕੁਮਾਰਾਂ ਨੇ ਤੁਰਦਿਆਂ ਇਕ ਬਹੁਤ ਡਰਾਉਣਾ ਜੰਗਲ ਵੇਖਿਆ । ਉਸ ਨਿਰਜਨ ਜੰਗਲ ਨੂੰ ਵੇਖ ਕੇ, ਸ੍ਰੀ ਰਾਮ ਚੰਦਰ ਜੀ ਨੇ ਵਿਸ਼ਵਾਮਿੱਤਰ ਜੀ ਨੂੰ ਪੁੱਛਿਆ । 12. ਹੇ ਰਿਸ਼ੀਵਰ, ਇਹ ਜੰਗਲ ਤਾਂ ਬਹੁਤ ਹੀ ਡਰਾਉਣਾ ਦਿੱਸਦਾ ਹੈ । ਇਸ ਵਿਚ ਝੀਂਗੁਰ ਝੰਕਾਰ ਕਰ ਰਹੇ ਹਨ ਅਤੇ ਵੱਡੇ ਵੱਡੇ ਡਰਾਉਣੇ ਜੀਵਾਂ ਦੀ ਆਵਾਜ਼ ਨਾਲ ਇਹ ਪਰੀਪੂਰਣ ਹੈ । ਬਾਜ਼ ਪੰਛੀ ਵੀ ਬੜੀ ਭਿਆਨਕ ਬੋਲੀ ਬੋਲ ਰਿਹਾ ਹੈ । 13. ਬਾਜ਼ ਪਛੀ ਅਨੇਕ ਤਰ੍ਹਾਂ ਦੀਆਂ ਡਰਾਉਣੀਆਂ ਬੋਲੀਆਂ ਬੋਲ ਰਹੇ ਹਨ । ਇਸ ਜੰਗਲ ਵਿਚ ਵੇਖੋ ਸ਼ੇਰ, ਸੂਰ, ਬਘਿਆੜ, ਹਾਥੀ ਵੀ ਬਹੁਤ ਦਿੱਸਦੇ ਹਨ । 14. ਧਵਾ, ਅਸਗੰਧ, ਅਰਜੁਨ, ਬੇਲ, ਤੇਂਦੂਆ, ਪਾਂਡਰੀ ਅਤੇ ਬੇਰੀਆਂ ਦੇ ਦਰਖਤਾਂ ਨਾਲ ਇਹ ਜੰਗਲ ਕਿਸ ਤਰ੍ਹਾਂ ਦਾ ਸੰਘਣਾ ਅਤੇ ਭਿਆਨਕ ਹੈ । 15. ਇਹ ਸੁਣ ਮਹਾ ਤੇਜੱਸਵੀ ਵਿਸ਼ਵਾਮਿੱਤਰ ਜੀ ਨੇ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ—ਹੇ ਬੇਟਾ ਸ੍ਰੀ ਰਾਮ ਚੰਦਰ ਸੁਣੋ, ਮੈਂ ਦੱਸਦਾ ਹਾਂ ਕਿ ਇਹ ਭਿਆਨਕ ਜੰਗਲ ਕਿਸ ਦਾ ਹੈ । 16. ਪਹਿਲਾਂ ਇਥੇ ਦੇਵ-ਲੋਕ ਵਾਂਗ ਅੰਨ ਧਨ ਨਾਲ ਭਰੇ ਹੋਏ ਮਲਦ ਅਤੇ ਕਰੂਸ਼ ਨਾਂ ਦੇ ਦੋ ਦੇਸ ਬਸੇ ਹੋਏ ਸਨ । 17. ਹੇ ਰਾਮ ! ਵਿਰਤਾਸੁਰ ਨੂੰ ਮਾਰ ਕੇ ਜਦ ਇੰਦਰ ਅਪਵਿੱਤਰ ਹਾਲਤ ਵਿੱਚ ਭੁੱਖਾ ਪਿਆਸਾ ਸੀ ਤਦ ਉਨ੍ਹਾਂ ਦੇ ਸਰੀਰ ਵਿੱਚ ਬ੍ਰਹਮ ਹੱਤਿਆ ਨੇ ਪ੍ਰਵੇਸ਼ ਕੀਤਾ । 18. ਤਦ ਇੰਦਰ ਦੀ ਉਸ ਅਪਵਿੱਤਰਤਾ ਨੂੰ ਦੂਰ ਕਰਨ ਲਈ ਦੇਵਤਿਆਂ ਅਤੇ ਤਪਸਵੀ ਰਿਸ਼ੀਆਂ ਨੇ ਪਹਿਲਾਂ ਗੰਗਾ ਜਲ ਨਾਲ, ਮੁੜ ਘੜਿਆਂ ਵਿਚ ਭਰੇ ਪਵਿੱਤਰ ਜਲ ਨਾਲ ਉਨ੍ਹਾਂ ਨੂੰ ਇਸ਼ਨਾਨ ਕਰਾਇਆ । ਇਸ ਨਾਲ ਇੰਦਰ ਦੀ ਅਪਵਿੱਤਰਤਾ ਅਤੇ ਬ੍ਰਹਮ ਹੱਤਿਆ ਇਥੇ ਛੁਟੀ ਤਦ ਇਦਰ ਬਹੁਤ ਖੁਸ਼ ਹੋਏ । (19—20) ਜਦ ਇੰਦਰ ਨਿਰਮਲ, ਨਿਸ਼ਪਾਪ ਅਤੇ ਪਵਿੱਤਰ ਹੋ ਗਏ ਤਦ ਉਨ੍ਹਾਂ ਖੁਸ਼ ਹੋ ਕੇ ਇਸ ਦੇਸ਼ ਨੂੰ ਇਹ ਉੱਤਮ ਵਰਦਾਨ ਦਿੱਤਾ । 21. ਮੇਰੇ ਸਰੀਰ ਦੀ ਮਲ ਨੂੰ ਧਾਰਨ ਕਰਨ ਵਾਲੇ ਮਲਦ ਅਤੇ ਕਰੂਸ਼ ਨਾਂ ਵਾਲੇ ਉੱਘੇ ਅਤੇ ਅਨਾਜ ਤੇ ਧਨ ਤੋਂ ਭਰੇ ਪੂਰੇ ਦੋ ਦੇਸ ਤਿੰਨਾਂ ਲੋਕਾਂ ਵਿੱਚ ਪ੍ਰਸਿੱਧ ਹੋਣਗੇ । 22. ਇੰਦਰ ਦੇ ਇਹ ਵਰਦਾਨ ਸੁਣ ਕੇ ਅਤੇ

ਇੰਦਰ ਰਾਹੀਂ ਉਨ੍ਹਾਂ ਦੇਸਾਂ ਦੀ ਪ੍ਰਤਿਸ਼ਠਾ ਵੇਖ ਕੇ ਸਭ ਦੇਵਤਾ "ਸਾਧੂ" "ਸਾਧੂ" ਕਹਿਣ ਲੱਗੇ ਅਤੇ ਇੰਦਰ ਦੀ ਸ਼ਲਾਘਾ ਕਰਨ ਲੱਗੇ। 23. ਹੇ ਦੁਸ਼ਮਣਾਂ ਨੂੰ ਮਾਰਨ ਵਾਲੇ ਰਾਮ ! ਇਹ ਦੋਵੇਂ ਮਲਦ ਅਤੇ ਕਰੂਸ਼ ਦੇਸ, ਬਹੁਤ ਦਿਨਾਂ ਤਕ ਅੰਨ ਧਨ ਨਾਲ ਭਰੇ ਪੂਰੇ ਰਹੇ। 24. ਕੁਝ ਦਿਨਾਂ ਬਾਦ ਇਥੇ ਇਕ ਸਵੇਛਾਚਾਰਿਣੀ ਯਕਸ਼ਿਣੀ ਪੈਦਾ ਹੋਈ। ਉਸ ਦੇ ਸਰੀਰ ਵਿਚ ਹਜ਼ਾਰ ਹਾਥੀਆਂ ਦੀ ਤਾਕਤ ਸੀ। ਉਸ ਦਾ ਨਾਂ ਤਾੜਕਾ ਸੀ ਅਤੇ ਉਹ ਸੁੰਦਰ ਇਸਤਰੀ ਸੀ। ਉਸ ਨੂੰ ਮਾਰੀਚ ਨਾਂ ਦਾ ਇਕ ਪੁੱਤਰ ਪੈਦਾ ਹੋਇਆ ਜਿਹੜਾ ਇੰਦਰ ਵਾਂਗ ਪਰਾਕਰਮੀ ਸੀ। 26. ਉਹ ਵੱਡੀਆਂ ਵੱਡੀਆਂ ਬਾਹਵਾਂ, ਵੱਡੇ ਸਿਰ ਅਤੇ ਵੱਡੇ ਮੂੰਹ ਵਾਲਾ ਅਤੇ ਬਹੁਤ ਭਿਆਨਕ ਸਰੀਰ ਵਾਲਾ ਦੈਂਤ ਸੀ। ਉਹ ਮਾਰੀਚ, ਰੋਜ਼ ਹੀ ਪਰਜਾ ਨੂੰ ਸਤਾਉਂਦਾ ਰਹਿੰਦਾ ਸੀ। 27. ਹੇ ਰਾਘਵ ! ਉਹ ਦੁਸ਼ਟਾ ਤਾੜਕਾ ਇਨ੍ਹਾਂ ਦੋਵਾਂ ਭਰੇ-ਪੂਰੇ ਮਲਦ ਅਤੇ ਕਰੂਸ਼ ਦੇਸਾਂ ਨੂੰ ਨਿੱਤ ਉਜਾੜਦੀ ਰਹਿੰਦੀ ਸੀ। 28. ਉਹ ਯਕਸ਼ਿਣੀ ਇਸ ਰਾਹ ਨੂੰ ਰੋਕ ਕੇ ਇਥੋਂ ਦੋ ਕੋਹਾਂ ਤੇ ਰਹਿੰਦੀ ਹੈ। ਇਸ ਲਈ ਹੁਣ ਤਾੜਕਾ ਦੇ ਜੰਗਲ ਵਿਚ ਜਾਣਾ ਚਾਹੀਦਾ ਹੈ। 29. ਮੇਰੇ ਕਹਿਣ ਤੇ ਤੁਸੀਂ ਆਪਣੀਆਂ ਭੁਜਾਵਾਂ ਦੇ ਬਲ ਨਾਲ ਉਸ ਦੁਸ਼ਟਾ ਯਕਸ਼ਿਣੀ ਦਾ ਵੱਧ ਕਰਕੇ ਇਸ ਥਾਂ ਨੂੰ ਮੁੜ ਨਿਸ਼ਕੰਟਕ ਬਣਾ ਦਿਓ। 30. ਹੇ ਰਾਮ ! ਦੁਸ਼ਟਾਂ ਦੇ ਡਰ ਵਜੋਂ, ਆਉਣ ਦੀ ਲੋੜ ਪੈਣ ਤੇ ਵੀ, ਇਥੇ ਕੋਈ ਨਹੀਂ ਆਉਂਦਾ। ਅਜਿਹਾ ਕਰੋ ਜਿਸ ਨਾਲ ਇਹ ਡਰਾਉਣੀ ਰਾਖਸ਼ੀ ਇਸ ਪਵਿੱਤਰ ਦੇਸ ਨੂੰ ਹੁਣ ਉਜਾੜ ਨਾ ਸਕੇ। 31. ਜਿਸ ਤਰ੍ਹਾਂ ਇਹ ਨਿਰਜਨ ਬਣ ਬਣਿਆ ਹੈ ਅਤੇ ਜਿਸ ਤਰ੍ਹਾਂ ਹੋ ਸਕੇ ਹੁਣ ਇਸ ਥਾਂ ਦੀ ਰੱਖਿਆ ਕੀਤੀ ਜਾ ਸਕੇ। ਉਹ ਕਥਾ ਮੈਂ ਤੁਹਾਨੂੰ ਦੱਸ ਦਿੱਤੀ ਹੈ, ਉਹ ਦੁਸ਼ਟਾ ਯਕਸ਼ਿਣੀ ਹੁਣ ਵੀ ਆਪਣੀਆਂ ਹਰਕਤਾਂ ਤੋਂ ਬਾਜ਼ ਨਹੀਂ ਆਉਂਦੀ। 32. ਬਾਲਕਾਂਡ ਦਾ ਚੌਵੀਵਾਂ ਸਰਗ ਸਮਾਪਤ ਹੋਇਆ।

---

## ਪੰਝੀਵਾਂ ਸਰਗ

ਅਤਿ ਪ੍ਰਭਾਵ ਸ਼ਾਲੀ ਰਿਸ਼ੀ-ਸ਼੍ਰੇਠ ਵਿਸ਼ਵਾਮਿੱਤਰ ਜੀ ਦੇ ਇਹ ਉੱਤਮ ਸ਼ਬਦ ਸੁਣ, ਪੁਰਸ਼ੋਤਮ ਸ੍ਰੀ ਰਾਮ ਚੰਦਰ ਜੀ ਨੇ ਇਹ ਸ਼ੁਭ ਵਚਨ ਕਹੇ—ਹੇ ਮੁਨੀ ਸ੍ਰੇਸ਼ਟ ! ਇਹ ਸੁਣਦੇ ਸਾਂ ਕਿ ਯਕਸ਼ ਜਾਤੀ ਬਹੁਤ ਥੋੜੇ ਬਲ ਵਾਲੀ ਹੁੰਦੀ ਹੈ। ਤਾਂ ਇਸ ਯਕਸ਼ਿਣੀ ਵਿਚ ਹਜ਼ਾਰ ਹਾਥੀਆਂ ਦਾ ਬਲ ਕਿਵੇਂ ਆ ਗਿਆ ? (1—2) ਸ੍ਰੀ ਰਾਮ ਚੰਦਰ ਜੀ ਦੇ ਪ੍ਰਸ਼ਨ ਨੂੰ ਸੁਣ ਕੇ ਮਹਾਤਮਾ ਵਿਸ਼ਵਾਮਿੱਤਰ ਕਹਿਣ ਲੱਗੇ—ਹੇ ਰਾਘਵ ! ਸੁਣੋ, ਮੈਂ ਦੱਸਦਾ ਹਾਂ, ਜਿਸ ਤਰ੍ਹਾਂ ਇਸ ਯਕਸ਼ਿਣੀ ਨੇ ਇਨਾਂ ਬਲ ਪ੍ਰਾਪਤ ਕੀਤਾ। 3. ਇਹ ਅਬਲਾ ਵਰਦਾਨ ਦੇ ਪ੍ਰਭਾਵ ਨਾਲ ਇੰਨੀ ਤਾਕਤਵਰ ਹੋ ਗਈ ਹੈ। ਸੁਕੇਤੂ ਨਾਂ ਦਾ ਇਕ ਬਹੁਤ ਤਾਕਤਵਰ ਯਕਸ਼ ਸੀ। ਹੇ ਰਾਮ ! ਸਦਾਚਾਰੀ ਹੋਣ ਤੇ ਵੀ ਉਸ ਦੇ ਕੋਈ ਸੰਤਾਨ ਨਹੀਂ ਸੀ। ਇਸ ਲਈ ਉਸ ਨੇ ਬਹੁਤ ਤਪ ਕੀਤਾ। ਤਦ ਖੁਸ਼ ਹੋ, ਉਸ ਯਕਸ਼ ਪਤੀ ਨੂੰ ਬ੍ਰਹਮਾਂ ਜੀ ਨੇ ਤਾੜਕਾ ਨਾਂ ਦੀ ਇਕ ਉੱਤਮ ਧੀ ਦਿੱਤੀ। ਬ੍ਰਹਮਾ ਜੀ ਨੇ ਉਸ ਦੇ ਸਰੀਰ ਵਿਚ

ਹਜ਼ਾਰ ਹਾਥੀਆਂ ਦੀ ਤਾਕਤ ਵੀ ਦਿੱਤੀ। (4—6) ਪਰ, ਬ੍ਰਹਮਾ ਜੀ ਨੇ ਉਸ ਯਕਸ਼ ਨੂੰ ਅਜਿਹਾ ਬਲਵਾਨ ਪੁੱਤਰ ਨਾ ਦਿੱਤਾ। ਜਦ ਉਹ ਲੜਕੀ ਵਧਦੀ ਵਧਦੀ ਰੂਪ ਅਤੇ ਜਵਾਨੀ ਨੂੰ ਪ੍ਰਾਪਤ ਹੋਈ, ਤਦ ਉਸ ਦੇ ਪਿਤਾ ਨੇ ਉਸ ਦਾ ਵਿਆਹ ਜੰਭ ਦੇ ਪੁੱਤਰ ਸੁੰਦ ਨਾਲ ਕਰ ਦਿੱਤਾ। ਥੋੜੇ ਦਿਨਾਂ ਬਾਦ ਉਸ ਯਕਸ਼ਿਣੀ ਦੇ ਇਕ ਪੁੱਤਰ ਪੈਦਾ ਹੋਇਆ। (7—8) ਉਸ ਦਾ ਨਾਂ ਮਾਰੀਚ ਹੈ ਅਤੇ ਉਹ ਬੜਾ ਬਲਵਾਨ ਹੈ। ਯਕਸ਼ ਹੋਣ ਤੇ ਵੀ ਸਰਾਪ ਦੇ ਕਾਰਣ ਰਾਖਸ਼ ਬਣ ਗਿਆ ਹੈ। ਹੇ ਰਾਮ ! ਜਦ ਅਗਸਤਯ ਜੀ ਨੇ ਸੁੰਦ ਨੂੰ ਸ਼ਰਾਪ ਦੇ ਕੇ ਮਾਰਿਆ ਤਦ ਤਾੜਕਾ ਆਪਣੇ ਪੁੱਤਰ ਸਹਿਤ ਅਗਸਤਯ ਜੀ ਨੂੰ ਖਾਣ ਲਈ ਗਰਜਦੀ ਹੋਈ ਉਨ੍ਹਾਂ ਵਲ ਦੌੜੀ। (9—10) ਉਸ ਯਕਸ਼ਿਣੀ ਨੂੰ ਆਪਣੇ ਵੱਲ ਆਉਂਦੀ ਵੇਖ ਕੇ ਭਗਵਾਨ ਅਗਸਤਯ ਰਿਸ਼ੀ ਨੇ ਉਸ ਦੇ ਪੁੱਤਰ ਮਾਰੀਚ ਨੂੰ ਇਹ ਸ਼ਰਾਪ ਦਿੱਤਾ ਕਿ "ਤੂੰ ਰਾਖਸ਼ ਬਣ ਜਾ"। ਮੁੜ ਅਗਸਤਯ ਜੀ ਨੇ ਬਹੁਤ ਗੁੱਸੇ ਹੋ ਕੇ ਤਾੜਕਾ ਨੂੰ ਵੀ ਸ਼ਰਾਪ ਦਿੱਤਾ ਕਿ "ਤੂੰ ਮਨੁੱਖ ਦਾ ਭਕਸ਼ਣ (ਖਾਣ ਵਾਲੀ) ਕਰਨ ਵਾਲੀ ਬਣ ਜਾ ਅਤੇ ਤੇਰੀ ਸ਼ਕਲ ਬੁਰੀ ਅਤੇ ਡਰਾਉਣੀ ਹੋ ਜਾਵੇ।" ਤੇਰਾ ਇਹ ਰੂਪ ਨ ਰਹੇ। ਤੂੰ ਡਰਾਉਣੇ ਰੂਪ ਵਾਲੀ ਹੋ ਜਾ। ਇਹ ਸ਼ਰਾਪ ਸੁਣ ਤਾੜਕਾ ਬਹੁਤ ਗੁੱਸੇ ਹੋਈ। (11—13) ਬਸ ਉਸ ਸ਼ਰਾਪ ਨੂੰ ਪ੍ਰਾਪਤ ਕਰਕੇ ਤਾੜਕਾ ਇਸ ਪਵਿੱਤਰ ਦੇਸ ਨੂੰ ਉਜਾੜਨ ਲਗ ਪਈ। ਕਿਉਂ ਜੋ ਅਗਸਤਯ ਜੀ ਇਥੇ ਹੀ ਤਪੱਸਿਆ ਕਰਦੇ ਸਨ। ਇਸ ਲਈ ਹੇ ਰਾਮ ! ਤੁਸੀਂ ਇਸ ਦੁਸ਼ਟਾ ਡਰਾਉਣੀ ਅਤੇ ਦੁਸ਼ਟ-ਬਲਵਾਨ ਤਾੜਕਾ ਨੂੰ ਮਾਰ ਕੇ, ਗਊ ਬ੍ਰਾਹਮਣ ਦੀ ਭਲਾਈ ਦਾ ਉਪਾਇ ਕਰੋ। ਕਿਉਂ ਜੋ ਹੋਰ ਕੋਈ ਮਨੁੱਖ ਇਸ ਸਰਾਪ ਵਾਲੀ ਨੂੰ ਨਹੀਂ ਮਾਰ ਸਕਦਾ। (14—15) ਹੇ ਨਰੋਤਮ ! ਤਿੰਨਾਂ ਲੋਕਾਂ ਵਿਚ ਤੁਹਾਡੇ ਤੋਂ ਇਲਾਵਾ ਹੋਰ ਕੋਈ ਨਹੀਂ ਜਿਹੜਾ ਇਸ ਨੂੰ ਮਾਰ ਸਕੇ। ਅਜਿਹੀ ਇਸਤਰੀ ਨੂੰ ਮਾਰਨ ਵਿੱਚ ਤੁਹਾਨੂੰ ਮਨ ਵਿਚ ਘ੍ਰਿਣਾ ਪੈਦਾ ਨਹੀਂ ਕਰਨੀ ਚਾਹੀਦੀ। 16. ਚਾਰਾਂ ਵਰਣਾਂ ਦੀ ਭਲਾਈ ਕਰਨ ਵਾਲੇ ਰਾਜਕੁਮਾਰ ਅਰਥਾਤ ਕਸ਼ੱਤਰੀ ਦਾ ਇਹ ਕਰਤੱਵ ਹੈ। ਪਰਜਾ ਦੀ ਰੱਖਿਆ ਲਈ ਚਾਹੇ ਚੰਗੇ ਕੰਮ ਕਰਨੇ ਪੈਣ ਚਾਹੇ ਮੰਦੇ। ਪਰਜਾ ਦੀ ਰੱਖਿਆ ਦੇ ਕਾਰਜ ਕਰਨ ਵਿੱਚ ਭਾਵੇਂ ਦੋਸ਼ ਜਾਂ ਪਾਪ ਵੀ ਕਿਉਂ ਨਾ ਲੱਗੇ, ਪਰ ਰਾਜ ਦੀ ਰੱਖਿਆ ਦਾ ਭਾਰ ਉਠਾਉਣ ਵਾਲੇ ਕਸ਼ੱਤਰੀਆਂ ਲਈ ਸਭ ਤਰ੍ਹਾਂ ਨਾਲ ਪਰਜਾ ਦੀ ਰੱਖਿਆ ਕਰਨੀ ਹੀ, ਉਨ੍ਹਾਂ ਦਾ ਸਨਾਤਨ ਧਰਮ ਹੈ। (17 – 18) ਹੇ ਰਾਮ ! ਇਸ ਅਧਰਮ ਕਰਨ ਵਾਲੀ ਤਾੜਕਾ ਨੂੰ ਮਾਰੋ। ਇਸ ਤਾੜਕਾ ਵਿਚ ਤਾਂ ਤਿਲ ਭਰ ਵੀ ਧਰਮ ਨਹੀਂ। ਸੁਣਿਆ ਜਾਂਦਾ ਹੈ ਕਿ ਪਹਿਲਾਂ ਵਿਰੋਚਨ ਰਾਜੇ ਦੀ ਲੜਕੀ ਮੰਥਰਾ ਨੂੰ, ਜਿਹੜੀ ਪ੍ਰਿਥਵੀ ਦਾ ਨਾਸ਼ ਕਰਨਾ ਚਾਹੁੰਦੀ ਸੀ, ਇੰਦਰ ਨੇ ਜਾਨੋ ਮਾਰ ਸੁੱਟਿਆ ਸੀ। ਇਸੇ ਤਰ੍ਹਾਂ ਹੇ ਰਾਮ ! ਭਗਵਾਨ ਵਿਸ਼ਨੂੰ ਨੇ ਵੀ ਭਿਰਗੂ ਦੀ ਪਤੀਵਰਤਾ ਪਤਨੀ ਅਤੇ ਸ਼ੁਕਰ ਦੀ ਮਾਤਾ ਨੂੰ, ਜਿਹੜੀ ਇੰਦਰ ਦਾ ਨਾਸ਼ ਕਰਨਾ ਚਾਹੁੰਦੀ ਸੀ, ਮਾਰ ਦਿੱਤਾ ਸੀ। (19—20) ਇਸ ਤਰ੍ਹਾਂ ਅਨੇਕਾਂ ਪੁਰਸ਼ੋਤਮ ਰਾਜਪੁੱਤਰਾਂ ਨੇ ਸਮੇਂ ਸਮੇਂ ਤੇ ਅਨੇਕਾਂ ਅਧਰਮ ਕਰਨ ਵਾਲੀਆਂ ਇਸਤਰੀਆਂ ਦਾ ਵੱਧ ਕੀਤਾ ਹੈ। ਇਸ ਲਈ ਤੁਸੀਂ ਵੀ ਮੇਰੀ ਆਗਿਆ ਨਾਲ ਇਸ ਦੁਸ਼ਟ ਯਕਸ਼ਿਣੀ ਨੂੰ ਮਾਰਨ ਵਿਚ ਕਿਸੇ ਤਰ੍ਹਾਂ ਦਾ ਸੰਕੋਚ ਨਾ ਕਰੋ। (21—22) ਪੰਝੀਵਾਂ ਸਰਗ ਸਮਾਪਤ ਹੋਇਆ।

---

# ਛੱਬੀਵਾਂ ਸਰਗ

ਵਚਨ ਪਾਲਕ ਦਸ਼ਰਥ ਨੰਦਨ ਸ੍ਰੀ ਰਾਮ ਚੰਦਰ ਜੀ ਨੇ ਰਿਸ਼ੀ ਪ੍ਰਵਰ ਵਿਸ਼ਵਾਮਿੱਤਰ ਜੀ ਦੇ ਉਤਸ਼ਾਹ ਵਧਾਉਣ ਵਾਲੇ ਬਚਨ ਸੁਣ ਹੱਥ ਜੋੜ ਕੇ ਉੱਤਰ ਦਿੱਤਾ। 1. ਆਪਣੇ ਪਿਤਾ ਦੀ ਆਗਿਆ ਨਾਲ ਅਤੇ ਉਨ੍ਹਾਂ ਦੀ ਗੱਲ ਰੱਖਣ ਲਈ, ਆਪ ਦੇ ਕਹਿਣ ਅਨੁਸਾਰ ਨਿਸੰਗ ਹੋ ਕੇ ਕੰਮ ਕਰਨਾ, ਮੇਰਾ ਕਰਤੱਵ ਹੈ। 2. ਕਿਉਂ ਜੋ ਮਹਾਰਾਜ ਨੇ ਗੁਰੂ ਵਿਸ਼ਿਸ਼ਠ ਜੀ ਦੇ ਸਾਹਮਣੇ ਅਯੋਧਿਆ ਤੋਂ ਤੁਰਨ ਸਮੇਂ, ਮੈਨੂੰ ਆਗਿਆ ਦਿੱਤੀ ਸੀ। ਇਸ ਲਈ ਹੁਕਮ ਅਦੂਲੀ ਨਹੀਂ ਕਰ ਸਕਦਾ। 3. ਇਸ ਲਈ ਪਿਤਾ ਦੀ ਆਗਿਆ ਅਨੁਸਾਰ ਆਪ ਦੇ ਕਹਿਣ ਮੁਤਾਬਿਕ ਮੈਂ ਜ਼ਰੂਰ ਤਾੜਕਾ ਦਾ ਵੱਧ ਕਰਾਂਗਾ। 4. ਮੈਂ ਆਪ ਦੇ ਕਹਿਣ ਅਨੁਸਾਰ ਤਾੜਕਾ ਨੂੰ ਮਾਰ ਕੇ ਗਊ ਬ੍ਰਾਹਮਣ ਦੀ ਭਲਾਈ ਕਰਨ ਅਤੇ ਇਸ ਦੇਸ ਦੇ ਵਸਨੀਕਾਂ ਨੂੰ ਸੁਖੀ ਕਰਨ ਲਈ ਤਿਆਰ ਹਾਂ। 5. ਇਹ ਕਹਿ ਅਤੇ ਧਨੁਸ਼ ਹੱਥ ਵਿਚ ਲੈ, ਸ੍ਰੀ ਰਾਮ ਚੰਦਰ ਜੀ ਨੇ ਦਸੇ ਦਿਸ਼ਾਵਾਂ ਨੂੰ ਗੂੰਜਾਉਣ ਵਾਲੀ ਧਨੁਸ਼ ਦੀ ਡੋਰੀ ਨੂੰ ਟੰਕਾਰ ਕੇ ਘੋਰ ਸ਼ਬਦ ਕੀਤਾ। 6. ਉਸ ਸ਼ਬਦ ਨੂੰ ਸੁਣ ਕੇ ਜੰਗਲ ਵਿਚ ਰਹਿਣ ਵਾਲੇ ਜੀਵ ਧਾਰੀ ਬਹੁਤ ਡਰੇ। ਤਾੜਕਾ ਉਸ ਸ਼ਬਦ ਨੂੰ ਸੁਣ ਬਹੁਤ ਗੁੱਸੇ ਹੋਈ ਪਰ ਉਸ ਸਮੇਂ ਆਪਣਾ ਕਰਤੱਵ ਨਿਸ਼ਚਿਤ ਨਾ ਕਰ ਸਕੀ। 7. ਉਹ ਬਹੁਤ ਗੁੱਸੇ ਵਾਲੀ ਰਾਖਸ਼ਣੀ ਉਸੇ ਵੱਲ ਨੂੰ ਜਿਸ ਵੱਲ ਤੋਂ ਸ਼ਬਦ ਹੋਇਆ ਸੀ ਬਹੁਤ ਤੇਜ਼ੀ ਨਾਲ ਝਪਟੀ। 8. ਉਸ ਬਹੁਤ ਲੰਮੀ ਚੌੜੀ, ਘੋਰ ਵਿਕਰਾਲ ਰੂਪ ਵਾਲੀ, ਕਲਮੂੰਹੀ, ਕਰੂਪਿਤ ਰਾਖਸ਼ਣੀ ਨੂੰ ਵੇਖ, ਸ੍ਰੀ ਰਾਮ ਚੰਦਰ ਜੀ ਨੇ ਲਕਸ਼ਮਣ ਜੀ ਨੂੰ ਕਿਹਾ— 9. ਵੇਖੋ ਲਕਸ਼ਮਣ ! ਇਸ ਯਕਸ਼ਿਣੀ ਦਾ ਸ਼ਰੀਰ ਕਿੰਨਾ ਭਿਆਨਕ ਅਤੇ ਵਿਕਟ ਹੈ। ਇਸ ਨੂੰ ਵੇਖਦਿਆਂ ਹੀ ਡਰਪੋਕਾਂ ਦੇ ਦਿਲ ਕੰਬ ਉਠਦੇ ਹੋਣਗੇ। 10. ਵੇਖੋ, ਇਸ ਭਿਆਨਕ ਜਾਦੂਗਰਨੀ ਅਤੇ ਬਹੁਤ ਮੁਸ਼ਕਿਲ ਨਾਲ ਜਿੱਤੀ ਜਾ ਸਕਣ ਵਾਲੀ ਦੇ ਕੰਨ ਅਤੇ ਨੱਕ ਵੱਢ ਕੇ, ਮੈਂ ਹੁਣੇ ਇਸ ਨੂੰ ਨਸਾ ਦੇਂਦਾ ਹਾਂ। 11. ਕਿਉਂ ਜੋ ਇਸਤਰੀ ਦੀ ਜਾਨ ਲੈਣਾ ਠੀਕ ਨਹੀਂ, ਇਸਤ੍ਰੀ ਦੀ ਰੱਖਿਆ ਕਰਨੀ ਚਾਹੀਦੀ ਹੈ। ਕਿਤੂ ਇਸ ਦੇ ਹੱਥ ਪੈਰ ਵੱਢ ਕੇ, ਇਸ ਨੂੰ ਹੁਣ ਅੱਗੇ ਤੋਂ ਦੁਸ਼ਟ ਕੰਮ ਕਰਨ ਜੋਗੀ ਨਹੀਂ ਛੱਡਾਂਗਾ। 12, ਸ੍ਰੀ ਰਾਮ ਚੰਦਰ ਜੀ ਅਜਿਹਾ ਕਹਿ ਹੀ ਰਹੇ ਸਨ ਕਿ, ਉਹ ਕਰੋਧ ਵਿੱਚ ਮੂਰਛਿਤ ਰਾਖਸ਼ਣੀ ਹੱਥ ਉਠਾਉਂਦੀ ਅਤੇ ਗਰਜਦੀ ਹੋਈ ਸ੍ਰੀ ਰਾਮ ਚੰਦਰ ਵੱਲ ਝਪਟੀ। 13. ਇਹ ਵੇਖ ਬ੍ਰਹਮਰਿਸ਼ੀ ਵਿਸ਼ਵਾਮਿੱਤਰ ਨੇ "ਹੈਂ" ਕਹਿ ਕੇ, ਉਸ ਨੂੰ ਡਪਟਿਆ ਅਤੇ ਸ੍ਰੀ ਰਾਮ ਚੰਦਰ ਲਕਸ਼ਮਣ ਨੂੰ ਅਸ਼ੀਰਵਾਦ ਦੇ ਕੇ ਕਿਹਾ ਕਿ ਤੁਹਾਡੀ ਜਿੱਤ ਹੋਵੇ। 14. ਫੇਰ ਵੀ ਤਾੜਕਾ ਨੇ ਇਕ ਧੂੜ ਉਡਾਈ ਕਿ, ਕੁਝ ਦੇਰ ਲਈ ਰਾਮ ਅਤੇ ਲਕਸ਼ਮਣ ਨੂੰ ਵੀ ਕੁਝ ਨਹੀਂ ਦਿਸਦਾ ਸੀ। 15. ਤਾੜਕਾ ਨੇ ਅਜਿਹਾ ਜਾਦੂ ਰਚਿਆ ਕਿ, ਉਹ ਲੁਕ ਲੁਕ ਸ੍ਰੀ ਰਾਮ ਚੰਦਰ ਜੀ ਅਤੇ ਲਕਸ਼ਮਣ ਜੀ ਤੇ ਪੱਥਰਾਂ ਦੀ ਵਰਖਾ ਕਰਦੀ ਰਹੀ। ਇਹ ਵੇਖ ਸ੍ਰੀ ਰਾਮ ਚੰਦਰ ਜੀ ਵੀ ਬਹੁਤ ਕ੍ਰੋਧਿਤ ਹੋਏ। ਅਤੇ ਸ੍ਰੀ ਰਾਮ ਚੰਦਰ ਜੀ ਨੇ ਇਸ ਪੱਥਰਾਂ ਦੀ ਵਰਖਾ ਨੂੰ ਬਾਣਾਂ ਰਾਹੀਂ ਬੰਦ ਕਰ ਦਿੱਤਾ ਅਤੇ ਬਾਣਾਂ ਨਾਲ ਹੀ ਉਸ ਦੇ ਦੋਵਾਂ ਹੱਥਾਂ ਨੂੰ ਵੱਢ ਦਿੱਤਾ। (16—17) ਹੱਥਾਂ ਦੇ ਵੱਢੇ ਜਾਣ ਨਾਲ ਥੱਕੀ ਹੋਈ, ਪਰ ਫਿਰ ਵੀ ਉਸੇ ਤਰ੍ਹਾਂ ਗਰਜਦੀ ਹੋਈ ਆਪਣੇ ਵੱਲ

ਆਉਂਦੀ ਹੋਈ ਵੇਖ ਅਤੇ ਕ੍ਰੋਧਤ ਹੋ, ਲਕਸ਼ਮਣ ਜੀ ਨੇ ਉਸ ਦੇ ਕੰਨ ਅਤੇ ਨੱਕ ਵੱਢ ਸੁੱਟੇ। 18. ਉਹ ਕਾਮਰੂਪਣੀ ਤੁਰਤ ਅਨੇਕਾਂ ਭਾਂਤ ਦੇ ਰੂਪ ਬਣਾ ਕੇ ਅਤੇ ਰਾਜਕੁਮਾਰ ਨੂੰ ਧੋਖਾ ਦੇਣ ਲਈ ਕਦੇ ਕਦੇ ਛੁਪ ਵੀ ਜਾਣ ਲੱਗੀ। 19. ਅਤੇ ਛੁਪੇ ਛੁਪੇ ਉਹ ਡਰਾਉਣੀ ਯਕਸ਼ਿਣੀ ਘੁੰਮ ਘੁਮ ਕੇ ਪੱਥਰਾਂ ਦੀ ਵਰਖਾ ਕਰਨ ਲੱਗੀ। ਚਹੁੰ ਪਾਸਿਆਂ ਤੋਂ ਰਾਜਕੁਮਾਰਾਂ ਤੇ ਪੱਥਰਾਂ ਦੀ ਵਰਖਾ ਹੁੰਦੀ ਵੇਖ, ਸ੍ਰੀ ਮਾਨ ਵਿਸ਼ਵਾਮਿੱਤਰ ਜੀ ਨੇ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ—ਹੇ ਰਾਮ! ਬੱਸ, ਬਹੁਤ ਹੋਇਆ। ਹੁਣ ਇਸ ਪਾਪਣੀ ਦੁਸ਼ਟਾ ਤੇ ਹੋਰ ਵੱਧ ਦਇਆ ਵਿਖਾਉਣ ਦੀ ਲੋੜ ਨਹੀਂ। (20—21) ਜੇ ਇਸ ਨੂੰ ਛੱਡ ਦਿਓਗੇ ਤਾਂ ਇਹ ਯੱਗ ਵਿਚ ਵਿਘਨ ਪਾਉਣ ਵਾਲੀ ਮਾਇਆ ਰਾਹੀਂ ਮੁੜ ਜ਼ੋਰਾਵਰ ਬਣ ਜਾਏਗੀ। ਸੰਧਿਆ ਹੋਣ ਤੋਂ ਪਹਿਲਾਂ ਹੀ ਤੁਸੀਂ ਇਸ ਨੂੰ ਝੱਟ ਪੱਟ ਮਾਰ ਸੁੱਟੋ। 22. ਕਿਉਂ ਜੋ ਸੰਧਿਆ ਵੇਲੇ ਦੁਸ਼ਟਾਂ ਦਾ ਜ਼ੋਰ ਵੱਧ ਜਾਂਦਾ ਹੈ। ਇਹ ਕਹਿ ਵਿਸ਼ਵਾਮਿੱਤਰ ਜੀ ਨੇ ਪੱਥਰ ਵਰਸਾਉਣ ਵਾਲੀ ਯਕਸ਼ਿਣੀ ਨੂੰ ਸ੍ਰੀ ਰਾਮ ਚੰਦਰ ਨੂੰ ਵਿਖਾਇਆ। ਸ੍ਰੀ ਰਾਮ ਚੰਦਰ ਜੀ ਨੇ ਸ਼ਬਦ-ਬੇਧੀ ਬਾਣਾਂ ਨਾਲ ਉਸ ਨੂੰ ਚਹੁੰ ਪਾਸਿਆਂ ਤੋਂ ਘੇਰ ਲਿਆ। ਉਹ ਜਾਦੂਗਰਨੀ ਅਤੇ ਬਲਵਤੀ ਯਕਸ਼ਿਣੀ ਬਾਣਾਂ ਦੇ ਜਾਲ ਵਿੱਚ ਘਿਰੀ ਹੋਈ ਦੋਵਾਂ ਰਾਜਕੁਮਾਰਾਂ ਤੇ ਗਰਜਦੀ ਹੋਈ ਝਪਟੀ। ਉਸ ਨੂੰ ਬਿਜਲੀ ਵਾਂਗ ਬਹੁਤ ਤੇਜ਼ੀ ਨਾਲ ਆਪਣੇ ਵੱਲ ਆਉਂਦੀ ਵੇਖ ਸ੍ਰੀ ਰਾਮ ਚੰਦਰ ਜੀ ਨੇ ਉਸ ਦੀ ਛਾਤੀ ਵਿੱਚ ਇਕ ਬਾਣ ਅਜਿਹਾ ਮਾਰਿਆ ਕਿ ਉਹ ਧਰਤੀ ਤੇ ਡਿੱਗ ਪਈ ਅਤੇ ਮਰ ਗਈ। ਉਸ ਡਰਾਉਣੇ ਰੂਪ ਵਾਲੀ ਯਕਸ਼ਿਣੀ ਨੂੰ ਮੋਈ ਹੋਈ ਵੇਖ, ਇੰਦਰ ਆਦਿ ਦੇਵਤੇ ਸ੍ਰੀ ਰਾਮ ਚੰਦਰ ਜੀ ਦੀ ਉਸਤਤੀ ਗਾਉਣ ਲੱਗੇ ਅਤੇ ਇੰਦਰ ਬਹੁਤ ਖੁਸ਼ ਹੋਏ। (23—27) ਸਭ ਦੇਵਤੇ ਖੁਸ਼ ਹੋ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਹੇ ਕੌਸ਼ਿਕ ਮੁਨੀ! ਤੁਹਾਡਾ ਕਲਿਆਣ ਹੋਵੇ, ਇੰਦਰ ਸਹਿਤ ਅਸੀਂ ਸਭ ਦੇਵਤੇ ਸ੍ਰੀ ਰਾਮ ਚੰਦਰ ਜੀ ਦੇ ਇਸ ਕਾਰਜ ਤੇ ਬਹੁਤ ਸੰਤੁਸ਼ਟ ਹੋਏ ਹਾਂ। ਹੁਣ ਤੁਸੀਂ ਸ੍ਰੀ ਰਾਮ ਚੰਦਰ ਜੀ ਤੇ ਖਾਸ ਪ੍ਰੇਮ ਦਰਸਾਉਂਦੇ ਹੋਏ, ਪ੍ਰਜਾਪਤੀ ਦੇ ਸਤਜ ਪਰਾਕਰਮੀ ਅਸਤਰ ਸ਼ਸਤਰ ਰੂਪੀ ਜਿਹੜੇ ਪੁੱਤਰ ਹਨ, ਉਹ ਸਭ ਤਪੱਸਵੀ ਅਤੇ ਬਲਵਾਨ ਸ੍ਰੀ ਰਾਮ ਚੰਦਰ ਜੀ ਨੂੰ ਦੇ ਦਿਓ ਕਿਉਂ ਜੋ ਇਹ ਉਨ੍ਹਾਂ ਲਈ ਯੋਗ ਪਾਤਰ ਹਨ। ਅਤੇ ਤੁਹਾਡੀ ਇੱਛਾ ਅਨੁਸਾਰ ਕੰਮ ਕਰਨ ਵਾਲੇ ਹਨ (28—30) ਅਤੇ ਇਹ ਰਾਜਕੁਮਾਰ ਦੇਵਤਿਆਂ ਦੇ ਵੱਡੇ ਵੱਡੇ ਕੰਮ ਕਰਨਗੇ। ਇਹ ਕਹਿ ਅਤੇ ਵਿਸ਼ਵਾਮਿੱਤਰ ਜੀ ਦਾ ਆਦਰ ਕਰਦੇ ਹੋਏ, ਸਭ ਦੇਵਤੇ ਜਿਥੋਂ ਆਏ ਸਨ ਖੁਸ਼ ਹੋ ਵਾਪਸ ਚਲੇ ਗਏ। ਫੇਰ ਸੰਧਿਆ ਹੋ ਗਈ। ਤਦ ਮੁਨੀਵਰ ਵਿਸ਼ਵਾਮਿੱਤਰ ਤਾੜਕਾ ਦੇ ਵੱਧ ਤੋਂ ਖੁਸ਼ ਹੋ ਅਤੇ ਸ੍ਰੀ ਰਾਮ ਚੰਦਰ ਜੀ ਦਾ ਮੱਥਾ ਚੁੰਮ ਕੇ ਇਹ ਕਹਿਣ ਲੱਗੇ—ਹੇ ਸੁਭ ਦਰਸ਼ਨ ਰਾਮ! ਅੱਜ ਦੀ ਰਾਤ ਇਥੇ ਆਰਾਮ ਕਰ ਸਵੇਰੇ ਹੀ ਅਸੀਂ ਆਪਣੇ ਆਸ਼ਰਮ ਵਲ ਚੱਲਾਂਗੇ (31—33) ਵਿਸ਼ਵਾਮਿੱਤਰ ਜੀ ਦੇ ਇਹ ਬਚਨ ਸੁਣ ਕੇ, ਸ੍ਰੀ ਰਾਮ ਚੰਦਰ ਜੀ ਖੁਸ਼ ਹੋਏ ਰਾਤ ਭਰ ਉਥੇ (ਤਾੜਕਾ ਬਨ) ਸੁਖ ਪੂਰਵਕ ਆਰਾਮ ਕੀਤਾ। 34. ਤਾੜਕਾ ਜਿਸ ਦਿਨ ਤੋਂ ਮਾਰੀ ਗਈ ਸੀ ਉਸੇ ਦਿਨ ਤੋਂ ਤਾੜਕਾ ਦੇ ਬਨ ਦਾ ਸਰਾਪ ਛੁੱਟ ਗਿਆ। ਅਤੇ ਚੈਤਰਥ ਬਨ ਵਾਂਗ ਬਹੁਤ ਸੁੰਦਰ ਹੋ ਗਿਆ। 35. ਸ੍ਰੀ ਰਾਮ ਚੰਦਰ ਜੀ ਨੇ ਤਾੜਕਾ ਨੂੰ ਮਾਰ ਕੇ ਅਤੇ ਦੇਵਤਿਆਂ ਤੇ ਸਿੱਧਾਂ ਤੋਂ ਬਹੁਤ ਵਡਿਆਈ ਪ੍ਰਾਪਤ ਕੀਤੀ ਅਤੇ ਵਿਸ਼ਵਾਮਿੱਤਰ

ਨਾਲ ਉਥੇ ਰਾਤ ਭਰ ਵਿਸ਼ਰਾਮ ਕਰ, ਸਵੇਰਾ ਹੁੰਦਿਆਂ ਉਹ ਜਾਗੇ । 36. ਬਾਲ ਕਾਂਡ ਦਾ ਛੱਬੀਵਾਂ ਸਰਗ ਸਮਾਪਤ ਹੋਇਆ ।

---

## ਸਤਾਈਵਾਂ ਸਰਗ

ਉਸ ਰਾਤ ਉਥੇ ਰਹਿਕੇ ਮਹਾ ਪ੍ਰਤਾਪੀ ਵਿਸ਼ਵਾਮਿੱਤਰ ਜੀ ਨੇ ਮੁਸਕਰਾਉਂਦੇ ਹੋਏ ਮਧੁਰ ਬਾਣੀ ਵਿਚ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ । 1. ਹੇ ਮਹਾ ਯਸ਼ਸਵੀ ਰਾਜਕੁਮਾਰ ! ਮੈਂ ਤੁਹਾਡੇ ਕੰਮ ਤੋਂ ਬਹੁਤ ਪ੍ਰਸੰਨ ਹਾਂ । ਅਤੇ ਤੁਹਾਨੂੰ ਖੁਸ਼ੀ ਨਾਲ ਸਾਰੇ ਅਸਤਰ ਦੇਂਦਾ ਹਾਂ । 2. ਇਨ੍ਹਾਂ ਅਸਤਰਾਂ ਨਾਲ ਤੁਸੀਂ ਸੁਰ (ਦੇਵਤੇ), (ਅਸੁਰ) ਰਾਖਸ਼, ਗੰਧਰਵ ਅਤੇ ਨਾਗ ਆਦਿ ਆਪਣੇ ਦੁਸ਼ਮਣਾਂ ਨੂੰ ਆਪਣੇ ਵੱਸ ਵਿੱਚ ਕਰ ਕੇ ਜਿੱਤ ਲਵੋਗੇ । 3. ਹੇ ਰਾਮ ! ਤੁਹਾਨੂੰ ਮੈਂ ਇਹ ਸਭ ਅਸਤਰ ਦੇਂਦਾ ਹਾਂ । ਲਉ ਇਹ ਮਹਾ ਦੈਵੀ ਦੰਡ ਚਕ੍ਰ ਹੈ ! 4. ਹੇ ਵੀਰ ! ਇਹ ਲਉ ਧਰਮਚਕ੍ਰ, ਕਾਲ ਚਕ੍ਰ, ਵਿਸ਼ਣੂ ਚੱਕ੍ਰ, ਐਂਦ੍ਰਾਸਤ੍ਰ । 5. ਹੇ ਨਰਸ਼੍ਰੇਸ਼ਠ ! ਇਹ ਲਉ ਵਜ੍ਰਾਸਤ੍ਰ, ਮਹਾਦੇਵਾਸਤ੍ਰ, ਹੇ ਰਾਘਵ ! ਇਹ ਹੈ ਬ੍ਰਹਮਸ਼ਿਰ ਅਤੇ ਏਸ਼ੀਕ । 6. ਹੇ ਰਾਮ ! ਮੈਂ ਤੁਹਾਨੂੰ ਸਭ ਅਸਤਰਾਂ ਤੋਂ ਵਧਕੇ ਇਹ ਬ੍ਰਹਮਾਸਤ੍ਰ ਦੇਂਦਾ ਹਾਂ ਅਤੇ ਇਹ ਲਉ ਮੋਦਕੀ ਅਤੇ ਸਿਖਰੀ ਨਾਂ ਦੀਆਂ ਦੋ ਗਦਾਵਾਂ । 7. ਹੇ ਰਾਜਕੁਮਾਰ ਰਾਮ ! ਮੈਂ ਤੁਹਾਨੂੰ ਬਹੁਤ ਤੇਜ਼ ਧਰਮ ਪਾਸ਼ ਅਤੇ ਕਾਲ ਪਾਸ਼ ਨਾਂ ਦੇ ਅਸਤਰ ਦੇਂਦਾ ਹਾਂ । 8. ਇਹ ਲਉ ਵਰਣ ਪਾਸ਼, ਸੁਸ਼ਕ ਅਤੇ ਅਸ਼ਨੀ ਨਾਂ ਦੇ ਦੋ ਵਜ੍ਰ । 9. ਇਹ ਲਉ ਪੈਨਾਕਾਸਤ੍ਰ-ਨਾਰਾਇਣਾਸਤ੍ਰ ਅਤੇ ਅਗਨੀ ਅਸਤਰ ਜਿਸ ਦਾ ਨਾਂ ਸ਼ਿਖਰ ਹੈ । 10. ਹੇ ਰਾਮ ! ਇਹ ਲਉ ਪ੍ਰਥਨ ਨਾਂ ਦਾ ਵਾਯਵਯਾਸਤ੍ਰ ਹਯਸ਼ਿਰਾਸਤ੍ਰ ਅਤੇ ਕ੍ਰੌਂਚਾਸਤ੍ਰ । ਮੈਂ ਦੋ ਸ਼ਕਤੀਆਂ ਵੀ ਤੁਹਾਨੂੰ ਦੇਂਦਾ ਹਾਂ । ਮੈਂ ਤੁਹਾਨੂੰ ਹੁਣ ਭਿਅੰਕਰ ਕੰਕਾਲ ਨਾਂ ਦਾ ਮੂਸਲ, ਕਾਪਾਲ ਅਤੇ ਕੰਕਣ ਦੇਂਦਾ ਹਾਂ । ਮੈਂ ਤੁਹਾਨੂੰ ਉਹ ਸਾਰੇ ਅਸਤਰ ਦੇਂਦਾ ਹਾਂ ਜਿਹੜੇ ਰਾਖਸ਼ਾਂ ਦੇ ਵੱਧ ਲਈ ਉਪਯੋਗੀ ਹਨ, ਇਹ ਵਿਦਿਆਧਰਾਸਤ੍ਰ ਹੈ ਅਤੇ ਇਹ ਨੰਦਨ ਨਾਂ ਦਾ । (11—13) ਉਤਮ ਤਲਵਾਰ ਹੇ ਰਾਜਕੁਮਾਰ ! ਮੈਂ ਤੁਹਾਨੂੰ ਦੇਂਦਾ ਹਾਂ । ਇਹ ਲਉ ਗੰਧਰਵਾਸਤ੍ਰ ਅਤੇ ਪਿਆਰਾ ਮਾਨਵਾਸਤ੍ਰ । 14. ਇਹ ਹਨ ਪ੍ਰਸਵਾਪਨ ਅਤੇ ਪ੍ਰਸਮਨ, ਸੌਰ, ਦਰਪਣ, ਸ਼ੋਸ਼ਣ, ਸੰਤਾਪਨ ਅਤੇ ਵਿਲਾਪਨ । 15. ਇਹ ਹਨ ਕੰਦਰਪ ਦੇਵਤੇ ਦਾ ਪਿਆਰਾ ਦੁਰਧਰਸ਼ ਮਦਨਾਸਤਰ ਅਤੇ ਇਹ ਹੈ ਪੈਸ਼ਾਚਾਸਤਰ ਅਤੇ ਪਿਆਰਾ ਮੋਹਨਾਸਤਰ । 16. ਹੇ ਮਹਾਯਸ਼ਸਵੀ ਰਾਜਕੁਮਾਰ ! ਇਹ ਲਵੋ ਤਾਮਸ ਅਤੇ ਮਹਾਬਲੀ ਸੌਮਨ । 17. ਹੇ ਰਾਜਕੁਮਾਰ ! ਹੇ ਮਹਾਬਾਹੋ ! ਇਹ ਹਨ ਸੰਵਰੱਤ, ਦੁਰਧਰਸ਼, ਮੌਸਲ, ਸਤਯਾਸਤਰ ਅਤੇ ਪਰਮਾਸਤਰ ਮਾਯਾਧਰ । 18. ਇਹ ਹਨ ਤੇਜ ਪ੍ਰਭ ਨਾਂ ਦਾ ਅਸਤਰ ਜਿਸ ਨਾਲ ਦੁਸ਼ਮਣ ਦਾ ਤੇਜ ਖਿਚਿਆ ਜਾਂਦਾ ਹੈ (ਅਤੇ ਇਹ ਹਨ) ਸ਼ਿਸ਼ਰ ਨਾਂ ਦੇ ਸੋਮਾਸਤਰ, ਤਵਾਸ਼ਟ੍ਰਾਸਤਰ । 19. (ਇਹ ਹਨ) ਦਾਰੁਣ ਭਗਾਸਤਰ ਸ਼ੀਤੇਸ਼ੂ ਅਤੇ ਮਾਨਵ (ਨਾਂ ਦੇ ਅਸਤਰ) । ਹੇ ਮਹਾ ਬਾਹੋ ਰਾਮ ! ਤੁਸੀਂ ਇਨ੍ਹਾਂ ਮਹਾ-

ਬਲੀ ਕਾਮਰੂਪੀ ਅਤੇ ਪਰਮ ਉਦਾਰ ਅਸਤਰਾਂ ਨੂੰ ਹੇ ਰਾਜਕੁਮਾਰ ! ਛੇਤੀ ਗ੍ਰਹਿਣ ਕਰੋ । ਉਸ ਤੋਂ ਬਾਅਦ ਮੁਨੀ ਸ੍ਰੇਸ਼ਠ ਵਿਸ਼ਵਾਮਿੱਤਰ ਨੇ ਪੂਰਵ ਵੱਲ ਮੂੰਹ ਕਰ, ਪਵਿੱਤਰ ਹੋ ਅਤੇ ਖੁਸ਼ ਹੋ, ਉਨ੍ਹਾਂ ਸਾਰੇ ਅਸਤਰਾਂ ਦੇ ਮੰਤਰ (ਅਰਥਾਤ ਚਲਾਉਣ ਅਤੇ ਰੋਕਣ ਦੇ ਢੰਗ) ਦੱਸੇ ਜਿਨ੍ਹਾਂ ਸਾਰੇ ਅਸਤਰਾਂ ਨੂੰ ਪ੍ਰਾਪਤ ਕਰਨਾ ਦੇਵਤਿਆਂ ਲਈ ਵੀ ਦੁਰਲਭ ਹੈ । (20—22) ਉਹ ਸਾਰੇ ਅਸਤਰ ਵਿਸ਼ਵਾਮਿੱਤਰ ਜੀ ਨੇ ਸ੍ਰੀ ਰਾਮਚੰਦਰ ਜੀ ਨੂੰ ਦੇ ਦਿੱਤੇ । ਜਿਵੇਂ ਹੀ ਸ੍ਰੀਮਾਨ ਵਿਸ਼ਵਾਮਿੱਤਰ ਜੀ ਨੇ ਉਨ੍ਹਾਂ, ਮੰਤ੍ਰਾਸਤਰਾਂ ਦਾ ਉਚਾਰਣ ਕਰਨਾ ਸ਼ੁਰੂ ਕੀਤਾ ਹੈ, ਤਿਵੇਂ ਹੀ ਉਹ ਮੰਤਰ ਆਪਣਾ ਸਾਖਿਆਤ ਰੂਪ ਧਾਰਨ ਕਰ, ਸ੍ਰੀ ਰਾਮਚੰਦਰ ਜੀ ਦੇ ਸਾਹਵੇਂ ਹੱਥ ਜੋੜ ਕੇ ਆ ਖੜੇ ਹੋਏ ਅਤੇ ਖੁਸ਼ ਹੋ ਕਹਿਣ ਲਗੇ । (23—24) ਹੇ ਪਰਮਉਦਾਰ ਰਾਘਵ ! ਅਸੀਂ ਸਭ ਤੁਹਾਡੇ ਦਾਸ ਹਾਂ । ਜਿਹੜਾ ਕੰਮ ਤੁਸੀਂ ਸਾਥੋਂ ਲੈਣਾ ਚਾਹੋਗੇ ਅਸੀਂ ਉਹੋ ਕਰਾਂਗੇ । ਤਦ ਸ੍ਰੀ ਰਾਮਚੰਦਰ ਜੀ ਨੇ ਉਨ੍ਹਾਂ ਨੂੰ ਆਪਣੇ ਹੱਥ ਨਾਲ ਛੂਹਿਆ ਅਤੇ ਕਹਿਣ ਲਗੇ—ਮੈਂ ਜਦ ਤੁਹਾਡਾ ਸਮਰਣ ਕਰਾਂ ਤਦ ਤੁਸੀਂ ਆ ਕੇ ਮੇਰਾ ਕੰਮ ਕਰ ਜਾਣਾ । 25. ਇਸ ਤੋਂ ਉਪਰੰਤ ਸ੍ਰੀ ਰਾਮਚੰਦਰ ਜੀ ਨੇ ਮੁਨੀਵਰ ਅਤੇ ਮਹਾਤੇਜੱਸਵੀ ਵਿਸ਼ਵਾਮਿੱਤਰ ਜੀ ਨੂੰ ਪ੍ਰਣਾਮ ਕੀਤਾ ਅਤੇ ਕਹਿਆ ਕਿ ਹੁਣ ਅਗੇ ਚੱਲੀਏ । 26. ਬਾਲਕਾਂਡ ਦਾ ਸਤਾਈਵਾਂ ਸਰਗ ਸਮਾਪਤ ਹੋਇਆ ।

---

## ਅਠਾਈਵਾਂ ਸਰਗ

ਉਨ੍ਹਾਂ ਸਭ ਅਸਤਰਾਂ ਨੂੰ ਪਵਿਤ੍ਰਤਾ ਪੂਰਵਕ ਗ੍ਰਹਿਣ ਕਰ (ਅਰਥਾਤ ਉਨ੍ਹਾਂ ਅਸਤਰਾਂ ਨੂੰ ਲੈ ਅਤੇ ਉਨ੍ਹਾਂ ਦੇ ਚਲਾਉਣ ਦਾ ਤਰੀਕਾ ਸਿੱਖ ਕੇ) ਰਸਤੇ ਵਿੱਚ ਤੁਰਦੇ ਹੋਏ ਸ੍ਰੀ ਰਾਮ-ਚੰਦਰ ਜੀ ਖੁਸ਼ ਹੋ, ਵਿਸ਼ਵਾਮਿੱਤਰ ਜੀ ਨੂੰ ਕਹਿਣ ਲਗੇ—ਹੇ ਭਗਵਨ ! ਤੁਹਾਡੀ ਕ੍ਰਿਪਾ ਨਾਲ ਮੈਨੂੰ ਜਿਹੜੇ ਅਸਤਰ ਸੁਰਾਂ ਅਤੇ ਅਸੁਰਾਂ ਨੂੰ ਵੀ ਦੁਰਲਭ ਹਨ, ਮਿਲ ਗਏ । (ਅਤੇ ਉਨ੍ਹਾਂ ਨੂੰ ਚਲਾਉਣ ਦਾ ਤਰੀਕਾ ਵੀ ਪਤਾ ਲੱਗ ਗਿਆ ਹੈ ਪਰ ਹੁਣ) ਮੈਨੂੰ ਤੁਸੀਂ ਉਨ੍ਹਾਂ ਨੂੰ ਚਲਾ ਕੇ ਵਾਪਸ ਲਿਆਉਣ ਦਾ ਤਰੀਕਾ ਵੀ ਦੱਸ ਦਿਉ । (1—2) ਸ੍ਰੀ ਰਾਮਚੰਦਰ ਜੀ ਦੇ ਇਹ ਕਹਿਣ ਤੇ ਮਹਾ ਬੁੱਧੀਮਾਨ, ਧੀਰਜ ਵਾਲੇ, ਸੁਵਰਤ ਅਤੇ ਪਵਿੱਤਰ ਵਿਸ਼ਵਾਮਿੱਤਰ ਜੀ ਨੇ, ਉਨ੍ਹਾਂ ਸਭ ਮਤਰ ਅਸਤਰਾਂ ਦਾ ਸੰਹਾਰ (ਵਾਪਸ ਲਿਆਉਣ ਦਾ ਢੰਗ) ਵੀ ਦੱਸ ਦਿੱਤਾ । 3. ਉਸ ਤੋਂ ਬਾਦ ਕਈ ਹੋਰ ਵੀ ਮੰਤਰ ਅਸਤਰ ਦਸੇ ਜਿਹੜੇ ਪਹਿਲਾਂ ਦੱਸਣ ਲਗਿਆਂ ਬਾਕੀ ਰਹਿ ਗਏ ਸਨ । ਉਨ੍ਹਾਂ ਦੇ ਨਾਂ ਇਹ ਹਨ- ਸਤਤਵੰਤ, ਸਤਜ ਕੀਰਤੀ, ਧ੍ਰਿਸ਼ਟ, ਰਭਸ, ਪ੍ਰਤਿਹਾਰਤਰ, ਪਰਾਂਗ ਮੁਖ, ਅਵਾਂਗ ਮੁਖ, ਲਕਸ਼ਜ, ਅਲਕਸ਼ਜ, ਦ੍ਰਿੜ੍ਹ ਨਾਭ, ਸੁਨਾਭ, ਦਸ਼ਾਕਸ, ਸ਼ਤਵੱਕਰ, ਦਸਸ਼ੀਰਸ,ਸ਼ਤੋਦਰ, ਪਦਮ ਨਾਭ, ਮਹਾਨਾਭ, ਦੁੰਦੁਨਾਭ, ਸੁਨਾਭ, ਜਯੋਤਿਸ਼, ਕ੍ਰਿਸ਼ਨ, ਨੈਰਾਸ਼ਯ, ਵਿਮਲ, ਯੋਗੰਧਰ, ਹਰਿਦਰ, ਦੈਤਯ, ਪ੍ਰਮਥਨ, ਸੁਚਿਰਬਾਹੂ, ਮਹਾਬਾਹੂ, ਨਿਸ਼ਕੁਲਿ, ਅਤੇ ਵਿਰੁਚਿ । ਸਾਰਿਚਮਾਲੀ, ਧ੍ਰਿਤ ਮਾਲੀ, ਵਿੱਰਤਿਮਾਨ, ਰੁਚਿਰ, ਪਿਤਰਯ, ਸੌਮਨਸ, ਵਿਧੂਤ, ਮਦਰ, ਕਰਵੀਰ ਕਰ, ਧਨ,

ਧਾਨਯ, ਕਾਮਰੂਪ, ਕਾਮ ਰੁਚੀ, ਮੋਹ ਅਤੇ ਆਵਰਣ । ਜ਼ਿੰਭਕ, ਸਰਵਨਾਭ, ਸੰਤਾਨ ਅਤੇ ਵਰੁਣ । ਵਿਸ਼ਵਾਮਿੱਤਰ ਜੀ ਕਹਿਣ ਲਗੇ, ਹੇ ਰਾਮ ! ਇਹ ਸਭ ਕ੍ਰਿਸ਼ਾਸਵ ਦੇ ਪੁੱਤਰ ਬਹੁਤ ਤੇਜੱਸਵੀ ਅਤੇ ਕਾਮ ਰੂਪੀ ਹਨ । (4—10) ਇਨ੍ਹਾਂ ਨੂੰ ਤੁਸੀਂ ਗ੍ਰਹਿਣ ਕਰੋ । ਤੁਹਾਡਾ ਕਲਿਆਣ ਹੋਵੇ । ਕਿਉਂ ਜੋ ਹੇ ਰਾਘਵ ! ਤੁਸੀਂ ਇਨ੍ਹਾਂ ਨੂੰ ਗ੍ਰਹਿਣ ਕਰਨ ਯੋਗ ਹੋ । ਇਹ ਸੁਣ ਸ੍ਰੀ ਰਾਮਚੰਦਰ ਜੀ ਨੇ ਖੁਸ਼ ਹੋ ਕੇ ਕਿਹਾ "ਬਹੁਤ ਅੱਛਾ ।" 11. ਤਦ ਦੇਵੀ ਰੂਪ, ਚਮਕ ਵਾਲੇ, ਮੂਰਤੀਮਾਨ ਅਤੇ ਸੁਖਪ੍ਰਦਾ (ਇਹ ਅਸਤਰ ਸ੍ਰੀ ਰਾਮਚੰਦਰ ਜੀ ਸਾਹਮਣੇ ਹਾਜ਼ਰ ਹੋਏ) ਉਨ੍ਹਾਂ ਵਿੱਚੋਂ ਕੁਝ ਤਾਂ ਭਖਦੇ ਅੰਗਾਰਿਆਂ ਵਾਂਗ ਸਨ, ਕੋਈ ਧੂੰਏ ਦੇ ਰੰਗ ਵਾਲੇ ਸਨ । ਕੋਈ ਚੰਦਰਮਾ ਅਤੇ ਕੋਈ ਸੂਰਜ ਵਾਂਗ ਸਨ । ਕਿਸੇ ਨੇ ਹੱਥ ਜੋੜੇ ਹੋਏ ਸਨ ! ਉਹ ਸ੍ਰੀ ਰਾਮਚੰਦਰ ਜੀ ਨੂੰ ਬੜੀ ਨਮਰਤਾ ਨਾਲ ਕਹਿਣ ਲਗੇ—ਹੇ ਰਾਮ ! ਅਸੀਂ ਹਾਜ਼ਰ ਹਾਂ, ਕੀ ਆਗਿਆ ਹੈ ? (ਇਸ ਤੇ ਸ੍ਰੀ ਰਾਮਚੰਦਰ ਜੀ ਨੇ ਉਨ੍ਹਾਂ ਨੂੰ ਕਿਹਾ) ਤੁਸੀਂ ਮੇਰੇ ਮਨ ਵਿੱਚ ਵਾਸ ਕਰੋ ਅਤੇ ਕੰਮ ਪੈਣ ਤੇ ਮੇਰੀ ਮਦਦ ਕਰਨਾ । (12—14) ਹੁਣ ਤੁਸੀਂ ਜਿਥੇ ਜਾਣਾ ਚਾਹੋ ਜਾ ਸਕਦੇ ਹੋ । ਸ੍ਰੀ ਰਾਮਚੰਦਰ ਜੀ ਦੇ ਇਹ ਸ਼ਬਦ ਸੁਣ ਅਤੇ ਉਨ੍ਹਾਂ ਦੀ ਆਗਿਆ ਅਤੇ ਪ੍ਰਦਖਣਾ ਕਰ ਅਤੇ ਬਹੁਤ ਚੰਗਾ ਕਹਿ ਕੇ ਉਹ ਜਿਥੋਂ ਆਏ ਸਨ ਉਥੇ ਚਲੇ ਗਏ । ਇਸ ਤਰ੍ਹਾਂ ਇਨ੍ਹਾਂ ਅਸਤਰਾਂ ਨੂੰ ਪ੍ਰਾਪਤ ਕਰਕੇ ਸ੍ਰੀ ਰਾਮਚੰਦਰ ਜੀ ਨੇ ਰਿਸ਼ੀ ਪ੍ਰਵਰ ਵਿਸ਼ਵਾਮਿੱਤਰ ਜੀ ਤੋਂ ਤੁਰਦਿਆਂ ਤੁਰਦਿਆਂ ਪੁੱਛਿਆ—ਮਹਾਰਾਜ ! ਪਹਾੜ ਕੋਲ ਜਿਹੜਾ ਕਾਲੇ ਬਦਲ ਵਾਂਗ ਦਿਸਦਾ ਹੈ, ਉਹ ਕੀ ਹੈ । (15—17) ਉਹ ਤਾਂ ਦਰੱਖਤਾਂ ਦਾ ਝੁੰਡ ਜਾਪਦਾ ਹੈ । ਉਸ ਨੂੰ ਵੇਖ ਕੇ ਮੇਰੇ ਮਨ ਵਿੱਚ ਉਤਸੁਕਤਾ ਹੋ ਰਹੀ ਹੈ । ਉਹ ਅਨੇਕਾਂ ਜੰਗਲੀ ਪਸ਼ੂਆਂ ਨਾਲ ਭਰਿਆ ਹੋਇਆ ਅਤੇ ਵੇਖਣ ਵਿਚ ਸੁੰਦਰ ਜਾਪਦਾ ਹੈ । 18. ਉਥੇ ਤਾਂ ਮਿੱਠੀ ਬੋਲੀ ਬੋਲਣ ਵਾਲੇ ਜਾਨਵਰ ਬੋਲ ਰਹੇ ਹਨ । ਇੰਝ ਜਾਪਦਾ ਹੈ ਕਿ ਹੁਣ ਅਸੀਂ ਭਿਆਨਕ ਜੰਗਲ ਨੂੰ ਪਾਰ ਕਰ ਰਹੇ ਹਾਂ । 19. ਉਥੇ ਚੱਲ ਕੇ ਸੁਖੀ ਹੋਣ ਦੀ ਮੇਰੀ ਇੱਛਾ ਹੈ । ਭਗਵਨ ! ਕ੍ਰਿਪਾ ਕਰ ਕੇ ਦਸੋ ਕਿ ਉਹ ਕਿਸ ਦਾ ਆਸ਼ਰਮ ਹੈ ? 20. ਹੇ ਮਹਾਮੁਨੀ ! ਕੀ ਅਸੀਂ ਤੁਹਾਡੇ ਉਸ ਆਸ਼ਰਮ ਵਿੱਚ ਪੁਜ ਗਏ ਹਾਂ ਜਿਥੇ ਦੁਰਾਚਾਰੀ ਬ੍ਰਹਮਹਤਿਆਰੇ ਦੈਂਤ ਆਕੇ ਯੱਗ ਵਿੱਚ ਵਿਘਨ ਕਰਿਆ ਕਰਦੇ ਹਨ ? 21. ਹੇ ਭਗਵਨ ! ਦਸੋ, ਤੁਹਾਡੀ ਉਹ ਥਾਂ, ਜਿਥੇ ਤੁਸੀਂ ਯੱਗ ਕਰਿਆ ਕਰਦੇ ਹੋ, ਕਿਥੇ ਹੈ ? ਹੇ ਬ੍ਰਹਮਨ ! ਮੈਂ ਰਾਖਸ਼ਾਂ ਨੂੰ ਮਾਰ ਕੇ ਤੁਹਾਡੇ ਯੱਗ ਦੀ ਰਖਿਆ ਕਰਾਂਗਾ ! ਹੇ ਮੁਨੀਪ੍ਰਵਰ ! ਹੇ ਪ੍ਰਭੋ ! ਮੈਂ ਉਹ ਸਭ ਗੱਲਾਂ ਜਾਣਨਾ ਚਾਹੁੰਦਾ ਹਾਂ । 22. ਬਾਲ ਕਾਂਡ ਦਾ ਅਠਾਈਵਾਂ ਸਰਗ ਸਮਾਪਤ ਹੋਇਆ ।

---

## ਉਨੱਤੀਵਾਂ ਸਰਗ

ਬਹੁਤ ਸੁਭਾਗ ਸ਼ਾਲੀ ਸ੍ਰੀ ਰਾਮਚੰਦਰ ਜੀ ਦੇ ਇਸ ਤਰ੍ਹਾਂ ਉਸ ਬਨ ਬਾਰੇ ਪੁਛਣ ਤੇ ਮਹਾ ਤੇਜੱਸਵੀ ਵਿਸ਼ਵਾਮਿੱਤ੍ਰ ਜੀ ਕਹਿਣ ਲਗੇ—ਹੇ ਰਾਮ ! ਇਹ ਉਹ ਥਾਂ ਹੈ ਜਿਥੇ ਦੇਵਤਿਆਂ ਵਿਚੋਂ ਸ੍ਰੇਸ਼ਠ ਭਗਵਾਨ ਵਿਸ਼ਨੂੰ ਨੇ ਬਹੁਤ ਵਰ੍ਹੇ ਅਤੇ ਸੈਂਕੜੇ ਯੁਗਾਂ ਤਾਈਂ ਤਪੱਸਿਆ ਕਰਨ

ਲਈ ਵਾਸ ਕੀਤਾ ਸੀ । ਇਹ ਆਸ਼ਰਮ ਪਹਿਲਾਂ ਮਹਾਤਮਾ ਵਾਮਨ ਜੀ ਦਾ ਸੀ । (1—3) ਇਥੇ ਉਨ੍ਹਾਂ ਨੂੰ ਮਹਾਤਪ ਦਾ ਤਪ ਸਿੱਧ ਹੋਇਆ ਸੀ, ਇਸੇ ਲਈ ਇਹ ਸਿੱਧ ਆਸ਼ਰਮ ਦੇ ਨਾਂ ਨਾਲ ਪ੍ਰਸਿੱਧ ਹੋਇਆ ਹੈ । ਉਸੇ ਸਮੇਂ ਰਾਜਾ ਵਿਰੋਚਨ ਦੇ ਪੁੱਤਰ ਬਲੀ ਨੇ ਇੰਦਰ ਅਤੇ ਮਰੁਦਗਣ ਸਹਿਤ ਦੇਵਤਿਆਂ ਨੂੰ ਜਿੱਤ ਕੇ ਸੰਸਾਰ ਵਿੱਚ ਪ੍ਰਸਿੱਧ ਤਿੰਨਾਂ ਲੋਕਾਂ ਦਾ ਰਾਜ ਕੀਤਾ ਸੀ। (4—5) ਬਲੀ ਨੇ ਜਦ ਯੱਗ ਕਰਨਾ ਸ਼ੁਰੂ ਕੀਤਾ ਸੀ, ਤਦ ਸਭ ਦੇਵਤੇ ਅਗਨੀ ਨੂੰ ਅਗੇ ਕਰ, ਵਿਸ਼ਣੂ ਪਾਸ,ਇਸੇ ਆਸ਼ਰਮ ਵਿਚ ਆ ਕੇ ਕਹਿਣ ਲਗੇ—ਵਿਰੋਚਨ ਪੁੱਤਰ ਰਾਜਾ ਬਲੀ ਇਕ ਉਤਮ ਯੱਗ ਕਰ ਰਿਹਾ ਹੈ । ਉਸ ਯੱਗ ਦੇ ਮੁਕਣ ਤੋਂ ਪਹਿਲਾਂ ਦੇਵਤਿਆਂ ਦੀ ਭਲਾਈ ਲਈ ਜੋ ਕੁਝ ਕਰਨਾ ਹੋਵੇ ਉਹ ਕਰੋ । ਉਸ ਦੇ ਯੱਗ ਵਿੱਚ ਅਨੇਕਾਂ ਦੇਸ਼ਾਂ ਤੋਂ ਆਏ ਹੋਏ ਭਿਖਾਰੀ (ਯਾਚਕ) ਜੋ ਕੁਝ ਮੰਗਦੇ ਹਨ, ਉਹ ਉਨ੍ਹਾਂ ਨੂੰ ਉਹੋ ਕੁਝ ਦੇਂਦਾ ਹੈ। (6—7) ਇਸ ਲਈ ਤੁਸੀਂ ਦੇਵਤਿਆਂ ਦੇ ਕਲਿਆਣ ਲਈ ਆਪਣੀ ਮਾਇਆ ਦੇ ਯੋਗ ਨਾਲ ਜਾਂ ਸ਼ਕਤੀ ਨਾਲ, ਵਾਮਨਾ-ਵਤਾਰ ਧਾਰਨ ਕਰਕੇ ਅਸਾਡੀ ਭਲਾਈ ਕਰੋ । (9) ਹੇ ਰਾਮ ! ਇਸੇ ਸਮੇਂ ਦੇ ਦੌਰਾਨ ਅਗਨੀ ਵਾਂਗ ਪ੍ਰਭਾਵ ਵਾਲੇ ਕਸ਼ਯਪ ਜੀ ਆਪਣੀ ਇਸਤਰੀ ਅਦਿਤਿ ਸਹਿਤ ਤਪ ਦੇ ਪ੍ਰਭਾਵ ਨਾਲ ਦੀਪਤੀਮਾਨ ਸਨ । ਦੇਵ ਦੇ ਸਹਿਤ ਕਸ਼ਯਪ ਜੀ, ਹਜ਼ਾਰਾਂ ਵਰ੍ਹਿਆਂ ਦੀ ਤਪੱਸਿਆ ਦਾ ਵਰਤ ਸਮਾਪਤ ਕਰ, ਵਰਦਾਨੀ ਭਗਵਾਨ ਮਧੁਸੂਦਨ ਦੀ ਉਸਤਤੀ ਕਰਨਗੇ । (10—11) ਹੇ ਪੁਰਸ਼ੋਤਮ ! ਤੁਸੀਂ ਤਪ ਨਾਲ ਆਰਾਧੇ ਜਾਂਦੇ ਹੋ, ਤਪ ਦਾ ਫਲ ਦੇਣ ਵਾਲੇ ਹੋ, ਗਿਆਨ ਸਰੂਪ ਹੋ ਅਤੇ ਤਪ ਦੇ ਸੁਭਾਵ ਵਾਲੇ ਹੋ । ਇਸ ਲਈ ਮੈਂ ਆਪਣੇ ਤਪ ਦੇ ਪ੍ਰਭਾਵ ਨਾਲ ਤੁਹ ਨੂੰ ਵੇਖ ਰਿਹਾ ਹਾਂ। (12) ਹੇ ਪ੍ਰਭੋ ! ਮੈਂ ਤੁਹਾਡੇ ਸਰੀਰ ਵਿੱਚ ਇਹ ਚੇਤਨ ਅਚੇਤਨਾਤਮਕ ਸਾਰਾ ਸੰਸਾਰ ਵੇਖ ਰਿਹਾ ਹਾਂ । ਤੁਸੀਂ ਅਨਾਦਿ ਹੋ (ਉਤਪਤੀ ਰਹਿਤ) ਤੁਹਾਡੀ ਮਹਿਮਾ ਦਾ ਵਰਣਨ ਕੋਈ ਨਹੀਂ ਕਰ ਸਕਦਾ । ਮੈਂ ਤੁਹਾਡੀ ਸ਼ਰਣ ਵਿੱਚ ਆਇਆ ਹਾਂ। (13) ਇਸ ਉਸਤਤੀ ਤੋਂ ਖੁਸ਼ ਹੋ ਕੇ ਭਗਵਾਨ ਵਿਸ਼ਨੂੰ ਪਾਪ ਰਹਿਤ ਕਸ਼ਯਪ ਜੀ ਨੂੰ ਕਹਿਣ ਲੱਗੇ—ਹੇ ਕਸ਼ਯਪ ! ਤੁਹਾਡਾ ਕਲਿਆਣ ਹੋਵੇ, ਤੁਸੀਂ ਵਰ ਮੰਗੋ, ਮੈਂ ਤੁਹਾਨੂੰ ਵਰਦਾਨ ਦੇਣ ਯੋਗ ਸਮਝਦਾ ਹਾਂ। (14) ਇਹ ਸੁਣ ਮਰੀਚ ਦੇ ਪੁੱਤਰ ਕਸ਼ਯਪ ਜੀ ਨੇ ਕਿਹਾ—ਮੇਰੀ ਅਤੇ ਮੇਰੀ ਇਸਤਰੀ ਦੀ ਅਤੇ ਦੇਵਤਿਆਂ ਦੀ ਪ੍ਰਾਰਥਨਾ ਹੈ ਕਿ ਹੇ ਵਰਦ ! ਖੁਸ਼ ਹੋ ਕੇ ਮੈਨੂੰ ਵਰਦਾਨ ਦਿਉ ਕਿ ਤੁਸੀਂ ਮੇਰੀ ਨਿਸ਼ਪਾਪ ਇਸਤਰੀ ਦੇ ਗਰਭ ਤੋਂ ਪੁੱਤਰ ਰੂਪ ਵਿੱਚ ਜਨਮ ਲਵੋ । ਹੇ ਦੁਸ਼ਮਣਾਂ ਦਾ ਨਾਸ਼ ਕਰਨ ਵਾਲੇ ! ਇੰਦਰ ਦੇ ਛੋਟੇ ਭਰਾ ਬਣ ਕੇ, ਤੁਸੀਂ ਸ਼ੋਕ ਨਾਲ ਵਿਆਕੁਲ ਦੇਵਤਿਆਂ ਦੀ ਮਦਦ ਕਰੋ। (15—17) ਇਹ ਆਸ਼ਰਮ ਤੁਹਾਡੀ ਕ੍ਰਿਪਾ ਨਾਲ ਸਿੱਧਾਸ਼ਰਮ ਦੇ ਨਾਂ ਨਾਲ ਮਸ਼ਹੂਰ ਹੋਵੇਗਾ। ਹੇ ਦੇਵੇਸ਼ ! ਜਦ ਕੰਮ ਸਿੱਧ ਹੋ ਜਾਵੇ ਤਦ ਤੁਸੀਂ ਇਥੋਂ ਉਠਣਾ । ਇਹ ਸੁਣ ਮਹਾਤੇਜੱਸਵੀ ਭਗਵਾਨ ਵਿਸ਼ਨੂੰ ਅਦਿਤਿ ਦੇ ਗਰਭ ਤੋਂ ਵਾਮਨ ਰੂਪ ਧਾਰਨ ਕਰ, ਰਾਜੇ ਬਲੀ ਪਾਸ ਗਏ । ਅਤੇ ਉਨ੍ਹਾਂ ਪਾਸੋਂ ਤਿੰਨ ਕਦਮ ਭੂਮੀ ਦੀ ਯਾਚਨਾ ਕੀਤੀ ਅਤੇ ਤਿੰਨਾਂ ਕਦਮਾਂ ਵਿੱਚ ਸਭ ਦੀ ਭਲਾਈ ਲਈ ਤਿੰਨਾਂ ਲੋਕਾਂ ਨੂੰ ਨਾਪ ਦਿੱਤਾ । ਮੁੜ ਇੰਦਰ ਨੂੰ ਤਿੰਨਾਂ ਲੋਕਾਂ ਦਾ ਰਾਜ ਦੇ ਕੇ ਬਲੀ ਨੂੰ ਆਪਣੇ ਬਲ ਦੇ ਪ੍ਰਭਾਵ ਨਾਲ ਬੰਨ੍ਹ ਲਿਆ (ਅਤੇ ਪਤਾਲ ਵਿੱਚ ਭੇਜ ਦਿੱਤਾ) ਇਸ ਤਰ੍ਹਾਂ ਨਾਲ ਉਨ੍ਹਾਂ ਮਹਾਤੇਜੱਸਵੀ ਵਿਸ਼ਨੂੰ ਨੇ ਤਿੰਨਾਂ ਲੋਕਾਂ ਨੂੰ ਮੁੜ ਇੰਦਰ ਦੇ ਅਧੀਨ ਕਰ ਦਿੱਤਾ। (18—21)

ਸ਼ੁਮਨਾਸ਼ਕ ਇਹ ਆਸ਼ਰਮ ਉਨ੍ਹਾਂ ਦਾ ਹੀ ਹੈ । ਮੈਂ ਵੀ ਉਨ੍ਹਾਂ ਮਹਾਤੇਜੱਸਵੀ ਵਾਮਨ ਭਗਵਾਨ ਦੀ ਭਗਤੀ ਕਰ, ਇਸ ਆਸ਼ਰਮ ਦਾ ਉਪਭੋਗ ਕਰਦਾ ਹਾਂ । ਇਸੇ ਆਸ਼ਰਮ ਵਿਚ ਆ ਕੇ ਰਾਖਸ਼ ਉਪਦਰਵ ਮਚਾਉਂਦੇ ਹਨ । ਇਥੇ ਹੀ ਉਨ੍ਹਾਂ, ਦੁਸ਼ਟਾਂ ਦਾ ਵੱਧ ਕਰਨਾ ਹੋਵੇਗਾ । ਹੇ ਰਾਮ ! ਅਜ ਉਸੇ ਸਿੱਧਾਸ਼ਰਮ ਨੂੰ ਅਸੀਂ ਚਲਦੇ ਹਾਂ । (22—23) ਹੇ ਪੁੱਤਰ ! ਇਹ ਆਸ਼ਰਮ ਜਿਵੇਂ ਮੇਰਾ ਹੈ ਤਿਵੇਂ ਤੁਹਾਡਾ ਵੀ ਹੈ । ਇਹ ਕਹਿ ਸ੍ਰੀ ਰਾਮ ਚੰਦਰ ਲਕਸ਼ਮਣ ਜੀ ਦੇ ਨਾਲ ਵਿਸ਼ਵਾਮਿੱਤਰ ਜੀ ਨੇ ਆਪਣੇ ਸਿੱਧਾਸ਼ਰਮ ਵਿੱਚ ਪਰਵੇਸ਼ ਕੀਤਾ। ਉਸ ਸਮੇਂ ਅਜਿਹੀ ਸ਼ੋਭਾ ਦਿਸਦੀ ਸੀ ਮਾਨੋ ਪੁਨਰਵਸੂ ਦੇ ਨਾਲ ਸ਼ਰਦ ਕਾਲ ਦਾ ਚੰਦਰਮਾ ਸ਼ੋਭਾ ਦੇ ਰਿਹਾ ਹੋਵੇਂ । ਵਿਸ਼ਵਾਮਿਤਰ ਜੀ ਨੂੰ ਵੇਖ ਕੇ ਸਭ ਸਿੱਧਾਸ਼ਰਮ ਵਾਸੀਆਂ ਨੇ ਉਠ ਉਠ ਕੇ ਅਤੇ ਬਹੁਤ ਖੁਸ਼ੀ ਨਾਲ ਵਿਸ਼ਵਾਮਿਤਰ ਜੀ ਦਾ ਆਦਰ ਸਤਿਕਾਰ ਕੀਤਾ । ਜਿਸ ਤਰ੍ਹਾਂ ਨਾਲ ਵਿਸ਼ਵਾਮਿਤਰ ਜੀ ਦਾ ਆਦਰ ਸਤਿਕਾਰ ਕੀਤਾ ਗਿਆ ਤਿਵੇਂ ਹੀ ਰਾਜਕੁਮਾਰਾਂ ਦਾ ਵੀ ਅਤਿਥੀ ਸਤਿਕਾਰ ਕੀਤਾ ਗਿਆ । ਕੁਝ ਦੇਰ ਆਰਾਮ ਕਰ ਕੇ, ਦੁਸ਼ਮਣਾਂ ਨੂੰ ਮਾਰਨ ਵਾਲੇ ਦੋਵਾਂ ਰਾਜਕੁਮਾਰਾਂ ਨੇ ਹੱਥ ਜੋੜ ਕੇ ਵਿਸ਼ਵਾਮਿੱਤਰ ਜੀ ਨੂੰ ਕਿਹਾ, ਹੇ ਮੁਨੀ ਪ੍ਰਵਰ; ਤੁਸੀਂ ਅੱਜ ਤੋਂ ਹੀ ਆਪਣਾ ਯੱਗ ਸ਼ੁਰੂ ਕਰੋ । ਤੁਹਾਡਾ ਮੰਗਲ ਹੋਵੇਗਾ । ਇਹ ਸਿੱਧਾਸ਼ਰਮ ਹੈ । ਇਸ ਲਈ ਤੁਹਾਡਾ ਕਾਰਜ ਸਿੱਧ ਹੋਵੇ ਅਤੇ ਤੁਹਾਡਾ ਵਚਨ ਸੱਚਾ ਹੋਵੇ । ਇਹ ਸੁਣ ਮਹਾਤੇਜੱਸਵੀ ਰਿਸ਼ੀਪ੍ਰਵਰ ਵਿਸ਼ਵਾ-ਮਿਤਰ ਜੀ ਨੇ ਨਿਯਮ-ਪੂਰਵਕ, ਇੰਦਰੀਆਂ ਦਾ ਸੰਯਮ ਕਰ, ਯੱਗ ਕਰਨਾ ਸ਼ੁਰੂ ਕੀਤਾ ਅਤੇ ਦੋਵੇਂ ਰਾਜਕੁਮਾਰ ਵੀ ਉਸ ਰਾਤ ਉਥੇ ਸਾਵਧਾਨੀ ਨਾਲ ਰਹੇ । ਸਵੇਰ ਹੁੰਦਿਆਂ ਹੀ ਦੋਵੇਂ ਰਾਜਕੁਮਾਰਾਂ ਨੇ ਉਠ ਕੇ ਸੰਧਿਆ ਕੀਤੀ । ਉਸ ਉਪਰੰਤ ਨਿਯਮਾਨੁਸਾਰ ਆਚਮਨ ਪੂਰਵਕ ਪਵਿੱਤਰ ਹੋ, ਗਾਇਤਰੀ ਮੰਤਰ ਦਾ ਜਾਪ ਕੀਤਾ । ਮੁੜ ਅਗਨੀ ਹੋਤਰ ਕਰਕੇ, ਆਸਨ ਤੇ ਵਿਰਾਜਮਾਨ ਵਿਸ਼ਵਾਮਿਤਰ ਜੀ ਨੂੰ ਪ੍ਰਣਾਮ ਕੀਤਾ । (24—31) ਬਾਲਕਾਂਡ ਦਾ ਉਨੱਤੀਵਾਂ ਸਰਗ ਸਮਾਪਤ ਹੋਇਆ ।

---

## ਤੀਹਵਾਂ ਸਰਗ

ਦੇਸ਼ ਅਤੇ ਕਾਲ ਨੂੰ ਜਾਨਣ ਵਾਲੇ ਅਤੇ ਦੁਸ਼ਮਣਾਂ ਨੂੰ ਮਾਰਨ ਵਾਲੇ ਦੋਵੇਂ ਰਾਜਕੁਮਾਰ ਦੇਸ਼ ਕਾਲ ਦਾ ਵਿਚਾਰ ਕਰ, ਵਿਸ਼ਵਾਮਿਤਰ ਜੀ ਨੂੰ ਕਹਿਣ ਲਗੇ—ਹੇ ਭਗਵਨ ! ਅਸੀਂ ਜਾਨਣਾ ਚਾਹੁੰਦੇ ਹਾਂ ਕਿ ਕੀ ਉਹ ਦੋਵੇਂ ਰਾਖਸ਼-ਰਾਜ ਯੱਗ ਨਾਸ਼ ਕਰਨ ਕਿਸ ਸਮੇਂ ਆਉਂਦੇ ਹਨ, ਜਿਸ ਨਾਲ ਉਹ ਅਨਜਾਣੇ ਹੀ ਹਮਲਾ ਨਾ ਕਰ ਸਕਣ । (1—2) ਜਦ ਸਿੱਧਾਸ਼ਰਮ ਵਾਸੀਆਂ ਨੇ ਰਾਜ ਕੁਮਾਰਾਂ ਦੀ ਇਹ ਗੱਲ ਸੁਣੀ ਅਤੇ ਉਨ੍ਹਾਂ ਨੂੰ ਉਨ੍ਹਾਂ ਰਾਖਸ਼ਾਂ ਨਾਲ ਤੁਰਤ ਲੜਨ ਲਈ ਤਿਆਰ ਵੇਖਿਆ, ਤਾਂ ਉਹ ਸਭ ਰਾਜਕੁਮਾਰਾਂ ਦੀ ਤਾਰੀਫ਼ ਕਰਦਿਆਂ ਕਹਿਣ ਲਗੇ—ਹੇ ਰਾਜਕੁਮਾਰੋ ! ਅੱਜ ਤੋਂ ਤੁਸੀਂ ਛੇ ਦਿਨਾਂ ਤਕ ਯੱਗ ਦੀ ਰਖਿਆ ਕਰੋ । ਵਿਸ਼ਵਾਮਿਤਰ ਜੀ ਯੱਗ

ਦੀਕਸ਼ਾ ਲੈ ਚੁਕੇ ਹਨ, ਇਸ ਲਈ ਹੁਣ ਉਹ ਛੇ ਦਿਹਾੜੀਆਂ ਤੱਕ ਨਹੀਂ ਬੋਲਣਗੇ। (3—4) ਮੁਨੀਆਂ ਦੇ ਇਹ ਸ਼ਬਦ ਸੁਣ ਕੇ ਉਹ ਦੋਵੇਂ ਯਸ਼ਸਵੀ ਰਾਜਕੁਮਾਰ, ਛੇ ਦਿਨ ਅਤੇ ਛੇ ਰਾਤਾਂ ਦਿਨ ਨੂੰ ਬਿਨਾਂ ਸੁੱਤੇ ਲਗਾਤਾਰ ਉਸ ਤਪੋਬਨ ਦੀ ਰਖਿਆ ਕਰਦੇ ਰਹੇ। (5) ਦੋਵੇਂ ਵੀਰ ਰਾਜਕੁਮਾਰ ਧਨੁਸ਼ਬਾਣ ਨੂੰ ਧਾਰਣ ਕਰ ਵਿਸ਼ਵਾਮਿਤਰ ਅਤੇ ਉਨ੍ਹਾਂ ਦੇ ਯੱਗ ਦੀ ਰਖਿਆ ਬੜੀ ਸਾਵਧਾਨੀ ਨਾਲ ਕਰਦੇ ਰਹੇ। (6) ਪੰਜ ਦਿਨ ਤਾਂ ਨਿਰਵਿਘਨ ਬੀਤ ਗਏ। ਛੇਵੇਂ ਦਿਨ ਸ੍ਰੀ ਰਾਮਚੰਦਰ ਜੀ ਨੇ ਲਛਮਣ ਜੀ ਨੂੰ ਕਿਹਾ—ਖਬਰਦਾਰ ਰਹਿਣਾ। (7) ਜਦ ਲੜਾਈ ਕਰਨ ਦੀ ਇੱਛਾ ਨਾਲ ਸ੍ਰੀ ਰਾਮਚੰਦਰ ਜੀ ਨੇ ਅਜਿਹਾ ਕਿਹਾ, ਤਦ ਅਚਾਨਕ ਯੱਗ ਵੇਦੀ ਜਲ ਉਠੀ ਅਤੇ ਉਪਾਧਿਆਏ, ਪੁਰੋਹਿਤ ਰਿਤਵਿਕ ਅਤੇ ਵਿਸ਼ਵਾਮਿਤਰ ਜੀ ਦੇ ਵੇਖਦੇ ਵੇਖਦੇ ਕੁਸ਼, ਚਮਸ, ਸਰੁਵਾ, ਪੁਸ਼ਪ ਆਦਿ ਯੱਗ ਸਬੰਧੀ ਪਦਾਰਥਾਂ ਸਹਿਤ ਯਗਵੇਦੀ ਭਭਕ ਉਠੀ। (8—9), ਭਾਵੇਂ ਵਿਸ਼ਵਾਮਿਤਰ ਜੀ ਦਾ ਯੱਗ ਵਿਧੀ-ਵਿਧਾਨ ਨਾਲ ਹੀ ਹੋ ਰਿਹਾ ਸੀ ਤਾਂ ਵੀ ਇੰਨੇ ਵਿੱਚ ਆਕਾਸ਼ ਵਿੱਚ ਬਹੁਤ ਭਿਆਨਕ ਸ਼ਬਦ ਹੋਇਆ। (10) ਜਿਸ ਤਰ੍ਹਾਂ ਵਰਖਾ ਰੁੱਤ ਵਿੱਚ ਬਦਲ ਅਸਮਾਨ ਨੂੰ ਢਕ ਲੈਂਦੇ ਹਨ ਤਿਵੇਂ ਹੀ ਰਾਖਸ਼ ਵੀ ਆਪਣੀ ਮਾਇਆ ਕਰਦੇ ਹੋਏ (ਆਕਾਸ਼ ਵਿੱਚ) ਦੌੜਨ ਲਗੇ। (11) ਮਾਰੀਚ, ਸੁਬਾਹੂ ਅਤੇ ਉਨ੍ਹਾਂ ਦੇ ਸਾਥੀ ਹੋਰ ਭਿਅੰਕਰ ਰਾਖਸਾਂ ਨੇ ਆਕੇ ਵੇਦੀ ਤੇ ਲਹੂ (ਰੁਧਿਰ) ਦੀ ਵਰਖਾ ਕੀਤੀ। (12) ਵੇਦੀ ਨੂੰ ਲਹੂ ਨਾਲ ਲਥਪਥ ਵੇਖ ਅਤੇ ਕ੍ਰੋਧ ਵਿਚ ਹੋ, ਲਛਮਣ ਸਹਿਤ ਜਦ ਅਚਾਨਕ ਸ੍ਰੀ ਰਾਮਚੰਦਰ ਜੀ ਨੱਸੇ ਤਾਂ ਉਨ੍ਹਾਂ ਨੂੰ ਆਕਾਸ਼ ਵਿੱਚ ਮਾਰੀਚ ਆਦਿ ਰਾਖਸ਼ ਦਿਸੇ। ਉਨ੍ਹਾਂ ਨੂੰ ਆਪਣੇ ਵਲ ਦੌੜ ਕੇ ਆਉਂਦੇ ਹੋਏ ਵੇਖ ਕੇ ਕਮਲ-ਨੈਨ ਸ੍ਰੀ ਰਾਮਚੰਦਰ ਜੀ ਨੇ ਲਛਮਣ ਨੂੰ ਵੇਖ ਕੇ ਉਨ੍ਹਾਂ ਨੂੰ ਕਿਹਾ—ਹੇ ਭਾਈ! ਜ਼ਰਾ ਇਨ੍ਹਾਂ ਮਾਸਾਹਾਰੀ ਅਤੇ ਦੁਰਾਚਾਰੀ ਰਾਖਸ਼ਾ ਨੂੰ ਵੇਖੋ। ਮੈਂ ਇਨ੍ਹਾਂ ਨੂੰ ਮਾਨਵ ਅਸਤਰ ਨਾਲ ਇਵੇਂ ਹੀ ਉੜਾ ਦੇਂਦਾ ਹਾਂ। ਜਿਵੇਂ ਹਵਾ ਬਦਲਾਂ ਨੂੰ ਉੜਾ ਦੇਂਦੀ ਹੈ। ਇਹ ਕਹਿ ਕੇ ਪਰਮਉਦਾਰ ਸ੍ਰੀ ਰਾਮਚੰਦਰ ਜੀ ਨੇ ਬਹੁਤ ਕ੍ਰੋਧ ਵਿੱਚ, ਚਮਕਦਾ ਮਾਨਵਾਸਤਰ ਮਾਰੀਚ ਦੀ ਛਾਤੀ ਵਿੱਚ ਮਾਰਿਆ। ਮਾਰੀਚ ਉਸ ਪਰਮਾਸਤਰ ਮਾਨਵਾਸਤਰ ਦੇ ਲੱਗਣ ਨਾਲ ਘਾਇਲ ਹੋ ਉਥੋਂ 100 ਯੋਜਨ ਦੀ ਦੂਰੀ ਤੇ ਸਮੁੰਦਰ ਵਿੱਚ ਜਾ ਡਿਗਾ। ਉਸ ਮਾਨਵ ਅਸਤਰ ਨਾਲ ਪੀੜਿਤ, ਬੇਹੋਸ਼ ਅਤੇ ਚਕਰ ਖਾਂਦਾ ਹੋਇਆ ਮਾਰੀਚ ਨੂੰ ਵੇਖ ਕੇ, ਸ੍ਰੀ ਰਾਮਚੰਦਰ ਜੀ ਨੇ ਲਛਮਣ ਜੀ ਨੂੰ ਕਿਹਾ—ਲਛਮਣ! ਸੀਤੇਸ਼ ਨਾਂ ਦੇ ਮਨੂ ਦੇ ਬਣਾਏ ਹੋਏ ਅਸਤਰ ਦਾ ਪ੍ਰਭਾਵ ਤਾਂ ਵੇਖੋ। ਇਸ ਨੇ ਮਾਰੀਚ ਨੂੰ ਬੇਹੋਸ਼ ਕਰ ਉਸ ਨੂੰ ਦੂਰ ਤਾਂ ਕਰ ਦਿੱਤਾ ਹੈ, ਪਰ ਉਸ ਦਾ ਵੱਧ ਨਹੀਂ ਕੀਤਾ। ਹੁਣ ਮੈਂ ਇਨ੍ਹਾਂ ਦੁਸ਼ਟ, ਨਿਰਦਈ, ਪਾਪੀ, ਯੱਗ ਵਿੱਚ ਵਿਘਨ ਪਾਉਣ ਵਾਲੇ ਅਤੇ ਲਹੂ ਨੂੰ ਪੀਣ ਵਾਲੇ ਰਾਖਸ਼ਾਂ ਨੂੰ ਵੀ ਮਾਰਦਾ ਹਾਂ। ਇਹ ਕਹਿ ਕੇ, ਸ੍ਰੀ ਰਾਮਚੰਦਰ ਜੀ ਨੇ ਆਗਨੇਯਾਸਤਰ ਕਢਿਆ ਅਤੇ ਸੁਬਾਹੂ ਦੀ ਛਾਤੀ ਵਿੱਚ ਮਾਰਿਆ। ਸੁਬਾਹੂ ਉਸ ਦੇ ਲੱਗਣ ਸਾਰ ਹੀ ਪ੍ਰਿਥਵੀ ਤੇ ਧੜਾਮ ਕਰਕੇ ਡਿਗ ਪਿਆ ਅਤੇ ਮਰ ਗਿਆ। ਤਦ ਹੋਰ ਬਚੇ ਹੋਏ ਰਾਖਸ਼ਾਂ ਨੂੰ ਸ੍ਰੀ ਰਾਮਚੰਦਰ ਜੀ ਨੇ ਵਾਯਵਯਾਸਤਰ ਚਲਾ ਕੇ ਨਸ਼ਟ ਕਰ ਦਿੱਤਾ। (13—22) ਇਸ ਤਰ੍ਹਾਂ ਨਾਲ ਪਰਮ-ਉਦਾਰ ਸ੍ਰੀ ਰਾਮਚੰਦਰ ਜੀ ਨੇ ਮੁਨੀਆਂ ਨੂੰ ਪ੍ਰਸੰਨ ਕੀਤਾ। ਉਨ੍ਹਾਂ ਸਾਰੇ ਯੱਗ ਵਿੱਚ ਵਿਘਨ ਪਾਉਣ ਵਾਲੇ ਰਾਖਸ਼ਾਂ ਨੂੰ ਮਾਰਨ ਮਗਰੋਂ ਸ੍ਰੀ ਰਾਮਚੰਦਰ ਜੀ ਦੀ ਉਨ੍ਹਾਂ ਮੁਨੀਆਂ ਨੇ ਇੰਦਰ ਵਾਂਗ ਪੂਜਾ

ਕੀਤੀ । ਯੱਗ ਦੇ ਨਿਰਵਿਘਨ ਸਮਾਪਤ ਹੋਣ ਤੇ ਮਹਾਰਿਸ਼ੀ ਵਿਸ਼ਵਾਮਿਤਰ ਜੀ, ਦਸੇ ਦਿਸ਼ਾਵਾਂ ਨੂੰ ਨਿਰਵਿਘਨ ਵੇਖ ਕੇ ਸ੍ਰੀ ਰਾਮਚੰਦਰ ਜੀ ਨੂੰ ਕਹਿਣ ਲੱਗੇ—ਹੇ ਮਹਾਬਾਹੋ ! ਮੈਂ ਅੱਜ ਕਿਰਤਾਰਥ ਹੋਇਆ ਹਾਂ । ਤੁਸੀਂ ਗੁਰੂ ਦੀ ਆਗਿਆ ਦਾ ਖੂਬ ਪਾਲਨ ਕੀਤਾ ਹੈ । ਹੇ ਮਹਾ ਯਸ਼ਸਵੀ ਰਾਮ ! ਤੁਸਾਂ ਇਸ ਥਾਂ ਦਾ ਨਾਂ ਸਿੱਧਾਸ਼ਰਮ ਸਿੱਧ ਕਰ ਦਿੱਤਾ ਹੈ । (23—25) ਬਾਲਕਾਂਡ ਦਾ ਤੀਹਵਾਂ ਕਾਂਡ ਸਮਾਪਤ ਹੋਇਆ ।

---

## ਇਕੱਤੀਵਾਂ ਸਰਗ

ਵੀਰ ਅਤੇ ਖੁਸ਼ ਸ੍ਰੀ ਰਾਮ ਚੰਦਰ ਅਤੇ ਲਛਮਣ ਨੇ, ਵਿਸ਼ਵਾਮਿੱਤਰ ਦਾ ਕੰਮ ਪੂਰਾ ਕਰ ਅਤੇ ਖੁਸ਼ ਹੋ, ਰਾਤ ਭਰ ਉਸੇ ਆਸ਼ਰਮ ਵਿਚ ਵਿਸ਼ਰਾਮ ਕੀਤਾ । 1. ਸਵੇਰਾ ਹੋਣ ਤੇ ਸ਼ੌਚਾਦਿ-ਕੰਮਾਂ ਤੋਂ ਫ਼ਾਰਗ਼ ਹੋ, ਦੋਵੇਂ ਭਰਾ, ਵਿਸ਼ਵਾਮਿੱਤਰ ਅਤੇ ਹੋਰ ਰਿਸ਼ੀਆਂ ਨੂੰ ਪ੍ਰਣਾਮ ਕਰਨ ਗਏ । 2. ਅਗਨੀ ਵਾਂਗ ਤੇਜੱਸਵੀ ਮੁਨੀ ਸ੍ਰੇਸ਼ਠ ਵਿਸ਼ਵਾਮਿਤਰ ਨੂੰ ਪ੍ਰਣਾਮ ਕਰ ਉਹ ਦੋਵੇਂ ਮਿੱਠਾ ਬੋਲਣ ਵਾਲੇ ਮਿੱਠੀ ਅਤੇ ਉਦਾਰ ਬਾਣੀ ਵਿਚ ਬੋਲੇ—ਹੇ ਮੁਨੀ ! ਅਸੀਂ ਦੋਵੇਂ ਤੁਹਾਡੇ ਦਾਸ ਹਾਜ਼ਰ ਹਾਂ । ਉਚਿੱਤ ਆਗਿਆ ਦਿਉ ਕਿ ਅਸੀਂ ਹੁਣ ਤੁਹਾਡੀ ਕੀ ਸੇਵਾ ਕਰੀਏ । ਉਨ੍ਹਾਂ ਦੋਵੇਂ ਰਾਜਕੁਮਾਰਾਂ ਦੇ ਇਹ ਸ਼ਬਦ ਸੁਣ, ਵਿਸ਼ਵਾਮਿੱਤਰ ਜੀ ਨੂੰ ਅਗੂਆ ਬਣਾ, ਸਭ ਮਹਾਰਿਸ਼ੀਆਂ ਨੇ ਸ੍ਰੀ ਰਾਮਚੰਦਰ ਜੀ ਨੂੰ ਕਿਹਾ—ਹੇ ਨਰੋਤਮ ! ਪਰਮ ਧਰਮਿਸ਼ਠ ਮਿਥਿਲਾ ਦੇ ਮਹਾਰਾਜ ਜਨਕ ਇਕ ਯੱਗ ਕਰਨ ਵਾਲੇ ਹਨ । ਅਸੀਂ ਸਭ ਉਥੇ ਜਾ ਰਹੇ ਹਾਂ । ਹੇ ਨਰ ਸ਼ਾਰਦੂਲ ! ਤੁਸੀਂ ਵੀ ਸਾਡੇ ਨਾਲ ਉਥੇ ਚੱਲਣਾ । ਉਥੇ ਤੁਸੀਂ ਇਕ ਅਦਭੁਤ ਅਤੇ ਸ੍ਰੇਸ਼ਠ ਧਨੁਸ਼ ਨੂੰ ਵੀ ਵੇਖ ਸਕੋਗੇ । 7. ਪੂਰਵਕਾਲ ਵਿਚ ਦੇਵਤਿਆਂ ਨੇ ਉਹ ਧਨੁਸ਼ ਜਨਕ ਨੂੰ ਦਿੱਤਾ ਸੀ । ਉਹ ਧਨੁਸ਼ ਬਹੁਤ ਭਾਰੀ ਅਤੇ ਬਹੁਤ ਚਮਕਦਾਰ ਹੈ । 8. ਕਿਸੇ ਮਨੁੱਖ ਦੀ ਤਾਂ ਉਕਾਤ ਹੀ ਕੀ ਹੈ, ਉਸ ਧਨੁਸ਼ ਤੇ ਚਿੱਲਾ ਚੜ੍ਹਾਉਣ ਲਈ ਕਾਫ਼ੀ ਸ਼ਕਤੀ (ਬਲ) ਨਾ ਤਾਂ ਗੰਧਰਵਾਂ ਵਿਚ ਹੈ, ਨਾ ਅਸੁਰਾਂ ਵਿਚ ਅਤੇ ਨਾ ਰਾਖਸ਼ਾਂ ਵਿਚ । ਉਸ ਧਨੁਸ਼ ਦੀ ਤਾਕਤ ਨੂੰ ਅਜ਼ਮਾਉਣ ਲਈ ਵੱਡੇ ਵੱਡੇ ਅਨੇਕਾਂ ਬਲਵਾਨ ਰਾਜੇ ਆਏ ਹੋਏ ਹਨ। ਪਰ ਕੋਈ ਵੀ ਉਸ ਦਾ ਚਿੱਲਾ ਨਾ ਚੜ੍ਹਾ ਸਕਿਆ । ਹੇ ਨਰੋਤਮ ! ਉਥੇ ਚੱਲਕੇ ਮਹਾਤਮਾ ਜਨਕ ਦੇ ਉਸ ਧਨੁਸ਼ ਨੂੰ ਅਤੇ ਉਨ੍ਹਾਂ ਦੇ ਅਦਭੁਤ ਯੱਗ ਨੂੰ ਵੇਖਣਾ ਚਾਹੀਦਾ ਹੈ । (9–11) ਹੇ ਰਾਮਚੰਦਰ ! ਇਕ ਸਮੇਂ ਮਹਾਰਾਜ ਜਨਕ ਨੇ ਯੱਗ ਕੀਤਾ ਅਤੇ ਉਸ ਯੱਗ ਦੇ ਫਲਸਰੂਪ ਸੁਨਾਭ ਨਾਂ ਦਾ ਉਤਮ ਧਨੁਸ਼ ਉਨ੍ਹਾਂ ਸਭ ਦੇਵਤਿਆਂ ਪਾਸੋਂ ਮੰਗ ਲਿਆ । 12. ਉਹ ਧਨੁਸ਼ ਜਨਕ ਦੇ ਘਰ ਵਿਚ ਪੂਜਾ ਦੀ ਥਾਂ ਤੇ ਰਖਿਆ ਰਹਿੰਦਾ ਹੈ ਅਤੇ ਧੂਪ ਦੀਪਾਦਿ ਨਾਲ ਰੋਜ਼ ਉਸ ਦੀ ਪੂਜਾ ਕੀਤੀ ਜਾਂਦੀ ਹੈ । 13. ਇਹ ਕਹਿ ਕੇ ਮੁਨੀ ਵਿਸ਼ਵਾਮਿੱਤਰ ਉਥੋਂ ਚੱਲ ਪਏ । ਉਨ੍ਹਾਂ ਨਾਲ ਦੋਵੇਂ ਰਾਜਕੁਮਾਰ ਅਤੇ ਰਿਸ਼ੀਗਣ ਵੀ ਸਨ । ਚੱਲਦੇ ਸਮੇਂ ਵਿਸ਼ਵਾਮਿੱਤਰ ਜੀ ਨੇ ਬਨ

ਦੇਵਤਿਆਂ ਨੂੰ ਸੱਦ ਕੇ ਉਨ੍ਹਾਂ ਨੂੰ ਕਿਹਾ—ਤੁਹਾਡਾ ਕਲਿਆਣ ਹੋਵੇ, ਮੇਰਾ ਯੱਗ ਕਾਰਜ ਪੂਰਾ ਹੋਇਆ। ਹੁਣ ਮੈਂ ਸਿੱਧਾਸ਼ਰਮ ਤੋਂ ਸ੍ਰੀ ਗੰਗਾ ਜੀ ਦੇ ਉੱਤਰੀ ਕੰਢੇ ਤੇ ਅਤੇ ਹਿਮਾਲਯ ਪਰਵਤ ਦੀ ਤਰਾਈ ਵਿੱਚੋਂ ਹੋ ਕੇ ਜਨਕਪੁਰ ਜਾਵਾਂਗਾ। (14—15) ਉਸ ਉਪਰੰਤ ਉਸ ਉੱਤਮ ਸਿੱਧਾਸ਼ਰਮ ਦੀ ਪਰਕਰਮਾਂ ਕਰ, ਉਹ ਉੱਤਰ ਵੱਲ ਰਵਾਨਾ ਹੋਏ। 16. ਵਿਸ਼ਵਾਮਿੱਤਰ ਜੀ ਦੇ ਤੁਰਦਿਆਂ ਹੀ ਬ੍ਰਹਮਵਾਦੀ ਰਿਸ਼ੀ ਵੀ ਤੁਰੇ ਅਤੇ ਉਨ੍ਹਾਂ ਦੇ ਸੈਂਕੜੇ ਛਕੜੇ ਵੀ ਤੁਰੇ। 17. ਉਸ ਸਿੱਧਾਸ਼ਰਮ ਦੇ ਰਹਿਣ ਵਾਲੇ ਹਿਰਨ ਅਤੇ ਪੰਛੀ ਵੀ ਮਹਾਰਿਸ਼ੀ ਮਹਾਤਮਾ ਵਿਸ਼ਵਾ-ਮਿੱਤਰ ਜੀ ਦੇ ਪਿੱਛੇ ਹੋ ਤੁਰੇ। ਪਰ ਵਿਸ਼ਵਾਮਿੱਤਰ ਜੀ ਨੇ ਉਨ੍ਹਾਂ, ਪਸ਼ੂ ਪੰਛੀਆਂ ਨੂੰ ਵਾਪਸ ਭੇਜ ਦਿੱਤਾ। ਜਦ ਉਹ ਲੋਕੀਂ ਬਹੁਤ ਦੂਰ ਨਿਕਲ ਗਏ ਅਤੇ ਸੂਰਜ ਡੁੱਬਣ ਲੱਗਾ, ਤਦ ਸਭ ਲੋਕਾਂ ਨੇ ਸ਼ੋਣ ਨਦੀ ਦੇ ਕੰਢੇ ਤੇ ਡੇਰਾ ਲਾਇਆ। ਸੂਰਜ ਦੇ ਡੁੱਬਣ ਤੇ ਉਨ੍ਹਾਂ ਲੋਕਾਂ ਨੇ ਇਸ਼ਨਾਨ ਕਰ ਸੰਧਿਆ ਉਪਾਸਨਾਂ ਅਤੇ ਅਗਨੀਹੋਮ ਕੀਤਾ। ਉਸ ਤੋਂ ਬਾਅਦ ਸਭ ਮੁਨੀ, ਵਿਸ਼ਵਾਮਿੱਤਰ ਨੂੰ ਅੱਗੇ ਕਰਕੇ ਬੈਠੇ। ਸ੍ਰੀ ਰਾਮ ਚੰਦਰ ਅਤੇ ਲਛਮਣ ਨੇ ਸਭ ਮੁਨੀਆਂ ਦਾ ਪੂਜਨ ਕੀਤਾ ਅਤੇ ਬੁੱਧੀਮਾਨ ਵਿਸ਼ਵਾਮਿੱਤਰ ਜੀ ਦੇ ਸਾਹਵੇਂ ਜਾ ਬੈਠੇ। ਮਹਾ ਤੇਜੱਸਵੀ ਸ੍ਰੀ ਰਾਮ ਚੰਦਰ ਜੀ ਨੇ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਤੋਂ ਕੁਤੂਹਲ ਪੂਰਵਕ ਪੁੱਛਿਆ, ਕਿ ਹੇ ਭਗਵਨ ! ਇਹ ਹਰੇ ਭਰੇ ਬਨ ਵੱਲ ਕੇਹੜਾ ਦੇਸ਼ ਹੈ ? ਮੈਂ ਇਹ ਜਾਨਣਾ ਚਾਹੁੰਦਾ ਹਾਂ। ਕ੍ਰਿਪਾ ਕਰ ਕੇ ਮੈਨੂੰ ਇਸ ਦਾ ਠੀਕ ਠੀਕ ਬਿਰਤਾਂਤ ਦੱਸੋ। (17—24) ਸ੍ਰੀ ਰਾਮ ਚੰਦਰ ਜੀ ਦੇ ਇਸ ਤਰ੍ਹਾਂ ਪੁੱਛਣ ਤੇ, ਮਹਾ ਤੇਜੱਸਵੀ ਅਤੇ ਸੁਵਰਤ ਵਿਸ਼ਵਾਮਿੱਤਰ ਜੀ ਨੇ ਖ਼ੁਸ਼ ਹੋ, ਉਨ੍ਹਾਂ ਸਭ ਰਿਸ਼ੀਆਂ ਦੇ ਵਿਚ ਬੈਠ ਕੇ, ਉਸ ਦੇਸ਼ ਦਾ ਸਾਰਾ ਹਾਲ ਦੱਸਿਆ। ਬਾਲ ਕਾਂਡ ਦਾ ਇਕੱਤੀਵਾਂ ਸਰਗ ਸਮਾਪਤ ਹੋਇਆ।

---

## ਬੱਤੀਵਾਂ ਸਰਗ

ਹੇ ਰਾਮ ! ਬ੍ਰਹਮਾ ਜੀ ਦੇ ਪੁੱਤਰ, ਬੜੇ ਤਪੱਸਵੀ, ਅਖੰਡ ਬ੍ਰਤਧਾਰੀ, ਧਰਮ ਨੂੰ ਜਾਨਣ ਵਾਲੇ ਅਤੇ ਸੱਜਣਾਂ ਦਾ ਸਤਿਕਾਰ ਕਰਨ ਵਾਲੇ ਕੁਸ਼ ਨਾਂ ਦੇ ਇਕ ਰਾਜਾ ਸਨ। 1. ਉਨ੍ਹਾਂ ਉਤਮ ਕੁਲ ਵਿਚ ਪੈਦਾ ਆਪਣੇ ਅਨੁਰੂਪ ਵੈਂਦਰਭੀ ਨਾਂ ਦੀ ਰਾਣੀ ਦੇ ਗਰਭ ਤੋਂ ਆਪਣੇ ਵਰਗੇ ਚਾਰ ਪੁੱਤਰ ਪੈਦਾ ਕੀਤੇ। ਉਨ੍ਹਾਂ ਦੇ ਨਾਂ ਕੁਸਾਂਬ, ਕੁਸ਼ਨਾਭ, ਆਪੂਰਤਰਜਸ ਅਤੇ ਵਸੂ ਸਨ। ਇਹ ਚਾਰੇ ਰਾਜਕੁਮਾਰ ਬੜੇ ਤੇਜੱਸਵੀ ਅਤੇ ਉਤਸ਼ਾਹੀ ਸਨ। ਉਸ ਉਪਰੰਤ ਪਰਜਾ ਪਾਲਨ ਧਰਮ ਦੀ ਪ੍ਰੇਰਣਾ ਤੋਂ ਧਰਮ ਵਾਲੇ ਅਤੇ ਸੱਚ ਬੋਲਣ ਵਾਲੇ ਰਾਜੇ ਕੁਸ਼ ਨੇ ਕਿਹਾ—ਹੇ ਪੁੱਤਰੋ ! ਪਰਜਾ ਦਾ ਪਾਲਣ ਕਰੋ ਇਸ ਨਾਲ ਬਹੁਤ ਪੁੰਨ ਪ੍ਰਾਪਤ ਹੋਵੇਗਾ। (2—4) ਪਿਤਾ ਦੇ ਇਹ ਬਚਨ ਸੁਣ ਕੇ ਚਾਰੇ ਰਾਜਕੁਮਾਰਾਂ ਨੇ ਆਪਣੇ ਨਾਂ ਦੇ ਚਾਰ ਨਗਰ ਵਸਾਏ। ਮਹਾ-ਤੇਜੱਸਵੀ ਕੁਸ਼ਾਂਬ ਨੇ ਕੌਸ਼ਾਂਬੀ ਨਾਂ ਦੀ ਨਗਰੀ ਵਸਾਈ। ਧਰਮਾਤਮਾ ਕੁਸ਼ਨਾਭ ਨੇ "ਮਹੋਦਯ"

ਨਾਂ ਦਾ ਨਗਰ ਵਸਾਇਆ। (5—6) ਹੇ ਰਾਮ ! ਰਾਜਾਂ ਆਪੂਰਤਰਜਸ ਨੇ ਧਰਮਾਰਣਯ ਅਤੇ ਰਾਜੇ ਵਸੂ ਨੇ ਗਿਰਿਵ੍ਰਜ ਨਾਂ ਦਾ ਨਗਰ ਵਸਾਇਆ। 7. ਹੇ ਰਾਮ ! ਗਿਰਿਵ੍ਰਜ ਦਾ ਦੂਜਾ ਨਾਂ ਵਸੁਮਤੀ ਸੀ। ਇਸ ਦੇ ਚਹੁੰ ਪਾਸੇ ਪ੍ਰਕਾਸ਼ਮਾਨ ਪੰਜ ਵੱਡੇ ਵੱਡੇ ਪਰਬਤ ਸਨ। 8. ਮਗਧ ਦੇਸ਼ ਵਿਚ ਵਹਿਣ ਵਾਲੀ ਇਹ ਮਾਗਧੀ ਨਦੀ, ਜਿਸ ਨੂੰ ਸ਼ੋਣ ਵੀ ਕਹਿੰਦੇ ਹਨ, ਪੰਜਾਂ ਪਰਬਤਾਂ ਦੇ ਵਿਚ ਮਾਲਾ ਵਾਂਗ ਸ਼ੁਭਾਏਮਾਨ ਹੈ। 9. ਹੇ ਰਾਮ ! ਵਸੂ ਦੀ ਉਹੋ ਮਾਗਧੀ ਨਦੀ (ਸੋਨ) ਪੂਰਵ ਦਿਸ਼ਾ ਵਲ ਬਹਿੰਦੀ ਹੈ ਅਤੇ ਇਸ ਦੇ ਦੋਵਾਂ ਕੰਢਿਆਂ ਤੇ ਸੋਹਣੇ ਸੋਹਣੇ ਖੇਤ ਹਨ। 10. ਹੇ ਰਘੁਨੰਦਨ ! ਧ੍ਰਿਤਾਚੀ ਨਾਂ ਦੀ ਅਪਸਰਾ ਤੋਂ ਧਰਮਾਤਮਾ ਰਾਜਰਿਸ਼ੀ ਕੁਸ਼ਨਾਭ ਦੀਆਂ ਸੌ ਸੁੰਦਰ ਕੰਨਿਆਵਾਂ ਪੈਦਾ ਹੋਈਆਂ। 11. ਉਹ ਜਵਾਨੀ ਵਿਚ ਪੁੱਜ ਕੇ ਬਹੁਤ ਰੂਪਵਤੀ ਹੋਈਆਂ। ਅਤੇ ਇਕ ਦਿਨ ਸਜ ਧਜ ਕੇ ਫੁਲਵਾੜੀ ਵਿਚ ਜਾ ਉਸੇ ਤਰ੍ਹਾਂ ਸ਼ੁਭਾਏਮਾਨ ਹੋਈਆਂ ਜਿਵੇਂ ਕਿ ਵਰਖਾ ਰਿਤੂ ਵਿਚ ਬਿਜਲੀ ਸ਼ੁਭਾਏਮਾਨ ਹੁੰਦੀ ਹੈ। 12. ਉਹ ਗਹਿਣੇ ਕਪੜੇ ਪਾਈ ਸਜ ਧਜ ਕੇ ਉਸ ਬਾਗੀਚੇ ਵਿਚ ਚਹੁੰ ਪਾਸੇ ਗਾਂਦੀਆਂ ਨਚਦੀਆਂ ਅਤੇ ਵਾਜੇ ਵਜਾਉਂਦੀਆਂ, ਬਹੁਤ ਆਨੰਦ ਮਨਾਉਣ ਲੱਗੀਆਂ। 13. ਉਨ੍ਹਾਂ ਦੇ ਸਾਰੇ ਅੰਗ ਸੁੰਦਰ ਸਨ, ਉਹ ਪ੍ਰਿਥਵੀ ਤੇ ਸੁੰਦਰਤਾ ਦੀਆਂ ਮੂਰਤੀਆਂ ਸਨ। ਉਹ ਉਸ ਬਾਗ਼ ਵਿਚ ਤਿਵੇਂ ਹੀ ਸ਼ੋਭਾ ਪਾ ਰਹੀਆਂ ਸਨ ਜਿਵੇਂ ਆਕਾਸ਼ ਵਿਚ ਤਾਰੇ। 14. ਉਨ੍ਹਾਂ ਸਭ ਗੁਣ ਵਾਲੀਆਂ ਅਤੇ ਰੂਪਵਤੀਆਂ ਨੂੰ ਵੇਖ, ਸਭ ਥਾਈਂ ਰਹਿਣ ਵਾਲਾ ਵਾਯੂਦੇਵ ਉਨ੍ਹਾਂ ਨੂੰ ਕਹਿਣ ਲੱਗਾ—ਮੈਂ ਤੁਹਾਨੂੰ ਚਾਹੁੰਦਾ ਹਾਂ, ਤੁਸੀਂ ਸਭ ਮੇਰੀਆਂ ਪਤਨੀਆਂ ਬਣੋ, ਤੁਸੀਂ ਮਨੁੱਖਾਂ ਦੇ ਅਨੁਰਾਗ (ਪਿਆਰ) ਨੂੰ ਛੱਡੋ ; ਜਿਸ ਨਾਲ ਤੁਸੀਂ ਵੱਡੀ ਉਮਰ ਵਾਲੀਆਂ ਹੋ ਸਕੋ। (15—16) ਕਿਉਂ ਜੋ ਜਵਾਨੀ ਤਾਂ ਕਦੇ ਕਿਸੇ ਦੀ ਨਹੀਂ ਰਹਿੰਦੀ। ਮੁੜ ਖ਼ਾਸ ਕਰ ਮਨੁੱਖ ਜਾਤੀ ਦੀ ਜਵਾਨੀ ਤਾਂ ਛੇਤੀ ਨਸ਼ਟ ਹੋ ਜਾਂਦੀ ਹੈ। ਇਸ ਲਈ (ਜੇ ਤੁਸੀਂ ਪਤਨੀਆਂ ਬਣੋਗੀਆਂ) ਤਾਂ ਤੁਹਾਡੀ ਜਵਾਨੀ ਕਦੇ ਨਸ਼ਟ ਨਹੀਂ ਹੋਵੇਗੀ। ਤੁਸੀਂ ਵੀ ਅਮਰ ਹੋ ਜਾਵੋਗੀਆਂ। 17. ਅਪ੍ਰਤਿਹਤ ਕਰਮ ਕਰਨ ਵਾਲੇ ਵਾਯੂਦੇਵ ਦੀਆਂ ਇਨ੍ਹਾਂ ਗੱਲਾਂ ਨੂੰ ਸੁਣ ਕੇ, ਉਹ ਸੌ ਰਾਜ ਕੰਨਿਆਵਾਂ ਵਾਯੂਦੇਵ ਦਾ ਮਖੌਲ ਉਡਾਉਂਦੀਆਂ ਹੋਈਆਂ ਬੋਲੀਆਂ—ਹੇ ਦੇਵ ! ਤੁਸੀਂ ਤਾਂ ਸਭ ਦੇ ਦਿਲਾਂ ਦੀਆਂ ਗੱਲਾਂ ਨੂੰ ਜਾਨਣ ਵਾਲੇ ਹੋ ਅਤੇ ਅਸੀਂ ਵੀ ਤੁਹਾਡੇ ਪ੍ਰਭਾਵ ਨੂੰ ਚੰਗੀ ਤਰ੍ਹਾਂ ਜਾਣਦੀਆਂ ਹਾਂ। ਅਜਿਹੀ ਹਾਲਤ ਵਿਚ (ਅਜਿਹਾ ਅਨੁਚਿਤ ਪ੍ਰਸਤਾਵ ਕਰ) ਤੁਸੀਂ ਸਾਡਾ ਅਪਮਾਨ ਕਿਉਂ ਕਰਦੇ ਹੋ। (18—19) ਹੇ ਦੇਵਤਿਆਂ ਵਿੱਚੋਂ ਉਤਮ ਵਾਯੂਦੇਵ ! ਅਸੀਂ ਸਭ ਮਹਾਰਾਜ ਕੁਸ਼ਨਾਭ ਦੀਆਂ ਕੰਨਿਆਵਾਂ ਹਾਂ। ਅਸੀਂ ਆਪਣੇ ਤਪ ਦੇ ਬਲ ਨਾਲ ਤੁਹਾਨੂੰ ਤੁਹਾਡੇ ਲੋਕ ਤੋਂ ਹੇਠਾਂ ਸੁੱਟ ਸਕਦੀਆਂ ਹਾਂ, ਪਰ ਅਜਿਹਾ ਅਸੀਂ ਇਸ ਲਈ ਨਹੀਂ ਕਰਨਾ ਚਾਹੁੰਦੀਆਂ ਕਿ ਅਜਿਹਾ ਕਰਨ ਨਾਲ ਸਾਡੇ ਤਪ ਦਾ ਬਲ ਘਟ ਜਾਵੇਗਾ ਅਤੇ ਤਪ ਘਟਾਉਣਾ ਅਸੀਂ ਠੀਕ ਨਹੀਂ ਸਮਝਦੀਆਂ। 20. ਹੇ ਮੂਰਖ ! ਉਹ ਸਮਾਂ (ਰੱਬ ਕਰੇ) ਨ ਆਵੇ ਕਿ ਅਸੀਂ ਆਪੇ ਸਤਯਵਾਦੀ ਪਿਤਾ ਦੀ ਅਵਹੇਲਨਾ ਕਰ, ਅਸੀਂ ਆਪ ਆਪਣੇ ਲਈ ਵਰ ਪਸੰਦ ਕਰੀਏ। 21. ਕਿਉਂ ਜੋ ਸਾਡੇ ਪਿਤਾ ਸਾਡੇ ਲਈ ਪਰਮ ਦੇਵਤਾ ਸਰੂਪ ਹਨ ਅਤੇ ਉਹ ਸਾਡੇ ਲਈ ਮਾਲਿਕ ਹਨ। ਉਹ ਸਾਨੂੰ ਜਿਸ ਨੂੰ ਦੇ ਦੇਣਗੇ ਉਹੋ ਸਾਡਾ ਪਤੀ ਬਣੇਗਾ। 22. ਉਨ੍ਹਾਂ ਸਭ ਕੰਨਿਆਵਾਂ ਦੀਆਂ ਇਹ ਅਪਮਾਨ ਜਨਕ ਗੱਲਾਂ

ਸੁਣ ਕੇ ਪਵਨ ਦੇਵ ਬਹੁਤ ਨਾਰਾਜ਼ ਹੋਇਆ ਅਤੇ ਉਨ੍ਹਾਂ ਰਾਜ ਕੰਨਿਆਵਾਂ ਦੇ ਸ਼ਰੀਰ ਵਿਚ ਘੁਸ ਕੇ ਉਨ੍ਹਾਂ ਨੂੰ ਕੁਬੜੀਆਂ ਬਣਾ ਦਿੱਤਾ, ਉਨ੍ਹਾਂ ਦੇ ਸ਼ਰੀਰ ਦੇ ਅੰਗਾਂ ਨੂੰ ਵਿੰਗਾ ਟੇਢਾ ਕਰ ਕੇ ਉਨ੍ਹਾਂ ਦੀ ਸੁੰਦਰਤਾ ਨੂੰ ਨਸ਼ਟ ਕਰ ਦਿੱਤਾ। 23. ਜਦ ਵਾਯੂ ਨੇ ਇਨ੍ਹਾਂ ਦੇ ਅੰਗਾਂ ਨੂੰ ਕੁਰੂਪ ਕਰ ਦਿੱਤਾ ਤਦ ਉਹ ਸ਼ਰਮਾ ਕੇ ਬਹੁਤ ਵਿਆਕੁਲ ਹੋਈਆਂ ਤੇ ਰੋਂਦੀਆਂ ਹੋਈਆਂ ਆਪਣੇ ਪਿਤਾ ਦੇ ਘਰ ਆਈਆਂ। 24. ਰਾਜਾ, ਆਪਣੀਆਂ ਪਿਆਰੀਆਂ ਤੇ ਸੁੰਦਰ ਕੰਨਿਆਵਾਂ ਨੂੰ ਦੁਖੀ ਅਤੇ ਬਦਸ਼ਕਲ ਵੇਖ ਬਹੁਤ ਦੁਖੀ ਹੋਇਆ ਅਤੇ ਇਹ ਕਹਿਣ ਲੱਗਾ—ਦੱਸੋ ਇਹ ਕੀ ਹੋਇਆ ? ਕਿਸ ਨੇ ਧਰਮ ਦਾ ਅਨਾਦਰ ਕੀਤਾ ਹੈ ਤੇ ਤੁਹਾਨੂੰ ਕੁਬੜੀਆਂ ਬਣਾ ਦਿੱਤਾ ਹੈ ? ਤੁਸੀਂ ਜਾਣ ਬੁਝ ਕੇ ਵੀ ਨਹੀਂ ਦੱਸਦੀਆਂ ? ਇਸ ਘਟਨਾ ਨਾਲ ਰਾਜਾ ਬਹੁਤ ਦੁਖੀ ਅਤੇ ਚਿੰਤਿਤ ਹੋਇਆ ! ਬਾਲਕਾਂਡ ਦਾ ਬੱਤੀਵਾਂ ਸਰਗ ਪੂਰਾ ਹੋਇਆ।

———

## ਤੇਤੀਵਾਂ ਸਰਗ

ਬੁੱਧੀਮਾਨ ਰਾਜੇ ਦੇ ਪੁੱਛਣ ਤੇ ਸੌ ਦੀ ਸੌ ਕਨਿਆਵਾਂ ਨੇ ਪਿਤਾ ਦੇ ਚਰਣਾਂ ਵਿਚ ਸੀਸ ਨਿਵਾ ਕੇ ਕਿਹਾ—ਭਾਵੇਂ ਪਵਨ ਦੇਵ ਸਭ ਦੀਆਂ ਆਤਮਾਵਾਂ ਵਿਚ ਵਿਰਾਜਦੇ ਹਨ, (ਇਸ ਲਈ ਉਨ੍ਹਾਂ ਨੂੰ ਹਰ ਇਕ ਕੰਮ ਸੋਚ ਵਿਚਾਰ ਕੇ ਕਰਨਾ ਚਾਹੀਦਾ ਹੈ) ਤਾਂ ਵੀ ਉਹ ਅਧਰਮ ਵਿਚ ਪਰਵਿਰਤ ਹੋ ਸਾਡਾ ਧਰਮ ਵਿਗਾੜਨਾ ਚਾਹੁੰਦੇ ਸਨ। (1—2) ਅਸਾਂ ਉਨ੍ਹਾਂ ਨੂੰ ਕਿਹਾ ਕਿ ਸਾਨੂੰ ਮਨ ਮਾਨਾ ਕੰਮ ਕਰਨ ਦੀ ਖੁੱਲ੍ਹ ਨਹੀਂ। ਸਾਡੇ ਪਿਤਾ ਵਿਦਵਾਨ ਹਨ, ਜੇ ਤੁਸੀਂ ਉਨ੍ਹਾਂ ਤੋਂ ਸਾਨੂੰ ਮੰਗ ਲਵੋ ਤਾਂ, ਅਸੀਂ ਤੁਹਾਡੀਆਂ ਹੋ ਸਕਦੀਆਂ ਹਾਂ। ਸਾਡੀ ਇਸ ਗੱਲ ਨੂੰ ਨ ਮੰਨ ਕੇ ਉਸ ਪਾਪੀ ਨੇ ਸਾਡੀ ਇਹ ਹਾਲਤ ਬਣਾ ਦਿੱਤੀ ਹੈ। (3—4) ਰਾਜਕੁਮਾਰੀਆਂ ਦੀਆਂ ਇਹ ਗੱਲਾਂ ਸੁਣ ਕੇ ਪਰਮ ਧਾਰਮਿਕ ਰਾਜੇ ਕੁਸ਼ਨਾਭ ਨੇ ਉਨ੍ਹਾਂ ਸੁੰਦਰ ਰਾਜਕੁਮਾਰੀਆਂ ਨੂੰ ਕਿਹਾ—ਤੁਸਾਂ ਪਵਨ ਦੇਵ ਨੂੰ ਖਿਮਾਂ ਕਰ ਬਹੁਤ ਚੰਗਾ ਕੰਮ ਕੀਤਾ ਹੈ, ਹੇ ਰਾਜਕੁਮਾਰੀਓ ! ਖਿਮਾਂ ਕਰਨ ਵਾਲਿਆਂ ਨੂੰ ਅਜਿਹਾ ਹੀ ਕਰਨਾ ਚਾਹੀਦਾ ਹੈ। ਤੁਸਾਂ ਸਾਡੇ ਕੁਲ ਅਨੁਸਾਰ ਹੀ ਕੰਮ ਕੀਤਾ ਹੈ। (5—6) ਇਸਤਰੀਆਂ ਅਤੇ ਪੁਰਸ਼ਾਂ ਲਈ ਖਿਮਾਂ ਹੀ ਗਹਿਣਾ ਹੈ। ਤੁਸਾਂ ਪਵਨ ਦੇਵ ਨੂੰ ਖਿਮਾਂ ਕਰ ਬਹੁਤ ਔਖਾ ਕਾਰਜ ਕੀਤਾ ਹੈ। ਰੂਪ ਅਤੇ ਧਨੀ ਲੋਕਾਂ ਲਈ ਅਜਿਹਾ ਕੰਮ ਬਹੁਤ ਮੁਸ਼ਕਿਲ ਹੁੰਦਾ ਹੈ। 7. ਜਿਹੋ ਜਿਹੀ ਤੁਸਾਂ ਖਿਮਾਂ ਵਿਖਾਈ ਹੈ ਉਸ ਤਰ੍ਹਾਂ ਦੀ ਖਿਮਾਂ ਸਭ ਵਿਚ ਨਹੀਂ ਹੁੰਦੀ। ਹੇ ਪੁੱਤਰੀਓ ! ਖਿਮਾਂ ਹੀ ਦਾਨ ਹੈ, ਖਿਮਾਂ ਹੀ ਸਤਯ ਹੈ, ਅਤੇ ਖਿਮਾਂ ਹੀ ਯੱਗ ਹੈ। ਇਸ ਨਾਲ ਸਭ ਪੁੰਨ ਪ੍ਰਾਪਤ ਹੁੰਦੇ ਹਨ। 8. ਇਸ ਤਰ੍ਹਾਂ ਖਿਮਾਂ ਹੀ ਯਸ਼ ਹੈ, ਖਿਮਾਂ ਹੀ ਧਰਮ ਹੈ ਅਤੇ ਖਿਮਾਂ ਹੀ ਸੰਸਾਰ ਦਾ ਆਧਾਰ ਹੈ। ਹੇ ਰਾਮ ! ਇਸ ਤਰ੍ਹਾਂ ਰਾਜਕੁਮਾਰੀਆਂ ਨੂੰ ਸਮਝਾ ਕੇ ਅਤੇ ਉਨ੍ਹਾਂ ਨੂੰ ਵਿਦਾ ਕਰ ਕੇ, ਦੇਵਤਿਆਂ ਵਾਂਗ ਪਰਾਕ੍ਰਮੀ ਰਾਜੇ ਕੁਸ਼ਨਾਭ ਨੇ ਆਪਣੇ ਸਾਰੇ ਮੰਤਰੀਆਂ ਨੂੰ ਸੱਦ ਕੇ ਉਨ੍ਹਾਂ ਨਾਲ ਇਹ ਸਲਾਹ ਕੀਤੀ ਕਿ ਉਨ੍ਹਾਂ ਰਾਜਕੁਮਾਰੀਆਂ ਦਾ ਵਿਆਹ ਚੰਗੇ ਦੇਸ਼ ਕਾਲ ਤੇ ਘਰ ਵਿਚ ਕੀਤਾ ਜਾਵੇ। (9—10) ਕੁਸ਼ਨਾਭ

ਦੇ ਰਾਜ ਵਿਚ ਹੀ ਚੂਲੀ ਨਾਂ ਦੇ ਇਕ ਬਹੁਤ ਤੇਜੱਸਵੀ ਅਤੇ ਸਦਾਚਾਰੀ ਮਹਾਂਰਿਸ਼ੀ ਨੇ ਬ੍ਰਹਮ ਦੀ ਪ੍ਰਾਪਤੀ ਲਈ ਤਪ ਕੀਤਾ । 11. ਉਸ ਸਮੇਂ ਉਥੇ ਤਪੱਸਿਆ ਕਰਦਿਆਂ ਉਨ੍ਹਾਂ ਦੀ ਸੇਵਾ, ਉਰਮਿਲਾ ਨਾਂ ਦੀ ਗੰਧਰਵੀ ਦੀ ਕੰਨਿਆਂ ਜਿਸ ਦਾ ਨਾਂ ਸੋਮਦਾ ਸੀ, ਕਰਨ ਲੱਗੀ । 12. ਜਦ ਸੋਮਦਾ ਨੇ ਬਹੁਤ ਦਿਨਾਂ ਤਕ ਉਨ੍ਹਾਂ ਦੀ ਬਹੁਤ ਸ਼ਰਧਾ ਭਗਤੀ ਨਾਲ ਸੇਵਾ ਕੀਤੀ, ਤਾਂ ਉਹ ਮਹਾਰਿਸ਼ੀ ਬਹੁਤ ਖ਼ੁਸ਼ ਹੋਏ । 13. ਹੇ ਰਾਮ ! ਸਮਾਂ ਪਾ ਕੇ, ਮਹਾਰਿਸ਼ੀ ਨੇ ਉਸ ਨੂੰ ਕਿਹਾ—ਮੈਂ ਤੇਰੇ ਤੇ ਬਹੁਤ ਖ਼ੁਸ਼ ਹਾਂ, ਜਿਹੜਾ ਕੰਮ ਤੂੰ ਕਹੇਂਗੀ ਉਹ ਮੈਂ ਤੇਰੇ ਲਈ ਕਰਾਂਗਾ । 14. ਮੁਨੀ ਨੂੰ ਆਪਣੇ ਤੇ ਖ਼ੁਸ਼ ਵੇਖ, ਗੱਲ ਬਾਤ ਕਰਨ ਵਿਚ ਚਤੁਰ ਗੰਧਰਵੀ ਮਿੱਠੇ ਸੁਰ ਵਿਚ ਬਹੁਤ ਖ਼ੁਸ਼ੀ ਨਾਲ ਚੂਲੀ ਰਿਸ਼ੀ ਨੂੰ ਕਹਿਣ ਲੱਗੀ—ਹੇ ਮਹਾਰਾਜ ! ਬ੍ਰਹਮ ਤੇਜ ਵਾਲਾ, ਬ੍ਰਹਮ ਵਿਚ ਨਿਸ਼ਚਾ ਰੱਖਣ ਵਾਲਾ ਅਤੇ ਧਾਰਮਿਕ ਇਕ ਪੁੱਤਰ ਮੈਂ ਚਾਹੁੰਦੀ ਹਾਂ । ਪਰ ਨਾ ਤਾਂ ਮੇਰਾ ਕੋਈ ਪਤੀ ਹੈ ਅਤੇ ਨਾ ਮੈਂ ਕਿਸੇ ਦੀ ਇਸਤਰੀ ਹੋਣਾ ਚਾਹੁੰਦੀ ਹਾਂ । ਕਿਉਂ ਜੋ ਮੈਂ ਬ੍ਰਹਮ-ਚਾਰਿਣੀ ਹਾਂ । ਇਸ ਲਈ ਮੈਨੂੰ ਆਪਣੇ ਤਪ ਦੇ ਬਲ ਨਾਲ ਇਕ ਅਜਿਹਾ ਮਾਨੁਸ਼ ਪੁੱਤਰ ਦਿਓ ਜਿਹੜਾ ਧਾਰਮਿਕ ਹੋਵੇ । (15—17) ਇਹ ਸੁਣ ਬ੍ਰਹਮ ਰਿਸ਼ੀ ਚੂਲੀ ਨੇ ਖ਼ੁਸ਼ ਹੋ ਬ੍ਰਹਮਦੱਤ ਨਾਂ ਦਾ ਇਕ ਮਾਨਸ ਪੁੱਤਰ ਉਸ ਨੂੰ ਦਿੱਤਾ । 18. ਉਹ ਬ੍ਰਹਮਦੱਤ ਕਪਿਲਾ ਦਾ ਰਾਜਾ ਹੋਇਆ ਅਤੇ ਉਥੋਂ ਦੀ ਰਾਜਲਕਸ਼ਮੀ ਨਾਲ ਅਜਿਹਾ ਸੁਭਾਏਮਾਨ ਹੋਇਆ ਜਿਵੇਂ ਸੁਰਪੁਰ ਵਿਚ ਇੰਦਰ, ਕੁਸ਼ਨਾਭ ਨੇ ਇਨ੍ਹਾਂ ਬ੍ਰਹਮਦੱਤ ਨੂੰ ਆਪਣੀਆਂ ਸੌ ਰਾਜਕੁਮਾਰੀਆਂ ਦੇਣ ਦਾ ਵਿਚਾਰ ਕੀਤਾ । (19—20) ਰਾਜਾ ਕੁਸ਼ਨਾਭ ਨੇ ਰਾਜੇ ਬ੍ਰਹਮਦੱਤ ਨੂੰ ਬੁਲਾ ਕੇ, ਉਸ ਨੂੰ ਖ਼ੁਸ਼ੀ ਨਾਲ ਆਪਣੀਆਂ ਸੌ ਰਾਜਕੁਮਾਰੀਆਂ ਦੇ ਦਿੱਤੀਆਂ । ਹੇ ਰਾਮ ! ਸੰਪਤੀ ਵਿਚ ਇੰਦਰ ਵਾਂਗ ਰਾਜੇ ਬ੍ਰਹਮਦੱਤ ਨੇ ਤਰਤੀਬਵਾਰ ਉਨ੍ਹਾਂ ਸੌ ਰਾਜਕੁਮਾਰੀਆਂ ਨਾਲ ਵਿਆਹ ਕੀਤਾ । (21—22) ਬ੍ਰਹਮਦੱਤ ਨਾਲ ਉਨ੍ਹਾਂ ਦਾ ਵਿਆਹ ਹੁੰਦਿਆਂ ਹੀ ਉਨ੍ਹਾਂ ਸਭ ਦਾ ਕੁਬੜਾਪਨ ਜਾਂਦਾ ਰਿਹਾ ਅਤੇ ਉਹ ਬਹੁਤ ਸੁੰਦਰੀਆਂ ਬਣ ਗਈਆਂ । 23. ਰਾਜੇ ਕੁਸ਼ਨਾਭ ਨੇ ਆਪਣਾ ਮਨਚੰਦਾ ਕਾਰਜ ਹੁੰਦਿਆਂ ਵੇਖ ਅਰਥਾਤ ਉਨ੍ਹਾਂ ਰਾਜਕੁਮਾਰੀਆਂ ਦੇ ਸ਼ਰੀਰ ਵਿਚੋਂ ਵਾਯੂ ਦਾ ਵਿਕਾਰ ਦੂਰ ਹੁੰਦਾ ਵੇਖ ਬਹੁਤ ਖ਼ੁਸ਼ ਹੋਇਆ । 24. ਇਸ ਤਰ੍ਹਾਂ, ਬ੍ਰਹਮਦੱਤ ਨਾਲ ਉਨ੍ਹਾਂ ਦਾ ਵਿਆਹ ਕਰ, ਕੁਸ਼ਨਾਭ ਨੇ ਰਾਜਕੁਮਾਰੀਆਂ ਨੂੰ ਵਿਦਾ ਕਰ, ਉਨ੍ਹਾਂ ਨਾਲ ਉਪਾਧਿਆਂ ਨੂੰ ਵੀ ਭੇਜਿਆ । 25. ਸੋਮਦਾ ਇਸ ਤਰ੍ਹਾਂ ਆਪਣੇ ਪੁੱਤਰ ਦੀ ਪਦ ਮਰਿਆਦਾ ਦੇ ਅਨੁਰੂਪ ਸਬੰਧ ਵੇਖ ਕੇ ਖ਼ੁਸ਼ ਹੋਈ, ਉਸੇ ਤਰ੍ਹਾਂ ਸੁੰਦਰ ਬਹੂਆਂ ਨੂੰ ਵੇਖ ਕੇ ਵੀ ਖ਼ੁਸ਼ ਹੋਈ ਅਤੇ ਉਨ੍ਹਾਂ ਦਾ ਸਤਿਕਾਰ ਕੀਤਾ ਅਤੇ ਉਨ੍ਹਾਂ ਰਾਜਕੁਮਾਰੀਆਂ ਨੂੰ ਵੇਖ ਅਤੇ ਵਰਤ ਕੇ, ਉਸ ਨੇ ਰਾਜੇ ਕੁਸ਼ਨਾਭ ਦੀ ਸਰਾਹਨਾ ਕੀਤੀ । 26. ਤੇਤੀਵਾਂ ਸਰਗ ਸਮਾਪਤ ਹੋਇਆ ।

---

## ਚੌਂਤੀਵਾਂ ਸਰਗ

ਹੇ ਰਾਮ ! ਬ੍ਰਹਮਦੱਤ ਦੇ ਵਿਆਹ ਕੇ ਚਲੇ ਜਾਣ ਉਪਰੰਤ, ਕੁਸ਼ਨਾਭ ਪੁੱਤਰ ਵਾਨ ਨਾ ਹੋਣ ਵਜੋਂ, ਪੁੱਤਰ ਪ੍ਰਾਪਤੀ ਲਈ ਪੁਤਰੇਸ਼ਟੀ ਯੱਗ ਕਰਨ ਲੱਗਾ । 1. ਜਦ ਯੱਗ ਹੋਣ

ਲੱਗਾ, ਤਦ ਬ੍ਰਹਮਾ ਜੀ ਦੇ ਪੁੱਤਰ ਅਤੇ ਪਰਮਉਦਾਰ ਰਾਜੇ ਕੁਸ਼ਨਾਭ ਦੇ ਪਿਤਾ, ਰਾਜਾ ਕੁਸ਼ ਨੇ ਆਪਣੇ ਪੁੱਤਰ ਨੂੰ ਕਿਹਾ—ਹੇ ਪੁੱਤਰ ! ਤੇਰੇ ਘਰ ਤੇਰੇ ਵਾਂਗ ਹੀ ਧਰਮਾਤਮਾ ਪੁੱਤਰ ਹੋਵੇਗਾ। ਉਸ ਦਾ ਨਾਂ ਗਾਧਿ ਹੋਵੇਗਾ। ਅਤੇ ਉਸ ਦੇ ਹੋਣ ਨਾਲ ਸੰਸਾਰ ਵਿਚ ਤੇਰੀ ਕੀਰਤੀ ਅਮਰ ਹੋਵੇਗੀ। (2—3) ਹੇ ਰਾਮ ! ਕੁਸ਼ ਆਪਣੇ ਪੁੱਤਰ ਰਾਜਾ ਕੁਸ਼ਨਾਭ ਨੂੰ ਇਹ ਕਹਿ ਕੇ ਅਕਾਸ਼ ਮਾਰਗ ਤੋਂ ਸਨਾਤਨ ਬ੍ਰਹਮ ਲੋਕ ਨੂੰ ਚਲੇ ਗਏ । 4. ਕੁਝ ਸਮਾਂ ਬੀਤਣ ਤੇ ਬੁੱਧੀਮਾਨ ਕੁਸ਼ਨਾਭ ਦੇ ਪਰਮ ਧਰਮਾਤਮਾ ਗਾਧਿ ਨਾਂ ਦਾ ਇਕ ਪੁੱਤਰ ਪੈਦਾ ਹੋਇਆ। 5. ਹੇ ਰਾਮ ! ਉਹ ਹੀ ਧਰਮਾਤਮਾ ਮੇਰੇ ਪਿਤਾ ਹਨ। ਕੁਸ਼ ਵੰਸ਼ ਵਿਚ ਪੈਦਾ ਹੋਣ ਵਜੋਂ ਹੀ ਮੈਨੂੰ ਵਿਸ਼ਵਾਮਿੱਤਰ ਵੀ ਕਿਹਾ ਜਾਂਦਾ ਹੈ । 6. ਹੇ ਰਾਘਵ ! ਮੇਰੀ ਵੱਡੀ ਭੈਣ ਦਾ ਨਾਂ ਸਤਯਵਤੀ ਸੀ, ਜਿਹੜੀ ਪਤੀ ਬਰਤਾ ਸੀ। ਉਸ ਦਾ ਵਿਆਹ ਰਿਚੀਕ ਦੇ ਨਾਲ ਹੋਇਆ ਸੀ । ਪਤੀ ਦੇ ਮਰਨ ਉਪਰੰਤ, ਉਹ ਸਤਯਵਤੀ ਪਤੀ ਦੇ ਨਾਲ ਸ਼ਰੀਰ ਸਹਿਤ ਸੁਰਗ ਨੂੰ ਗਈ। ਮੁੜ ਉਹੋ ਹੀ ਪਰਮ ਉਦਾਰ ਕੌਸ਼ਿਕੀ ਨਦੀ ਦੇ ਰੂਪ ਵਿਚ ਵਹਿਣ ਲੱਗੀ। (7—8) ਇਸ ਦਾ ਸਰਾਹਨਾ-ਯੋਗ ਅਤੇ ਬਹੁਤ ਪਵਿੱਤਰ ਜਲ ਹੈ ਅਤੇ ਇਹ ਬਹੁਤ ਸੁੰਦਰ ਹੈ। ਇਹ ਹਿਮਾਲਯ ਤੋਂ ਨਿਕਲਦੀ ਹੈ, ਲੋਕਾਂ ਦੀ ਭਲਾਈ ਲਈ ਮੇਰੀ ਭੈਣ ਨੇ ਨਦੀ ਦਾ ਰੂਪ ਧਾਰਨ ਕੀਤਾ ਹੈ। 9. ਹੇ ਰਾਮ ! ਆਪਣੀ ਭੈਣ ਦੇ ਪ੍ਰੇਮ ਵਸ ਮੈਂ ਹਿਮਾਲਯ ਦੇ ਨੇੜੇ ਕੌਸ਼ਿਕੀ ਦੇ ਕੰਢੇ ਤੇ ਹੀ ਰਹਿੰਦਾ ਹਾਂ। 10. ਸਤਯ ਧਰਮ ਵਿਚ ਸਥਿਤ, ਬਹੁਤ ਪਵਿੱਤਰ ਉਹੋ ਸਤਯਵਤੀ, ਨਦੀਆਂ ਵਿਚੋਂ ਸ੍ਰੇਸ਼ਠ, ਮਹਾਭਾਗ ਕੌਸ਼ਿਕੀ ਨਦੀ ਹੈ। 11. ਹੇ ਰਾਮ ! ਇਹ ਯੱਗ ਪੂਰਾ ਕਰਨ ਲਈ ਮੈਂ ਉਸ ਨੂੰ ਛੱਡ ਕੇ ਸਿਧਆਸ਼ਰਮ ਨੂੰ ਗਿਆ ਸੀ। ਉਥੇ ਤੁਹਾਡੀ ਕ੍ਰਿਪਾ ਨਾਲ ਮੇਰਾ ਕੰਮ ਸਿੱਧ ਹੋਇਆ ਹੈ। 12. ਹੇ ਰਾਮ ! ਹੇ ਮਹਾਬਾਹੋ ! ਮੈਂ ਤੁਹਾਡੇ ਸਵਾਲ ਦੇ ਉੱਤਰ ਵਿਚ ਇਸ ਦੇਸ਼ ਅਤੇ ਆਪਣੀ ਉਤਪਤੀ ਦੇ ਆਪਣੇ ਵੰਸ਼ ਦਾ ਬਿਰਤਾਂਤ ਤੁਹਾਨੂੰ ਕਹਿ ਸੁਣਾਇਆ ਹੈ । 13. ਹੇ ਰਾਮ ! ਇਹ ਬਿਰਤਾਂਤ ਸੁਣਾਉਂਦੇ ਸੁਣਾਉਂਦੇ ਅੱਧੀ ਰਾਤ ਬੀਤ ਚੁੱਕੀ ਹੈ। ਤੁਹਾਡਾ ਕਲਿਆਣ ਹੋਵੇ, ਹੁਣ ਤੁਸੀਂ ਸੌਂ ਜਾਓ। ਜਿਸ ਨਾਲ ਕੱਲ੍ਹ ਤੁਰਨ ਵਿਚ ਔਖ ਨਾ ਹੋਵੇ। 14. ਹੇ ਰਘੁਨੰਦਨ ! ਹੁਣ ਕਿਸੇ ਦਰਖ਼ਤ ਦਾ ਪੱਤਾ ਤਕ ਨਹੀਂ ਹਿੱਲਦਾ, ਪਸ਼ੂ ਪੰਛੀ ਤਕ ਚੁੱਪ ਚਾਪ ਹਨ। ਰਾਤ ਦਾ ਘੁੱਪ ਅੰਧਕਾਰ ਸਭ ਦਿਸ਼ਾਵਾਂ ਵਿਚ ਛਾਇਆ ਹੋਇਆ ਹੈ। 15. ਆਹਿਸਤਾ ਆਹਿਸਤਾ ਸੰਧਿਆ ਦਾ ਸਮਾਂ ਬੀਤ ਗਿਆ ਹੈ। ਅਸਮਾਨ ਤੇ ਤਾਰੇ ਚਮਕ ਰਹੇ ਹਨ, ਅਜਿਹਾ ਦਿਸਦਾ ਹੈ ਮਾਨੋ ਆਸਮਾਨ ਹਜ਼ਾਰਾਂ ਅੱਖਾਂ ਨਾਲ ਵੇਖ ਰਿਹਾ ਹੋਵੇ। 16. ਸਾਰੇ ਸੰਸਾਰ ਦੇ ਅੰਧਕਾਰ ਨੂੰ ਨਸ਼ਟ ਕਰਨ ਵਾਲਾ ਚੰਦਰਮਾ ਪ੍ਰਾਣੀਆਂ ਦੇ ਮਨ ਨੂੰ ਖ਼ੁਸ਼ ਕਰਦਾ ਹੋਇਆ ਉੱਪਰ ਨੂੰ ਉਠਦਾ ਜਾਂਦਾ ਹੈ। 17. ਰਾਤ ਨੂੰ ਘੁੰਮਣ ਵਾਲੇ ਅਤੇ ਮਾਸ ਖਾਣ ਵਾਲੇ ਭਿਅੰਕਰ ਯਕਸ਼ਾਂ ਤੇ ਰਾਖ਼ਸ਼ਾਂ ਦੇ ਦਲ, ਇਧਰ ਉਧਰ ਤੁਰ ਫਿਰ ਰਹੇ ਹਨ। 18. ਇਨਾਂ ਕਹਿ ਕੇ ਮਹਾਤੇਜੱਸਵੀ ਵਿਸ਼ਵਾਮਿੱਤਰ ਜੀ ਚੁੱਪ ਹੋ ਗਏ। ਤਦ ਮੁਨੀਆਂ ਨੇ ਵਾਹ ਵਾਹ ਕਹਿ ਵਿਸ਼ਵਾਮਿੱਤਰ ਜੀ ਦੀ ਪ੍ਰਸੰਸਾ ਕੀਤੀ। 19. ਅਤੇ ਕਿਹਾ ਇਹ ਕੁਸ਼ ਵੰਸ਼ ਸਦਾ ਤੋਂ ਧਰਮ ਵਿਚ ਤਤਪਰ ਰਿਹਾ ਹੈ। ਅਤੇ ਇਸ ਵੰਸ਼ ਦੇ ਸਭ ਰਾਜੇ ਲੋਕੀ ਬ੍ਰਹਮ ਰਿਸ਼ੀਆਂ ਦੇ ਸਮਾਨ ਹੁੰਦੇ ਚਲੇ ਆਏ ਹਨ। 20. ਹੇ ਵਿਸ਼ਵਾਮਿੱਤਰ ਜੀ ! ਵਿਸ਼ੇਸ਼ ਕਰ ਤੁਸੀਂ ਤਾਂ ਇਸ ਵੰਸ਼ ਵਿਚ ਬਹੁਤ ਹੀ ਯਸ਼ ਵਾਲੇ ਹੋ ਅਤੇ ਨਦੀਆਂ ਵਿਚ ਸ੍ਰੇਸ਼ਠ ਕੌਸ਼ਿਕੀ

ਨਦੀ ਨੇ ਤਾਂ ਇਸ ਵੰਸ਼ ਨੂੰ ਉਜਾਗਰ ਕਰ ਦਿੱਤਾ ਹੈ। 21. ਉਨ੍ਹਾਂ ਮੁਨੀਆਂ ਨੇ ਇਸ ਤਰ੍ਹਾਂ ਨਾਲ ਵਿਸ਼ਵਾਮਿੱਤਰ ਜੀ ਦੀ ਪ੍ਰਸੰਸਾ ਕੀਤੀ। ਉਸ ਉਪਰੰਤ ਸ੍ਰੀ ਮਾਨ ਵਿਸ਼ਵਾਮਿੱਤਰ ਜੀ ਸੌਂ ਗਏ, ਮਾਨੋ ਸੂਰਜ ਅਸਤ ਹੋ ਗਿਆ ਹੋਵੇ। ਸ੍ਰੀ ਰਾਮਚੰਦਰ ਜੀ ਵੀ ਲਛਮਣ ਜੀ ਸਹਿਤ ਕੁਝ ਕੁਝ ਹੈਰਾਨ ਹੋਏ ਅਤੇ ਵਿਸ਼ਵਾਮਿੱਤਰ ਜੀ ਦੀ ਪ੍ਰਸੰਸਾ ਕਰਦੇ ਕਰਦੇ ਸੌਂ ਗਏ। (22—23) ਬਾਲ ਕਾਂਡ ਦਾ ਚੌਂਤੀਵਾਂ ਸਰਗ ਸਮਾਪਤ ਹੋਇਆ।

---

## ਪੈਂਤੀਵਾਂ ਸਰਗ

ਵਿਸ਼ਵਾਮਿੱਤਰ ਜੀ ਨੇ ਉਨ੍ਹਾਂ ਸਭ ਰਿਸ਼ੀਆਂ ਸਹਿਤ ਬਾਕੀ ਦੀ ਰਾਤ ਸ਼ੋਣ ਨਦੀ ਦੇ ਕੰਢੇ ਤੇ ਹੀ ਬਿਤਾਈ। ਜਦ ਸਵੇਰ ਹੋਈ ਤਦ ਵਿਸ਼ਵਾਮਿੱਤਰ ਜੀ ਰਾਮਚੰਦਰ ਜੀ ਨੂੰ ਕਹਿਣ ਲੱਗੇ—ਹੇ ਰਾਮ! ਉਠੋ, ਸਵੇਰ ਹੋ ਚੁਕੀ ਹੈ। ਤੁਹਾਡਾ ਮੰਗਲ ਹੋਵੇ, ਹੁਣ ਸੰਧਿਆ ਉਪਾਸਨਾ ਕਰ ਚੱਲਣ ਦੀ ਤਿਆਰੀ ਕਰੋ। (1—2) ਸ੍ਰੀ ਰਾਮਚੰਦਰ ਜੀ, ਮੁਨੀਵਰ ਦੇ ਇਹ ਸ਼ਬਦ ਸੁਣ ਸਵੇਰ ਦੀਆਂ ਕ੍ਰਿਆਵਾਂ ਤੋਂ ਨਿਵਿਰਤ ਹੋਏ ਅਤੇ ਚੱਲਣ ਨੂੰ ਤਿਆਰ ਹੋ ਕਹਿਣ ਲੱਗੇ—ਹੇ ਬ੍ਰਹਮਣ! ਇਸ ਸ਼ੋਣ ਨਦੀ ਵਿਚ ਪਾਣੀ ਤਾਂ ਘੱਟ ਹੈ, ਤੇ ਰੇਤ ਜ਼ਿਆਦਾ। ਸੋ ਦੱਸੋ ਕਿਸ ਰਸਤੇ ਤੋਂ ਅਸੀਂ ਪਾਰਲੇ ਕੰਢੇ ਵੱਲ ਚੱਲੀਏ। (3—4) ਇਹ ਸੁਣ ਵਿਸ਼ਵਾਮਿੱਤਰ ਕਹਿਣ ਲੱਗੇ ਜਿਸ ਰਾਹ ਤੋਂ ਸਭ ਮਹਾਰਿਸ਼ੀ ਜਾਂਦੇ ਹਨ ਉਹੋ ਰਸਤਾ ਮੈਂ ਦਸਦਾ ਹਾਂ। ਉਹ ਇਹ ਹੈ। 5. ਬੁੱਧੀਮਾਨ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਦੇ ਕਹਿਣ ਤੇ ਉਸ ਰਸਤੇ ਵਿਚ ਅਨੇਕਾਂ ਬਣਾਂ ਨੂੰ ਵੇਖਦੇ ਹੋਏ ਤੁਰਨ ਲੱਗੇ। 6. ਉਹ ਜਦ ਬਹੁਤ ਦੂਰ ਨਿਕਲ ਗਏ ਤਦ ਦੋਪਹਿਰ ਨੂੰ ਉਨ੍ਹਾਂ ਨੂੰ ਮੁਨੀ ਰਾਹੀਂ ਸੇਵੀ ਸ੍ਰੀ ਗੰਗਾ ਜੀ ਦਿਸ ਪਈ। 7. ਸ੍ਰੀ ਰਾਮਚੰਦਰ ਜੀ ਅਤੇ ਲਛਮਣ ਜੀ ਸਹਿਤ ਸਭ ਮੁਨੀ, ਹੰਸ, ਸਾਰਸਾਂ ਨਾਲ ਸ਼ੋਭਿਤ, ਪਵਿੱਤਰ ਜਲ ਵਾਲੀ ਗੰਗਾ ਦੇ ਦਰਸ਼ਨ ਕਰ, ਬਹੁਤ ਖੁਸ਼ ਹੋਏ। ਉਹ ਸਭ ਸ੍ਰੀ ਗੰਗਾ ਜੀ ਦੇ ਕੰਢੇ ਤੇ ਠਹਿਰ ਗਏ ਅਤੇ ਵਿਧੀ ਅਨੁਸਾਰ ਸਨਾਨ ਕਰ, ਪਿਤਰਿ ਦੇਵ ਤਰਪਣ ਆਦਿ ਕਰਮ ਕੀਤੇ। (8—9) ਮੁੜ ਹਵਨ ਕਰ ਅਤੇ ਬਚੇ ਹੋਏ ਪਵਿੱਤਰ ਪਦਾਰਥ ਨੂੰ ਖਾਣ ਉਪਰੰਤ, ਉਹ ਲੋਕੀਂ ਖੁਸ਼ ਹੋ ਆਪਣੇ ਆਸਣਾਂ ਤੇ ਗੰਗਾ ਜੀ ਦੇ ਪਵਿੱਤਰ ਕੰਢੇ ਤੇ ਬੈਠੇ। 10. ਸਭ ਮੁਨੀਆਂ ਦੇ ਵਿਚ ਵਿਸ਼ਵਾਮਿੱਤਰ ਜੀ ਬੈਠੇ। ਉਸ ਸਮੇਂ ਖੁਸ਼ ਹੋ ਸ੍ਰੀਰਾਮ ਜੀ ਨੇ ਵਿਸ਼ਵਾਮਿੱਤਰ ਜੀ ਨੂੰ ਕਿਹਾ—ਹੇ ਭਗਵਨ! ਇਸ ਤ੍ਰਿਪਥਗਾ ਗੰਗਾ ਜੀ ਦਾ ਹਾਲ ਸੁਣਨਾ ਚਾਹੁੰਦਾ ਹਾਂ। ਉਹ ਕਿਸ ਤਰ੍ਹਾਂ ਤਿੰਨਾਂ ਲੋਕਾਂ ਨੂੰ ਲੰਘ ਕੇ ਸਮੁੰਦਰ ਵਿਚ ਜਾ ਮਿਲਦੀ ਹੈ? 12. ਇਸ ਤਰ੍ਹਾਂ ਸ੍ਰੀ ਰਾਮਚੰਦਰ ਜੀ ਦੇ ਪੁਛਣ ਤੇ ਵਿਸ਼ਵਾਮਿੱਤਰ ਜੀ ਨੇ ਸ੍ਰੀ ਗੰਗਾ ਜੀ ਦੀ ਵ੍ਰਿਧੀ ਅਤੇ ਜਨਮ ਦੀ ਕਥਾ ਕਹਿਣੀ ਸ਼ੁਰੂ ਕੀਤੀ। 13. ਧਾਤੂਆਂ ਦੀ ਖਾਣ ਹਿਮਾਲਯ ਨਾਂ ਦੇ ਪਰਬਤ ਦੀਆਂ ਦੋ ਕੰਨਿਆਵਾਂ ਹੋਈਆਂ, ਜਿਹੜੀਆਂ ਪ੍ਰਿਥਵੀ ਤੇ ਸੁੰਦਰਤਾ ਵਿਚ ਬੇਜੋੜ ਸਨ। 14. ਇਨ੍ਹਾਂ ਕੰਨਿਆਵਾਂ ਦੀ ਮਾਂ ਦਾ ਨਾਂ ਮੇਨਾ ਹੈ ਜਿਹੜੀ ਮੇਰੂ ਪਬਰਤ ਦੀ ਸੁੰਦਰ

ਲੜਕੀ ਅਤੇ ਹਿਮਾਚਲ ਦੀ ਪਤਨੀ ਹੈ। ਹਿਮਾਚਲ ਦੀ ਵੱਡੀ ਧੀ ਦਾ ਨਾਂ ਗੰਗਾ ਅਤੇ ਛੋਟੀ ਦਾ ਉਮਾ ਪਿਆ। (15—16) ਹਿਮਾਚਲ ਦੀ ਵੱਡੀ ਧੀ ਤ੍ਰਿਪਥਗਾ ਨਦੀ ਗੰਗਾ ਨੂੰ ਸਭ ਦੇਵਤਿਆਂ ਨੇ ਮਿਲ ਕੇ ਆਪਣੇ ਕਾਰਜ ਦੀ ਸਿੱਧੀ ਲਈ ਮੰਗ ਲਿਆ। 17. ਹਿਮਾਚਲ ਨੇ ਵੀ ਤਿਨਾਂ ਲੋਕਾਂ ਨੂੰ ਪਵਿੱਤਰ ਕਰਨ ਵਾਲੀ, ਮਨਭਾਉਂਦੇ ਰਸਤਿਆਂ ਤੇ ਜਾਣ ਵਾਲੀ, ਗੰਗਾ ਨੂੰ, ਤਿਨਾਂ ਲੋਕਾਂ ਦੀ ਭਲਾਈ ਲਈ, ਮੰਗਣ ਵਾਲਿਆਂ ਨੂੰ ਦੇਣਾ ਚਾਹੀਦਾ ਹੈ, ਆਪਣਾ ਇਹ ਧਰਮ ਸਮਝ, ਦੇਵਤਿਆਂ ਨੂੰ ਦੇ ਦਿੱਤਾ। 18. ਤਿੰਨਾਂ ਲੋਕਾਂ ਦੀ ਭਲਾਈ ਚਾਹੁਣ ਵਾਲੇ, ਦੇਵਤਾਗਣ ਗੰਗਾ ਨੂੰ ਲੈ ਕੇ ਅਤੇ ਕ੍ਰਿਤਾਰਥ ਹੋ ਚਲੇ ਗਏ। 19. ਹੇ ਰਘੁਨੰਦਨ ! ਹਿਮਾਚਲ ਦੀ ਜਿਹੜੀ ਦੂਜੀ ਬੇਟੀ ਉਮਾ ਸੀ, ਉਸ ਦਾ ਤਪ ਹੀ ਧਨ ਸੀ। ਇਸ ਲਈ ਉਸ ਬਹੁਤ ਉਗਰ ਤਪ ਕੀਤਾ। 20. ਕਠੋਰ ਤਪ ਕਰਨ ਵਾਲੀ ਅਤੇ ਸੰਸਾਰ ਤੋਂ ਪੂਜੀ ਜਾਣ ਵਾਲੀ ਆਪਣੀ ਬੇਟੀ, ਉਮਾ, ਹਿਮਾਚਲ ਨੇ, ਮਹਾਦੇਵ ਨੂੰ, ਉਸ ਲਈ ਠੀਕ ਵਰ ਸਮਝ ਕੇ, ਉਨ੍ਹਾਂ ਨਾਲ ਵਿਆਹ ਦਿੱਤੀ। 21. ਹੇ ਰਾਮ ! ਇਹ ਦੋਵੇਂ ਲੋਕਾਂ ਕੋਲੋਂ ਪੂਜਿਤ ਪ੍ਰਸਿੱਧ ਹਿਮਾਚਲ ਦੀਆਂ ਬੇਟੀਆਂ ਹਨ। 22, ਹੇ ਤਾਤ ! ਮੈਂ ਤੁਹਾਨੂੰ ਤ੍ਰਿਪਥਗਾ ਸ੍ਰੀ ਗੰਗਾ ਜੀ ਦੀ ਪਹਿਲੀ ਵੇਰ ਸਵਰਗ ਜਾਣ ਦੀ ਕਥਾ ਕਹੀ ਹੈ। 23. ਹਿਮਾਚਲ ਦੀ ਬੇਟੀ, ਰਮਣੀਕ ਅਤੇ ਪਾਪ ਨਾਸ਼ ਕਰਨ ਵਾਲੇ ਜਲ ਨੂੰ ਬਹਾਉਣ ਵਾਲੀ ਅਤੇ ਸੁਰਲੋਕ (ਦੇਵਲੋਕ) ਨੂੰ ਜਾਣ ਵਾਲੀ ਇਹੋ ਸੁਰਨਦੀ ਗੰਗਾ ਹੈ। 24. ਬਾਲਕਾਂਡ ਦਾ ਪੈਂਤੀਵਾਂ ਸਰਗ ਸਮਾਪਤ ਹੋਇਆ।

---

## ਛੱਤੀਵਾਂ ਸਰਗ

ਮੁਨੀ ਵਿਸ਼ਵਾਮਿੱਤਰ ਜੀ ਦੇ ਇਸ ਤਰ੍ਹਾਂ ਕਹਿਣ ਤੇ, ਦੋਵੇਂ ਰਾਜਕੁਮਾਰ ਵਿਸ਼ਵਾਮਿੱਤਰ ਜੀ ਦੀ ਵਡਿਆਈ ਕਰਦੇ ਹੋਏ ਬੋਲੇ। 1. ਹੇ ਬ੍ਰਹਮਰਿਸ਼ੀ ! ਤੁਸਾਂ ਪੁੰਨ ਦੇਣ ਵਾਲੀ ਉੱਤਮ ਕਥਾ ਕਹੀ ਹੈ, ਹੁਣ ਹਿਮਾਲਯ ਦੀ ਜੇਠੀ ਧੀ ਗੰਗਾ ਜੀ ਦੀ ਕਥਾ ਸਾਨੂੰ ਸੁਣਾਓ। 2. ਤੁਸੀਂ ਸਭ ਜਾਣਦੇ ਹੋ, ਸੋ ਇਸ ਲਈ ਹੁਣ ਤੁਸੀਂ ਵਿਸਤਾਰ ਸਹਿਤ ਇਹ ਦੱਸੋ ਕਿ, ਲੋਕਪਾਵਨੀ ਗੰਗਾ ਸੁਰਗ ਤੋਂ ਮਨੁੱਖ ਲੋਕ ਵਿਚ ਕਿਵੇਂ ਆਈ ਅਤੇ ਤਿੰਨਾਂ ਲੋਕਾਂ ਵਿਚ ਕਿਵੇਂ ਆਈ ਅਤੇ ਤਿਨਾਂ ਲੋਕਾਂ ਵਿਚ ਕਿਉਂ ਵਗਦੀ ਹੈ ? 3. ਹੇ ਧਰਮ ਨੂੰ ਜਾਣਨ ਵਾਲੇ ! ਨਦੀਆਂ ਵਿਚ ਉੱਤਮ ਗੰਗਾ ਦਾ ਨਾਂ ਤਿੰਨਾਂ ਲੋਕਾਂ ਵਿਚ ਤ੍ਰਿਪਥਗਾ (ਤਿੰਨ ਰਾਹਾਂ ਤੇ ਵਹਿਣ ਵਾਲੀ) ਕਿੰਨ੍ਹਾਂ ਕਿਨ੍ਹਾਂ ਕਰਮਾਂ ਵਜੋਂ ਰਖਿਆ ਗਿਆ ਹੈ। ਸ੍ਰੀ ਰਾਮਚੰਦਰ ਜੀ ਦੇ ਪੁਛਣ ਤੇ ਤਪੋਧਨ ਵਿਸ਼ਵਾਮਿੱਤਰ ਜੀ ਨੇ ਸਾਰਾ ਬਿਰਤਾਂਤ ਰਿਸ਼ੀਆਂ ਵਿਚ ਬੈਠ ਕੇ ਇਸ ਤਰ੍ਹਾਂ ਕਿਹਾ। (4—5) ਹੇ ਰਾਮ ! ਪੂਰਵ ਕਾਲ ਵਿਚ ਮਹਾਤਪੱਸਵੀ ਮਹਾਦੇਵ ਜੀ ਦਾ ਵਿਆਹ ਪਾਰਵਤੀ ਜੀ ਦੇ ਨਾਲ ਹੋਇਆ ਅਤੇ ਉਹ ਉਨ੍ਹਾਂ ਨੂੰ ਵੇਖ ਕਾਮਵਸ ਹੋ ਕੇ, ਉਨ੍ਹਾਂ ਨਾਲ ਵਿਹਾਰ ਕਰਨ ਲੱਗੇ। 6. ਸੌ ਵਰ੍ਹਿਆਂ ਤਕ ਨੀਲਕੰਠ ਮਹਾਦੇਵ ਜੀ ਦੇ ਦੇਵੀ ਦੇ ਨਾਲ ਵਿਹਾਰ ਕਰਨ ਤੇ ਵੀ ਕੋਈ ਸੰਤਾਨ ਨ ਹੋਈ।

ਤਦ ਸਭ ਦੇਵਤੇ ਵਿਆਕੁਲ (ਬੇਚੈਨ) ਹੋ ਕੇ ਬ੍ਰਹਮਾ ਜੀ ਸਹਿਤ ਵਿਚਾਰਨ ਲੱਗੇ (7—8) ਕਿ ਇਨ੍ਹਾਂ ਦੋਵਾਂ ਦੇ ਸੰਭੋਗ ਨਾਲ ਜਿਹੜਾ ਜੀਵ ਪੈਦਾ ਹੋਵੇਗਾ, ਉਸ ਦਾ ਭਾਰ ਕਿਹੜਾ ਸੰਭਾਲ ਸਕੇਗਾ ? ਤਦ ਸਭ ਦੇਵਤੇ ਮਹਾਦੇਵ ਜੀ ਦੀ ਸ਼ਰਣ ਵਿਚ ਜਾ ਕੇ ਅਤੇ ਉਨ੍ਹਾਂ ਨੂੰ ਪ੍ਰਣਾਮ ਕਰ ਕੇ ਬੋਲੇ। 9. ਹੇ ਦੇਵ ਦੇਵ ਮਹਾ ਦੇਵ ! ਦੇਵਤਿਆਂ ਦੇ ਪ੍ਰਣਾਮ ਤੋਂ ਪ੍ਰਸੰਨ ਹੋਵੋ ਅਤੇ ਲੋਕ ਦੀ ਰਖਿਆ ਕਰੋ। 10. ਹੇ ਦੇਵਤਿਆਂ ਵਿਚੋਂ ਉਤਮ ਦੇਵ ! ਤੁਹਾਡਾ ਤੇਜ ਕੋਈ ਵੀ ਲੋਕ ਧਾਰਨ ਨਹੀਂ ਕਰ ਸਕੇਗਾ। ਇਸ ਲਈ ਤੁਸੀਂ ਦੇਵੀ ਸਹਿਤ ਵੈਦਿਕ ਵਿਧੀ (ਤਰੀਕੇ) ਨਾਲ ਤਪ ਕਰੋ। 11. ਤਿੰਨਾਂ ਲੋਕਾਂ ਦੀ ਭਲਾਈ ਲਈ ਆਪਣਾ ਤੇਜ ਆਪਣੇ ਸ਼ਰੀਰ ਵਿਚ ਹੀ ਰੱਖੋ, ਜਿਸ ਨਾਲ ਤਿੰਨਾਂ ਲੋਕਾਂ ਦੀ ਰਖਿਆ ਹੋਵੇ, ਉਨ੍ਹਾਂ ਦਾ ਨਾਸ਼ ਨ ਹੋਵੇ। 12. ਸਭ ਲੋਕਾਂ ਦੇ ਪਰਮ ਨਿਯੰਤਾ ਮਹਾਦੇਵ ਜੀ ਦੇਵਤਿਆਂ ਦੇ ਵਚਨ ਸੁਣ ਬੋਲੇ, ਚੰਗਾ। ਅਤੇ ਉਸ ਤੋਂ ਬਾਦ ਕਹਿਣ ਲੱਗੇ— 13. ਹੇ ਦੇਵਤਿਓ ! ਮੈਂ ਉਮਾ ਸਹਿਤ ਆਪਣਾ ਤੇਜ ਸ਼ਰੀਰ ਵਿਚ ਹੀ ਧਾਰਨ ਕਰੀ ਰਖਾਂਗਾ। ਦੇਵਤਾ ਗਣ ਅਤੇ ਪ੍ਰਿਥਵੀ ਆਦਿ ਸਾਰੇ ਲੋਕ ਸੁਖ ਨਾਲ ਰਹਿਣ, ਪਰੰਤੂ ਹੇ ਦੇਵਤਿਓ ! ਇਹ ਤਾਂ ਦੱਸੋ ਕਿ, ਮੇਰਾ ਤੇਜ (ਵੀਰਜ) ਗਿਰ ਗਿਆ ਹੈ, ਉਸ ਨੂੰ ਕੌਣ ਧਾਰਨ ਕਰੇਗਾ ? 15. ਇਸ ਤੇ ਦੇਵਤਿਆਂ ਨੇ ਮਹਾਦੇਵ ਜੀ ਨੂੰ ਇਹ ਉੱਤਰ ਦਿੱਤਾ ਕਿ ਤੁਹਾਡਾ ਤੇਜ (ਵੀਰਜ) ਜਿਹੜਾ ਗਿਰਿਆ ਹੈ ਉਸ ਨੂੰ ਤਾਂ ਪ੍ਰਿਥਵੀ ਧਾਰਨ ਕਰੇਗੀ। 16. ਇਹ ਸੁਣ ਮਹਾਦੇਵ ਜੀ ਨੇ ਆਪਣਾ ਤੇਜ ਪ੍ਰਿਥਵੀ ਤੇ ਛੱਡ ਦਿੱਤਾ, ਜਿਸ ਨਾਲ ਜੰਗਲ ਪਰਬਤ ਸਹਿਤ ਪ੍ਰਿਥਵੀ ਪੂਰਨ ਹੋ ਗਈ। 17. (ਜਦ ਦੇਵਤਿਆਂ ਨੂੰ ਇਹ ਮਾਲੂਮ ਹੋਇਆ ਕਿ, ਉਸ ਤੇਜ ਨੂੰ ਧਾਰਨ ਕਰਨ ਵਿਚ ਪ੍ਰਿਥਵੀ ਵੀ ਅਸਮਰਥ ਹੈ ਤਦ) ਉਹ ਅਗਨੀ ਨੂੰ ਕਹਿਣ ਲੱਗੇ ਕਿ, ਤੂੰ ਵਾਯੂ ਦੇ ਨਾਲ ਇਸ ਰੁੱਦਰ ਦੇ ਤੇਜ ਵਿਚ ਪ੍ਰਵੇਸ਼ ਕਰ। 18. ਤਦ ਅਗਨੀ ਦੇ ਉਸ ਵਿਚ ਪ੍ਰਵੇਸ਼ ਕਰਨ ਉਪਰੰਤ ਤੇਜ ਇਕ ਥਾਂ ਤੇ ਸਿਮਟ ਗਿਆ ਅਤੇ ਸਫੇਦ ਪਰਬਤ ਦੇ ਰੂਪ ਵਿਚ ਵਟ ਗਿਆ। ਮੁੜ ਅਗਨੀ ਅਤੇ ਸੂਰਜ ਵਾਂਗ ਚਮਕੀਲਾ ਅਰਸ਼ੀ ਪਰਬਤ ਦਾ ਜੰਗਲ ਬਣ ਗਿਆ। 19. ਉਸੇ ਤੋਂ ਸਵਾਮੀ ਕਾਰਤਿਕ ਅਗਨੀ ਵਾਂਗ ਤੇਜੱਸਵੀ ਪੈਦਾ ਹੋਏ। ਉਸ ਦੇ ਉਪਰੰਤ ਸਭ ਦੇਵਤਿਆਂ ਨੇ ਅਤੇ ਰਿਸ਼ੀਆਂ ਨੇ ਉਮਾ ਅਤੇ ਸ਼ਿਵ ਜੀ ਦੀ ਪੂਜਾ ਕੀਤੀ। ਹੇ ਰਾਮ ! ਜਦ ਖੁਸ਼ ਹੋ ਕੇ ਦੇਵਤਿਆਂ ਨੇ ਪੂਜਨ ਕੀਤਾ, ਤਦ ਉਮਾ (ਗੁੱਸੇ ਵਿਚ ਲਾਲ ਹੋ ਕੇ) ਦੇਵਤਿਆਂ ਨੂੰ ਕਹਿਣ ਲੱਗੀ—ਹੇ ਦੇਵਤਿਓ, ਤੁਸਾਂ ਮੇਰੇ ਲਈ ਮਾੜਾ ਕੰਮ ਕੀਤਾ ਹੈ, ਉਸ ਦਾ ਫਲ ਤੁਸੀਂ ਪਾਵੋਗੇ। ਸੂਰਜ ਦੇ ਸਮਾਨ ਪ੍ਰਤਾਪ ਵਾਲੀ ਉਮਾ ਨੇ ਇਹ ਕਹਿ ਕੇ ਹੱਥ ਵਿਚ ਜਲ ਲਿਆ ਅਤੇ ਗੁੱਸੇ ਨਾਲ ਲਾਲ ਅੱਖਾਂ ਕਰਕੇ ਉਨ੍ਹਾਂ ਸਾਰੇ ਦੇਵਤਿਆਂ ਨੂੰ ਇਹ ਸਰਾਪ ਦਿੱਤਾ ਕਿ, ਤੁਸਾਂ ਮੇਰੇ ਪੁੱਤਰ ਪੈਦਾ ਹੋਣ ਵਿਚ ਰੁਕਾਵਟ ਪਾਈ ਹੈ ਇਸ ਲਈ ਕੋਈ ਵੀ ਦੇਵਤਾ ਆਪਣੀ ਇਸਤ੍ਰੀ ਤੋਂ ਪੁੱਤਰ ਪੈਦਾ ਨ ਕਰ ਸਕੇ। ਅਜ ਤੋਂ ਤੁਹਾਡੀਆਂ ਇਸਤ੍ਰੀਆਂ ਬਾਂਝ ਹੋਣਗੀਆਂ। 24. ਦੇਵਤਿਆਂ ਨੂੰ ਇਸ ਤਰ੍ਹਾਂ ਸਰਾਪ ਦੇ ਕੇ ਵੀ ਸ਼ਾਂਤ ਨ ਹੋਈ ਉਮਾ ਨੇ ਪ੍ਰਿਥਵੀ ਨੂੰ ਵੀ ਸਰਾਪ ਦਿੱਤਾ ਕਿ ਤੂੰ ਵੀ ਇਕੋ ਜਹੀ ਨਹੀਂ ਰਹੇਂਗੀ। ਅਤੇ ਤੇਰੇ ਅਨੇਕ ਪਤੀ ਹੋਣਗੇ ਅਰਥਾਤ ਸਾਰੇ ਭੂ ਮੰਡਲ ਦਾ ਇਕ ਰਾਜਾ ਨਹੀਂ ਹੋਵੇਗਾ—ਅਨੇਕਾਂ ਰਾਜੇ ਹੋਣਗੇ। 25. ਖੋਟੀ ਬੁੱਧੀ ਵਾਲੀ ਪ੍ਰਿਥਵੀ ! ਤੂੰ ਚਾਹੁੰਦੀ ਸੀ ਕਿ ਮੇਰੇ ਪੁੱਤਰ ਨ ਹੋਵੇ ਇਸ ਲਈ ਮੇਰੇ ਕ੍ਰੋਧ ਨਾਲ

ਤੈਨੂੰ ਵੀ ਪੁੱਤਰ ਸੁਖ ਨਹੀਂ ਮਿਲੇਗਾ । 26. ਮਹਾਦੇਵ ਜੀ ਨੇ ਇੰਦਰ ਅਤੇ ਸਭ ਦੇਵਤਿਆਂ ਨੂੰ ਸ਼ਰਮਿੰਦਾ ਵੇਖ ਕੇ ਪੱਛਮ ਵਲ ਜਾਣ ਦੀ ਇੱਛਾ ਕੀਤੀ । 27. ਉਥੇ ਜਾ ਕੇ ਹਿਮਾਲਯ ਦੇ ਉੱਤਰ ਭਾਗ ਵਿਚ ਉਸੇ ਦੇ ਇਕ ਸਿਖਰ ਤੇ ਉਮਾ ਦੇਵੀ ਸਹਿਤ ਭਗਵਾਨ ਮਹੇਸ਼ਵਰ ਤਪ ਕਰਨ ਲੱਗੇ । 28. ਹੇ ਰਾਮ ! ਹਿਮਾਲਯ ਦੀ ਇਕ ਧੀ ਦੀ ਇਹ ਕਥਾ ਮੈਂ ਵਿਸਥਾਰ ਸਹਿਤ ਕਹੀ ਹੈ । ਹੁਣ ਹਿਮਾਲਯ ਦੀ ਦੂਜੀ ਧੀ ਗੰਗਾ ਦੀ ਕਥਾ ਲਛਮਣ ਸਹਿਤ ਸੁਣੋ । 29. ਬਾਲਕਾਂਡ ਦਾ ਛੱਤੀਵਾਂ ਸਰਗ ਪੂਰਾ ਹੋਇਆ ।

———

## ਸੈਂਤੀਵਾਂ ਸਰਗ

ਜਦ ਮਹਾ ਦੇਵ ਤਪ ਕਰਨ ਲੱਗੇ, ਤਦ ਇੰਦਰ ਆਦਿ ਦੇਵਤਾ ਅਗਨੀ ਨੂੰ ਅੱਗੇ ਕਰ, ਸੈਨਾਪਤੀ (ਆਪਣੀ ਸੈਨਾ ਲਈ ਸੈਨਾਪਤੀ) ਪ੍ਰਾਪਤ ਕਰਨ ਦੀ ਇੱਛਾ ਨਾਲ ਬ੍ਰਹਮਾ ਜੀ ਪਾਸ ਗਏ । 1. ਅਤੇ ਬ੍ਰਹਮਾ ਜੀ ਨੂੰ ਪ੍ਰਣਾਮ ਕਰ ਕੇ ਕਹਿਣ ਲੱਗੇ । 2. ਹੇ ਭਗਵਾਨ ! ਆਦਿ ਕਾਲ ਵਿਚ ਜਿਨ੍ਹਾਂ ਨੂੰ (ਰੁੱਦਰ ਨੂੰ) ਤੁਸਾਂ ਸਾਡਾ ਸੈਨਾਪਤੀ ਬਣਾਇਆ ਸੀ, ਉਹ ਤਾਂ ਉਮਾ ਨਾਲ ਹਿਮਾਲਯ ਤੇ ਜਾ ਕੇ ਤਪ ਕਰਨ ਲੱਗ ਪਏ ਹਨ । 3. ਇਸ ਲਈ ਉਨ੍ਹਾਂ ਤੋਂ ਬਾਦ ਲੋਕਾਂ ਦੀ ਭਲਾਈ ਲਈ ਜਿਹੜਾ ਕੁਝ ਕਰਨਾ ਉਚਿਤ ਸਮਝੋ, ਉਹ ਕਰੋ, ਕਿਉਂ ਜੋ ਸਾਡੀ ਪਹੁੰਚ ਤਾਂ ਤੁਹਾਡੇ ਤੱਕ ਹੀ ਹੈ । 4. ਦੇਵਤਿਆਂ ਦੇ ਇਹ ਵਚਨ ਸੁਣ ਕੇ ਬ੍ਰਹਮਾ ਜੀ ਮਿੱਠੇ ਵਚਨਾਂ ਨਾਲ ਦੇਵਤਿਆਂ ਨੂੰ ਧੀਰਜ ਦਿੰਦੇ ਹੋਏ,ਇਹ ਕਹਿਣ ਲੱਗੇ—5. ਹੇ ਦੇਵਤਿਓ ! ਉਮਾ ਦੇਵੀ ਨੇ ਤੁਸਾਂ ਨੂੰ ਜਿਹੜਾ ਸਰਾਪ ਦਿੱਤਾ ਹੈ ਕਿ ਤੁਹਾਡੀਆਂ ਇਸਤਰੀਆਂ ਦੇ ਸੰਤਾਨ ਨਹੀਂ ਹੋਵੇਗੀ ਉਹ ਤਾਂ ਅਟੱਲ ਹੈ, ਇਸ ਵਿਚ ਕੋਈ ਸ਼ੱਕ ਨਹੀਂ । ਹਾਂ, ਅਗਨੀ ਦੇਵ ਇਸ ਆਕਾਸ਼ ਗੰਗਾ ਦੇ ਗਰਭ ਤੋਂ ਜਿਸ ਪੁੱਤਰ ਨੂੰ ਪੈਦਾ ਕਰਨਗੇ, ਉਹ ਦੇਵਤਿਆਂ ਦੇ ਦੁਸ਼ਮਣਾਂ ਦਾ ਨਾਸ ਕਰਨ ਵਾਲਾ ਹੋਵੇਗਾ । 7. ਹਿਮਾਚਲ ਦੀ ਜੇਠੀ ਪੁੱਤਰੀ ਗੰਗਾ, ਆਪਣੀ ਛੋਟੀ ਭੈਣ ਦਾ ਪੁੱਤਰ ਹੋਣ ਵਜੋਂ, ਉਸ ਨੂੰ ਆਪਣਾ ਪੁੱਤਰ ਸਮਝੇਗੀ ਅਤੇ ਉਮਾ ਤਾਂ ਉਸ ਨੂੰ ਨਿਸਚੇ ਹੀ ਬਹੁਤ ਮੰਨੇਗੀ ਅਰਥਾਤ ਉਸ ਨੂੰ ਬਹੁਤ ਪਿਆਰ ਕਰੇਗੀ । 8. ਹੇ ਰਾਮ ! ਬ੍ਰਹਮਾ ਦੇ ਇਹ ਬਚਨ ਸੁਣ, ਦੇਵਤਿਆਂ ਨੇ ਆਪਣੇ ਆਪ ਨੂੰ ਧਨਭਾਗੀ ਸਮਝਿਆ ਅਤੇ ਪ੍ਰਣਾਮ ਆਦਿ ਕਰ ਕੇ ਬ੍ਰਹਮਾ ਜੀ ਦਾ ਪੂਜਨ ਕੀਤਾ । 9. ਉਸ ਤੋਂ ਬਾਅਦ ਸਭ ਦੇਵਤੇ ਅਨੇਕਾਂ ਧਾਤੂਆਂ ਨਾਲ ਭਰੇ ਪੂਰੇ ਕੈਲਾਸ਼ ਪਰਬਤ ਉਤੇ ਗਏ ਅਤੇ ਪੁੱਤਰ ਉਤਪਤੀ ਲਈ ਅਗਨੀ ਨੂੰ ਪ੍ਰੇਰਨਾ ਦੇਣ ਲੱਗੇ । 10. (ਦੇਵਤਾਗਣ ਅਗਨੀ ਨੂੰ ਕਹਿਣ ਲੱਗੇ) ਇਹ ਦੇਵਤਿਆਂ ਦਾ ਕਾਰਜ ਹੈ । ਇਸ ਨੂੰ ਕਰੋ । ਹੇ ਮਹਾ ਤੇਜੱਸਵੀ ਅਗਨੀ ਦੇਵ ! ਤੁਸੀਂ ਆਪਣਾ ਤੇਜ ਗੰਗਾ ਵਿਚ ਛੱਡੋ । 11. ਅਗਨੀ ਦੇਵ ਨੇ ਦੇਵਤਿਆਂ ਨਾਲ ਇਹ ਕਾਰਜ ਕਰਨ ਦੀ ਪ੍ਰਤਿਗਿਆ ਕੀਤੀ ਅਤੇ ਗੰਗਾ ਜੀ ਨੂੰ ਕਿਹਾ—ਹੇ ਦੇਵੀ ! ਤੂੰ ਮੇਰੇ ਕੋਲੋਂ ਗਰਭ ਧਾਰਨ ਕਰ । ਕਿਉਂ ਜੋ ਇਹ ਦੇਵਤਿਆਂ ਨੂੰ ਪਸੰਦ ਹੈ । 12. ਅਗਨੀ ਦੇਵ ਦਾ ਇਹ ਬਚਨ ਸੁਣ ਗੰਗਾ ਦੇਵੀ

ਨੇ ਦੈਵੀ ਇਸਤਰੀ ਦਾ ਰੂਪ ਧਾਰਨ ਕੀਤਾ। ਅਗਨੀ ਨੇ ਗੰਗਾ ਜੀ ਦੀ ਸੁੰਦਰਤਾ ਵੇਖ, ਆਪਣੇ ਸਭ ਅੰਗਾਂ ਤੋਂ ਤੇਜ ਛੱਡਿਆ। 13. ਹੇ ਰਾਮ ! ਗੰਗਾ ਦੀ ਹਰ ਇਕ ਨਾੜੀ ਅਗਨੀ ਦੇ ਤੇਜ ਨਾਲ ਪਰਿਪੂਰਣ ਹੋ ਗਈ—ਕੋਈ ਅੰਗ ਖਾਲੀ ਨਾ ਰਿਹਾ। 14. ਤਦ ਗੰਗਾ ਨੇ ਅਗਨੀ ਨੂੰ ਕਿਹਾ ਕਿ ਹੇ ਦੇਵ ! ਮੈਂ ਤੁਹਾਡੇ ਵਧਦੇ ਹੋਏ ਤੇਜ ਨੂੰ ਧਾਰਨ ਨਹੀਂ ਕਰ ਸਕਦੀ। 15. ਕਿਉਂ ਜੋ ਤੁਹਾਡੇ ਤੇਜ ਨਾਲ ਮੈਂ ਸੜੀ ਜਾਂਦੀ ਹਾਂ ਅਤੇ ਮੈਂ ਬਹੁਤ ਦੁਖੀ ਹਾਂ। ਇਹ ਸੁਣ ਅਗਨੀ ਨੇ ਗੰਗਾ ਨੂੰ ਕਿਹਾ। 16. ਇਸ ਹਿਮਾਲਯ ਦੇ ਪਾਸ ਇਸ ਗਰਭ ਨੂੰ ਰੱਖ ਦਿਓ। ਇਹ ਸੁਣ ਗੰਗਾ ਜੀ ਨੇ ਉਹ ਪਰਮ ਤੇਜੱਸਵੀ ਗਰਭ ਆਪਣੇ ਅੰਗਾਂ ਤੋਂ ਕੱਢ ਦਿੱਤਾ। ਜਦ ਉਹ ਗਰਭ ਭੂਮੀ ਤੇ ਡਿੱਗਿਆ ਤਦ ਉਹ ਬਹੁਤ ਚਮਤਕਾਰ ਜਾਂਬੂਨਦ ਸੋਨਾ ਹੋ ਗਿਆ। (17—18) ਉਹੋ ਵਿਸ਼ੁੱਧ ਅਤੇ ਸੁੰਦਰ ਸਭ ਸੋਨਾ ਹੈ, ਜਿਹੜਾ ਪ੍ਰਿਥਵੀ ਤੇ ਹੈ। ਉਸ ਦੇ ਪਾਸ ਉਥੇ ਜਿੰਨੇ ਪਦਾਰਥ ਸਨ, ਉਹ ਚਾਂਦੀ ਹੋ ਗਏ। ਜਿੱਥੇ ਕਿਧਰੇ ਉਸ ਦੀ ਤਪਸ਼ ਪੁੱਜੀ ਉਥੇ ਤਾਂਬਾ ਅਤੇ ਲੋਹਾ ਹੋ ਗਿਆ। 19. ਅਤੇ ਉਸ ਮੈਲ ਦਾ ਜਮਤਾ ਅਤੇ ਸ਼ੀਸ਼ਾ ਹੋ ਗਿਆ। ਇਸ ਤਰ੍ਹਾਂ ਉਹ ਤੇਜ ਭੂਮੀ ਤੇ ਅਨੇਕਾਂ ਧਾਤੂਆਂ ਦੇ ਰੂਪ ਵਿਚ ਫੈਲ ਗਿਆ। 20. ਗਰਭ ਨੂੰ ਛੱਡਦਿਆਂ ਹੀ ਸਾਰਾ ਪਰਬਤ ਅਤੇ ਉਥੋਂ ਦਾ ਜੰਗਲ ਤੇਜ ਨਾਲ ਪਰਿ ਪੂਰਣ ਸੁਵਰਨ ਰੂਪ ਹੋ ਗਿਆ। 21. ਹੇ ਰਾਮ ! ਤਦ ਤੋਂ ਇਹ ਸੋਨਾ ਪ੍ਰਸਿੱਧ ਹੋਇਆ ਅਤੇ ਹੇ ਰਾਮ ! ਸੁਵਰਣ (ਸੋਨਾ) ਦੀ ਅਗਨੀ ਵਾਂਗ ਕਾਂਤੀ ਹੋ ਗਈ। 22. ਅਤੇ ਉਥੇ ਜਿਹੜੇ ਤਿਣਕੇ, ਡੋਡੇ ਅਤੇ ਲਤਾਵਾਂ ਸਨ, ਉਹ ਵੀ ਸੋਨਾ ਬਣ ਗਈਆਂ। ਉਸ ਉਪਰੰਤ ਉਸ ਤੇਜ ਤੋਂ ਕੁਮਾਰ ਦਾ ਜਨਮ ਹੋਇਆ। ਤਦ ਇੰਦਰ ਆਦਿ ਦੇਵਤਿਆਂ ਨੇ ਉਸ ਬਾਲਕ ਨੂੰ ਦੁੱਧ ਪਿਆਉਣ ਲਈ ਛੇ ਕ੍ਰਿਤਿਕਾਵਾਂ ਨੂੰ ਮੁਕੱਰਰ ਕੀਤਾ। ਉਨ੍ਹਾਂ ਨੇ ਆਪਣਾ ਪੁੱਤਰ ਕਹਾਉਣ ਦੀ ਪ੍ਰਤਿਗਿਆ ਕਰਾ ਕੇ ਉਸ ਬਾਲਕ ਨੂੰ ਦੁੱਧ ਪਿਆਇਆ। 24. ਤਦ ਸਭ ਦੇਵਤਿਆਂ ਕਹਿਆ ਕਿ, ਇਹ ਬਾਲਕ ਤੁਹਾਡਾ ਪੁੱਤਰ ਵੀ ਅਖਵਾਏਗਾ ਅਤੇ ਉਸ ਦਾ 'ਕਾਰਤਿਕੇਯ' ਨਾਂ ਰੱਖ ਕੇ ਕਿਹਾ— ਇਹ ਬਾਲਕ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਹੋਵੇਗਾ। ਇਹ ਸੁਣ ਕ੍ਰਿਤਿਕਾਵਾਂ ਨੇ ਗਿਰੇ ਹੋਏ ਗਰਭ ਤੋਂ ਉਤਪਨ ਉਸ ਕੁਮਾਰ ਨੂੰ ਚੰਗੀ ਤਰ੍ਹਾਂ ਨੁਹਾਇਆ, ਜਿਸ ਨਾਲ ਉਸ ਬਾਲਕ ਦਾ ਸ਼ਰੀਰ ਅਗਨੀ ਵਾਂਗ ਚਮਕਣ ਲੱਗਾ। ਇਹ ਬਾਲਕ ਗਰਭਸਰਾਵ ਤੋਂ ਪੈਦਾ ਹੋਇਆ ਸੀ, ਇਸ ਲਈ ਦੇਵਤਿਆਂ ਨੇ ਉਸ ਦਾ ਸਕੰਦ ਹੀ ਨਾਂ ਰੱਖਿਆ। (25—27) ਹੇ ਰਾਮ ਚੰਦਰ ! ਅਗਨੀ ਵਾਂਗ ਵਡਭਾਗੀ ਕਾਰਤਿਕੇਯ ਲਈ ਕ੍ਰਿਤਿਕਾਵਾਂ ਦੇ ਦੁੱਧ ਪੈਦਾ ਹੋ ਗਿਆ। 28. ਉਹ ਬਾਲਕ ਛੇ ਮੂੰਹਾਂ ਨਾਲ ਛੇ ਹੀ ਕ੍ਰਿਤਿਕਾਵਾਂ ਦਾ ਦੁੱਧ ਪੀਣ ਲੱਗਾ ਅਤੇ ਇਕ ਹੀ ਦਿਨ ਦੁੱਧ ਪੀ ਕੇ,ਉਸ ਕੋਮਲ ਸ਼ਰੀਰ ਵਾਲੇ ਬਾਲਕ ਨੇ ਆਪਣੀ ਸ਼ਕਤੀ ਨਾਲ ਦੈਤਾਂ ਦੀ ਸੈਨਾ ਨੂੰ ਜਿੱਤਿਆ। ਤਦ ਉਸ ਨਿਰਮਲ ਪ੍ਰਕਾਸ਼ ਵਾਲੇ ਕੁਮਾਰ ਨੂੰ ਦੇਵਤਿਆਂ ਦੀ ਸੈਨਾ ਦਾ ਸੈਨਾਪਤੀ ਬਣਾਇਆ ਗਿਆ। ਹੇ ਰਾਮ ! ਇਹ ਗੰਗਾ ਜੀ ਦਾ ਅਤੇ ਕਾਰਤਿਕੇਯ ਦੇ ਜਨਮ ਦਾ ਬ੍ਰਿਤਾਂਤ ਵਿਸਥਾਰ ਸਹਿਤ ਮੈਂ ਕਹਿਆ ਹੈ। ਇਹ ਕਥਾ ਬਹੁਤ ਚੰਗੀ ਅਤੇ ਪੁੰਨ ਦੇਣ ਵਾਲੀ ਹੈ। (29—31) ਹੇ ਰਾਮ ! ਇਸ ਧਰਤੀ ਤੇ ਜਿਹੜੇ ਲੋਕੀਂ ਇਸ ਨੂੰ ਭਗਤੀ ਨਾਲ ਪੜ੍ਹਦੇ ਹਨ, ਉਹ ਵੱਡੀ ਉਮਰ ਵਾਲੇ ਅਤੇ ਪੁੱਤਰ ਪੋਤਰਿਆਂ ਵਾਲੇ ਹੋ ਕੇ, ਅੰਤ ਵਿਚ ਸਕੰਦ ਲੋਕ ਵਿਚ ਜਾ ਕੇ ਨਿਵਾਸ ਕਰਦੇ ਹਨ। ਬਾਲਕਾਂਡ ਦਾ ਸੈਂਤੀਵਾਂ ਸਰਗ ਸਮਾਪਤ ਹੋਇਆ।

# ਅਠੱਤੀਵਾਂ ਸਰਗ

ਮਿੱਠੀ ਬਾਣੀ ਨਾਲ ਉਪਰੋਕਤ ਕਥਾ ਸ੍ਰੀ ਰਾਮ ਚੰਦਰ ਜੀ ਨੂੰ ਸੁਣਾ ਕੇ, ਮੁੜ ਵਿਸ਼ਵਾਮਿੱਤਰ ਜੀ ਸ੍ਰੀ ਰਾਮ ਚੰਦਰ ਜੀ ਨੂੰ ਕਹਿਣ ਲੱਗੇ । 1. ਹੇ ਵੀਰ ! ਪਹਿਲਾਂ ਅਯੋਧਿਆ ਨਗਰੀ ਵਿਚ ਇਕ ਸਗਰ ਨਾਂ ਦੇ ਰਾਜਾ ਸਨ । ਉਨ੍ਹਾਂ ਦੇ ਪੁੱਤਰ ਨਹੀਂ ਸੀ, ਇਸ ਲਈ ਉਨ੍ਹਾਂ ਨੂੰ ਪੁੱਤਰ ਪ੍ਰਾਪਤੀ ਦੀ ਬੜੀ ਇੱਛਾ ਸੀ । 2. ਸਗਰ ਦੀ ਪਟਰਾਣੀ ਦਾ ਨਾਂ ਕੇਸ਼ਿਨੀ ਸੀ । ਉਹ ਵਿਦਰਭ ਦੇਸ਼ ਦੇ ਰਾਜੇ ਦੀ ਧੀ ਸੀ ਅਤੇ ਬਹੁਤ ਹੀ ਧਰਮਾਤਮਾ ਤੇ ਸੱਚ ਬੋਲਣ ਵਾਲੀ ਸੀ । 3. ਇਨ੍ਹਾਂ ਦੀ ਦੂਜੀ ਰਾਣੀ ਦਾ ਨਾਂ ਸੁਮਤਿ ਸੀ ਅਤੇ ਉਹ ਅਰਿਸ਼ਟ ਨੇਮੀ ਦੀ ਧੀ ਸੀ ਅਤੇ ਬਹੁਤ ਹੀ ਸੁੰਦਰ ਸੀ । 4. ਉਨ੍ਹਾਂ ਦੋਹਾਂ ਰਾਣੀਆਂ ਸਹਿਤ ਮਹਾਰਾਜ ਸਗਰ ਹਿਮਾਲਯ ਦੇ ਭ੍ਰਿਗੂਪ੍ਰਸ੍ਰਵਣ ਨਾਂ ਦੇ ਪ੍ਰਦੇਸ਼ ਵਿਚ ਜਾ ਕੇ ਤਪ ਕਰਨ ਲੱਗੇ । 5. ਤਪ ਕਰਦਿਆਂ ਮਹਾਰਾਜ ਸਗਰ ਨੂੰ, ਜਦ ਸੌ ਵਰ੍ਹੇ ਪੂਰੇ ਹੋ ਗਏ ਤਦ ਸਤਯਵਾਦੀ ਮਹਾਂ ਰਿਸ਼ੀ ਭ੍ਰਿਗੂ ਨੇ ਸਗਰ ਦੀ ਤਪੱਸਿਆ ਤੋਂ ਖੁਸ਼ ਹੋ ਕੇ ਉਨ੍ਹਾਂ ਨੂੰ ਇਹ ਵਰ ਦਿੱਤਾ । 6. ਹੇ ਪੁਰਸ਼ੋਤਮ ! ਤੁਹਾਨੂੰ ਬਹੁਤ ਸਾਰੇ ਪੁੱਤਰਾਂ ਦੀ ਪ੍ਰਾਪਤੀ ਹੋਵੇਗੀ ਅਤੇ ਬਹੁਤ ਉਪਮਾ ਵੀ ਮਿਲੇਗੀ ।7. (ਇਨ੍ਹਾਂ ਦੋਵਾਂ ਰਾਣੀਆਂ ਵਿਚੋਂ) ਇਕ ਦੇ ਤਾਂ ਵੰਸ਼ ਵਧਾਉਣ ਵਾਲਾ ਨਿਰਾ ਇਕ ਹੀ ਪੁੱਤਰ ਪੈਦਾ ਹੋਵੇਗਾ ਅਤੇ ਦੂਜੀ ਦੇ ਸੱਠ ਹਜ਼ਾਰ ਪੁੱਤਰ ਪੈਦਾ ਹੋਣਗੇ । 8. ਜਦ ਮੁਨੀ ਨੇ ਅਜਿਹਾ ਕਹਿਆ ਤਾਂ ਦੋਵਾਂ ਰਾਣੀਆਂ ਨੇ ਹੱਥ ਜੋੜ ਕੇ ਕਿਹਾ । ਹੇ ਬ੍ਰਹਮਣ ! ਤੁਹਾਡਾ ਵਰਦਾਨ ਸੱਚਾ ਨਿਕਲੇ, ਪਰ ਇਹ ਤਾਂ ਦੱਸੋ ਕਿ ਇਕ ਕਿਸ ਦੇ ਅਤੇ ਸੱਠ ਹਜ਼ਾਰ ਪੁੱਤਰ ਕਿਸ ਦੇ ਹੋਣਗੇ । 10. ਉਨ੍ਹਾਂ ਰਾਣੀਆਂ ਦੇ ਇਸ ਸਵਾਲ ਦੇ ਜਵਾਬ ਵਿਚ ਭ੍ਰਿਗੂ ਸ੍ਰੀ ਮਹਾਰਾਜ ਨੇ ਕਿਹਾ—ਇਹ ਤੁਸਾਂ ਦੋਵਾਂ ਦੀ ਇੱਛਾ ਤੇ ਨਿਰਭਰ ਹੋਵੇਗਾ ਅਰਥਾਤ ਜਿਹੜੀ ਜਿਸ ਤਰ੍ਹਾਂ ਦਾ ਚਾਹੇਗੀ, ਉਸ ਦੇ ਉਸੇ ਤਰ੍ਹਾਂ ਹੋਵੇਗਾ । 11. ਤੁਸੀਂ ਦੋਵੇਂ ਵੱਖਰੇ ਵੱਖਰੇ ਹੋ ਕੇ ਦੱਸੋ ਕਿ ਤੁਸਾਂ ਵਿਚੋਂ ਕਿਹੜੀ ਵੰਸ਼ ਨੂੰ ਵਸਾਉਣ ਵਾਲਾ ਇਕ ਪੁੱਤਰ ਚਾਹੁੰਦੀ ਹੈ ਅਤੇ ਕਿਹੜੀ ਬਲਵਾਨ ਕੀਰਤੀ ਵਾਲੇ ਅਤੇ ਬਹੁਤ ਉਤਸਾਹੀ ਸੱਠ ਹਜ਼ਾਰ ਪੁੱਤਰਾਂ ਨੂੰ ਚਾਹੁੰਦੀ ਹੈ । 12. ਹੇ ਰਘੁਨੰਦਨ ! ਭ੍ਰਿਗੂ ਜੀ ਦੇ ਇਸ ਪ੍ਰਸ਼ਨ ਨੂੰ ਸੁਣ ਕੇਸ਼ਿਨੀ ਨਾਂ ਦੀ ਰਾਣੀ ਨੇ ਵੰਸ਼ ਵਧਾਊ ਇਕ ਪੁੱਤਰ ਪ੍ਰਾਪਤੀ ਦਾ ਵਰ ਮੰਗਿਆ । 13. ਅਤੇ ਗਰੁੜਦੀ ਨੂੰ ਬਲਵਾਨ ਯਸ਼ ਵਾਲੇ ਸੱਠ ਹਜ਼ਾਰ ਪੁੱਤਰ ਹੋਣ ਦਾ ਵਰਦਾਨ ਮਿਲਿਆ । 14. ਹੇ ਰਾਮ ! ਮਹਾਂ ਰਿਸ਼ੀ ਭ੍ਰਿਗੂ ਦੀ ਪਰਕ੍ਰਮਾ ਕਰ ਅਤੇ ਉਨ੍ਹਾਂ ਨੂੰ ਸਿਰ ਨਵਾ ਕੇ ਪ੍ਰਣਾਮ ਕਰ ਰਾਣੀਆਂ ਸਹਿਤ ਮਹਾਰਾਜ ਸਗਰ ਆਪਣੀ ਰਾਜਧਾਨੀ ਨੂੰ ਵਾਪਸ ਚਲੇ ਗਏ । 15. ਕੁਝ ਸਮਾਂ ਬੀਤਣ ਤੇ ਸਗਰ ਦੀ ਪਟਰਾਣੀ ਕੇਸ਼ਿਨੀ ਦੇ ਗਰਭ ਤੋਂ ਅਸਮੰਜਸ ਨਾਂ ਦਾ ਇਕ ਰਾਜ ਕੁਮਾਰ ਪੈਦਾ ਹੋਇਆ । 16. ਹੇ ਪੁਰਸ਼ ਸ੍ਰੇਸ਼ਠ ! ਰਾਣੀ ਸੁਮਤੀ ਦੇ ਗਰਭ ਤੋਂ ਇਕ ਤੂੰਬਾ ਨਿਕਲਿਆ । ਉਸ ਤੂੰਬੇ ਨੂੰ ਫੋੜਨ ਤੇ ਉਸ ਵਿਚੋਂ ਸੱਠ ਹਜ਼ਾਰ ਬਾਲਕ ਨਿਕਲੇ 17. ਉਨ੍ਹਾਂ ਸਭ ਨੂੰ ਦਾਈਆ ਨੇ ਘੀ ਨਾਲ ਭਰੇ ਹੋਏ ਘੜਿਆਂ ਵਿਚ ਰੱਖ, ਪਾਲਿਆ ਪੋਸਿਆ ਅਤੇ ਇਸ ਤਰ੍ਹਾਂ ਬਹੁਤ ਸਮਾਂ ਬੀਤਣ ਤੇ ਉਹ ਸਭ ਜਵਾਨ ਹੋਏ । 18. ਬਹੁਤ ਦਿਨਾ ਵਿਚ ਸਗਰ ਦੇ ਇਹ ਸੱਠ ਹਜ਼ਾਰ ਪੁੱਤਰ ਜਵਾਨ ਹੋਏ । 19. ਹੇ ਰਾਮ ! ਸਗਰ ਦਾ ਵੱਡਾ ਰਾਜਕੁਮਾਰ ਅਸਮੰਜਸ ਅਯੋਧਿਆ ਵਾਸੀਆਂ ਦੇ ਬਾਲਕਾਂ ਨੂੰ ਪਕੜ ਕੇ ਸਰਯੂ ਨਦੀ ਵਿਚ ਸੁੱਟ

ਦਿਆ ਕਰਦਾ ਸੀ । 20. ਅਤੇ ਜਦ ਉਹ ਡੁੱਬਣ ਲੱਗਦੇ, ਤਦ ਉਹ ਉਨ੍ਹਾਂ ਨੂੰ ਡੁਬਦਿਆਂ ਵੇਖ ਖੁਸ਼ ਹੁੰਦਾ ਸੀ । ਉਹ ਬਹੁਤ ਦੁਰਾਚਾਰੀ ਹੋ ਗਿਆ ਅਤੇ ਸੱਜਨਾਂ ਨੂੰ ਸਤਾਉਣ ਲੱਗਾ ਅਰਥਾਤ ਉਸ ਦੇ ਆਚਰਣ ਭਲੇਮਾਨਸਾਂ ਦੇ ਆਚਰਣਾਂ ਤੋਂ ਬਹੁਤ ਦੂਰ ਸਨ । 21. ਮਹਾਰਾਜ ਸਗਰ ਨੇ, ਨਗਰ ਵਾਸੀਆਂ ਨੂੰ ਸਤਾਉਣ ਵਾਲੇ ਅਸਮੰਜਸ ਨੂੰ ਦੇਸ਼ ਨਿਕਾਲੇ ਦਾ ਦੰਡ ਦਿੱਤਾ । ਅਸਮੰਜਸ ਦੇ ਅੰਸ਼ੁਮਾਨ ਨਾਂ ਦਾ ਇਕ ਪਰਾਕਰਮੀ ਪੁੱਤਰ ਸੀ । ਜਿਹੜਾ ਸਭ ਦੀ ਆਗਿਆ ਤੇ ਚਲਦਾ ਸੀ । ਸਭ ਨਾਲ ਮਿੱਠਾ ਬੋਲਦਾ ਸੀ । ਬਹੁਤ ਦਿਨਾਂ ਬਾਦ ਮਹਾਰਾਜ ਸਗਰ ਦੀ ਇੱਛਾ ਹੋਈ ਕਿ ਉਹ ਇਕ ਯੱਗ ਕਰੇ । (22—23) ਹੇ ਰਾਮ ! ਅਜਿਹਾ ਨਿਸ਼ਚੈ ਕਰ ਉਹ ਰਿਤਵਿਜਾਂ ਨੂੰ ਬੁਲਾ ਕੇ, ਯੱਗ ਕਰਨ ਲੱਗਾ । 24. ਬਾਲਕਾਂਡ ਦਾ ਅਠੱਤੀਵਾਂ ਸਰਗ ਸਮਾਪਤ ਹੋਇਆ ।

---

## ਉਨਤਾਲੀਵਾਂ ਸਰਗ

ਉਕਤ ਕਥਾ ਸਮਾਪਤ ਹੋਣ ਤੇ ਸ੍ਰੀ ਰਾਮਚੰਦਰ ਜੀ ਪਰਮ ਪ੍ਰੀਤੀ ਨਾਲ ਅਗਨੀ ਵਾਂਗ ਚਮਕ ਵਾਲੇ ਵਿਸ਼ਵਾਮਿੱਤਰ ਮੁਨੀ ਨੂੰ ਕਹਿਣ ਲੱਗੇ । 1. ਹੇ ਬ੍ਰਹਮਣ ! ਤੁਹਾਡਾ ਮੰਗਲ ਹੋਵੇ, ਮੈਂ ਵਿਸਥਾਰ ਨਾਲ ਇਹ ਸੁਣਨਾ ਚਾਹੁੰਦਾ ਹਾਂ ਕਿ ਮੇਰੇ ਪੂਰਵਜ ਮਹਾਰਾਜ ਸਗਰ ਨੇ ਕਿਵੇਂ ਯੱਗ ਕੀਤਾ । 2. ਇਹ ਸੁਣ ਵਿਸ਼ਵਾਮਿੱਤਰ ਜੀ ਬਹੁਤ ਖੁਸ਼ ਹੋਏ ਅਤੇ ਸ੍ਰੀ ਰਾਮਚੰਦਰ ਜੀ ਨੂੰ ਕਹਿਣ ਲੱਗੇ । 3. ਹੇ ਰਾਮ ! ਮਹਾਰਾਜ ਸਗਰ ਦਾ ਚਰਿਤਰ ਵਿਸਥਾਰ ਸਹਿਤ ਸੁਣੋ ! ਸ਼ੰਕਰ ਦੇ ਸਸੁਰ ਪਰਬਤਾਂ ਵਿਚੋਂ ਉਤਮ ਹਿਮਾਚਲ ਅਤੇ ਵਿੰਧਿਆਚਲ ਪਰਬਤ ਇਕ ਦੂਜੇ ਨੂੰ ਵੇਖਦੇ ਹਨ, (ਅਰਥਾਤ ਹਿਮਾਚਲ ਅਤੇ ਵਿੰਧਿਆਚਲ ਪਰਬਤ ਦੇ ਵਿਚ ਮੈਦਾਨ ਹੈ) ਹੇ ਪੁਰਸ਼ੋਤਮ ! ਇਨ੍ਹਾਂ ਦੋਵਾਂ ਪਰਬਤਾਂ ਦੇ ਵਿਚ ਦੀ ਧਰਤੀ ਤੇ ਮਹਾਰਾਜ ਸਗਰ ਦਾ ਯੱਗ ਹੋਇਆ ਸੀ । (4—5) ਹੇ ਰਾਮ ! ਹਿਮਾਲਯ ਅਤੇ ਵਿੰਧਿਆ ਪਰਬਤ ਦੇ ਵਿਚ ਦੀ ਧਰਤੀ ਯੱਗ ਕਾਰਜ ਲਈ ਬਹੁਤ ਉਤਮ ਹੈ । ਹੇ ਕਾਕੁਤਸਥ ! ਉਸ ਯੱਗ ਵਿਚ ਛੱਡੇ ਗਏ ਘੋੜੇ ਦੀ ਰਖਿਆ ਲਈ ਦ੍ਰਿੜ੍ਹ ਧਨੁਸ਼ਧਾਰੀ, ਮਹਾਰਥੀ ਅੰਸ਼ੁਮਾਨ ਮਹਾਰਾਜ ਸਗਰ ਦੀ ਆਗਿਆ ਨਾਲ ਮੁਕੱਰਰ ਹੋਏ । ਇਸ ਦੇ ਉਪਰੰਤ ਉਸ ਯਜਮਾਨ ਦੇ ਪਰਵ ਦਿਨ ਇੰਦਰ ਰਾਖਸ਼ ਦਾ ਰੂਪ ਬਣਾ ਕੇ ਯੱਗ ਦਾ ਘੋੜਾ ਚੁਰਾ ਲੈ ਗਏ । ਜਦ ਯੱਗ ਦਾ ਘੋੜਾ ਲੈ ਕੇ ਇੰਦਰ ਚਲੇ, ਤਦ ਰਾਮ ! ਸਭ ਰਿਤਵਿਜ ਗਣ ਰਾਜੇ ਨੂੰ ਕਹਿਣ ਲਗੇ ਕਿ, ਯੱਗ ਦਾ ਘੋੜਾ ਕੋਈ ਬਹੁਤ ਤੇਜ਼ੀ ਨਾਲ ਚੁਰਾ ਕੇ ਲੈ ਜਾ ਰਿਹਾ ਹੈ । (6—9) ਇਸ ਲਈ ਹੇ ਕਾਕੁਤਸਥ ! ਘੋੜਾ ਚੁਰਾ ਕੇ ਨੱਸਣ ਵਾਲੇ ਨੂੰ ਮਾਰ ਕੇ ਘੋੜਾ ਲਿਆਓ । ਉਸ ਯੱਗ ਵਿਚ ਰਿਤਵਿਜਾਂ ਦੇ ਇਹ ਬਚਨ ਸੁਣ ਕੇ ਰਾਜਾ ਆਪਣੇ ਸੱਠ ਹਜ਼ਾਰ ਪੁੱਤਰਾਂ ਨੂੰ ਕਹਿਣ ਲੱਗੇ ਕਿ ਹੇ ਪੁੱਤਰੋ ! ਯੱਗ ਦੇ ਘੋੜੇ ਨੂੰ ਚੁਰਾਉਣ ਵਾਲਾ ਦੁਸ਼ਟ ਰਾਖਸ਼ ਕਿਧਰੇ ਨਹੀਂ ਦਿੱਸਦਾ । ਕਿ ਉਹ ਕਿਸ ਰਸਤੇ ਘੋੜੇ ਨੂੰ ਚੁਰਾ ਕੇ ਲੈ ਗਿਆ । (10—11) ਯੱਗ ਵੱਡੇ ਵੱਡੇ ਮੰਤਰਵੇਤਾ ਮਹਾਤਮਾਵਾਂ ਰਾਹੀਂ ਕਰਾਇਆ ਜਾਂਦਾ ਹੈ, ਜਿਸ ਨਾਲ ਕਿਸੇ ਤਰ੍ਹਾਂ ਦੀ ਰੁਕਾਵਟ

ਨਾ ਪੈਦਾ ਹੋਵੇ । ਹੁਣ ਤੁਹਾਨੂੰ ਚਾਹੀਦਾ ਹੈ ਕਿ ਤੁਰਤ ਜਾ ਕੇ ਘੋੜੇ ਦਾ ਪਤਾ ਲਗਾਓ, ਤੁਹਾਡਾ ਕਲਿਆਣ ਹੋਵੇ । 12. ਸਮੁੰਦਰ ਨਾਲ ਘਿਰੀ ਹੋਈ ਜਿੰਨੀ ਧਰਤੀ ਹੈ, ਸਭ ਭਾਲੋ । ਇਕ ਇਕ ਯੋਜਨ ਖੋਜ ਕੇ ਅੱਗੇ ਵਧਣਾ । 13. ਮੇਰੀ ਆਗਿਆ ਨਾਲ ਘੋੜਾ ਚੁਰਾਉਣ ਵਾਲੇ ਨੂੰ ਖੋਜਦੇ ਹੋਏ ਤਦ ਤਾਈਂ ਧਰਤੀ ਖੋਜਦੇ ਜਾਣਾ ਜਦ ਤਾਈਂ ਘੋੜਾ ਨਾ ਦਿਸੇ । 14. ਮੈਂ ਤਾਂ ਹੁਣ ਯੱਗ ਦੀ ਦੀਕਸ਼ਾ ਲੈ ਚੁਕਾ ਹਾਂ । ਸੋ ਜਦ ਤਾਈਂ ਮੈਂ ਘੋੜੇ ਨੂੰ ਵੇਖ ਨ ਲਵਾਂ, ਤਦ ਤਾਈਂ ਅੰਸ਼ੁਮਾਨ ਅਤੇ ਉਪਾਧਿਆਂ ਸਹਿਤ, ਇਥੇ ਹੀ ਰਹਾਂਗਾ । ਜਾਓ, ਤੁਹਾਡਾ ਕਲਿਆਣ ਹੋਵੇ । 15. ਹੇ ਰਾਮ ! ਉਹ ਮਹਾਬਲੀ ਰਾਜ ਕੁਮਾਰ ਖੁਸ਼ ਹੋ ਅਤੇ ਪਿਤਾ ਦੀ ਆਗਿਆ ਪਾ ਕੇ, (ਘੋੜੇ ਅਤੇ ਘੋੜੇ ਨੂੰ ਚੁਰਾਉਣ ਵਾਲੇ ਨੂੰ) ਪ੍ਰਿਥਵੀ ਭਰ ਵਿਚ ਖੋਜਣ ਲੱਗੇ । 16. ਹੇ ਪੁਰਸ਼ੋਤਮ ! ਸਾਰੀ ਪ੍ਰਿਥਵੀ ਖੋਜਣ ਉਪਰੰਤ, ਆਪਣੇ ਵੱਜਰ ਵਾਂਗ ਨਹੁੰਆਂ ਨਾਲ ਹਰ ਇਕ ਰਾਜ ਕੁਮਾਰ ਇਕ ਇਕ ਯੋਜਨ ਪ੍ਰਿਥਵੀ ਖੋਦਣ ਲੱਗਾ । 17. ਹੇ ਰਘੁਨੰਦਨ ! ਉਸ ਸਮੇਂ ਵੱਡੇ ਵੱਡੇ ਤ੍ਰਿਸ਼ੂਲਾਂ ਅਤੇ ਮਜ਼ਬੂਤ ਹਲਾਂ ਨਾਲ ਪ੍ਰਿਥਵੀ ਖੋਦਣ ਵੇਲੇ ਪ੍ਰਿਥਵੀ ਤੇ ਹਾਹਾਕਾਰ ਮਚ ਗਿਆ । 18. ਪ੍ਰਿਥਵੀ ਖੋਦਣ ਵਿਚ ਅਨੇਕਾਂ ਨਾਗ, ਦੈਂਤ ਅਤੇ ਵੱਡੇ ਵੱਡੇ ਰਾਖਸ਼ ਮਾਰੇ ਗਏ ਅਤੇ ਅਨੇਕਾਂ ਘਾਇਲ ਹੋਏ । ਹੇ ਰਘੁਨੰਦਨ ! ਉਨ੍ਹਾਂ ਵੀਰ ਰਾਜਕੁਮਾਰਾਂ ਨੇ ਸੱਠ ਹਜ਼ਾਰ ਯੋਜਨ ਪ੍ਰਿਥਵੀ ਖੋਦ ਸੁੱਟੀ ਅਤੇ ਖੋਦਦੇ ਖੋਦਦੇ ਉਹ ਪਾਤਾਲ ਵਿਚ ਜਾ ਪੁੱਜੇ । (19—20) ਹੇ ਰਾਜਕੁਮਾਰ ਰਾਮ ! ਇਸ ਤਰ੍ਹਾਂ ਉਹ ਰਾਜਕੁਮਾਰ ਪਰਬਤਾਂ ਸਹਿਤ ਇਸ ਜੰਬੂ ਦੀਪ ਨੂੰ ਖੋਦਦੇ ਅਤੇ ਚਹੁੰ ਪਾਸੇ ਢੂੰਢਦੇ ਫਿਰਦੇ ਸਨ । 21. ਤਦ ਤਾਂ ਗੰਧਰਵ ਅਸੁਰ, ਅਤੇ ਨਾਗਾਂ ਸਹਿਤ ਸਭ ਦੇਵਤਾ ਮਨ ਹੀ ਮਨ ਘਬਰਾ ਉਠੇ, ਅਤੇ ਬ੍ਰਹਮਾ ਜੀ ਪਾਸ ਗਏ । 22. ਬ੍ਰਹਮਾ ਜੀ ਨੂੰ ਖੁਸ਼ ਕਰ, ਉਹ ਉਦਾਸ ਮਨ ਵਾਲੇ ਅਤੇ ਬਹੁਤ ਡਰੇ ਹੋਏ, ਬ੍ਰਹਮਾ ਜੀ ਨੂੰ ਕਹਿਣ ਲੱਗੇ—ਹੇ ਭਗਵਾਨ ! ਮਹਾਰਾਜ ਸਗਰ ਦੇ ਪੁੱਤਰ ਸਾਰੀ ਪ੍ਰਿਥਵੀ ਖੋਦਦੇ ਪਏ ਹਨ ਅਤੇ ਉਨ੍ਹਾਂ ਲੋਕਾਂ ਨੇ ਅਨੇਕਾਂ ਸਿੱਧਾਂ ਤੇ ਜਲ-ਵਾਸੀਆਂ ਨੂੰ ਮਾਰ ਸੁਟਿਆ ਹੈ । (23—24) ਸਗਰ ਦੇ ਪੁੱਤਰਾਂ ਦੇ ਸਾਹਮਣੇ ਜਿਹੜਾ ਆ ਜਾਂਦਾ ਹੈ, ਉਸ ਨੂੰ ਉਹ ਇਹ ਕਹਿ ਕੇ ਮਾਰ ਸੁਟਦੇ ਹਨ ਕਿ ਸਾਡੇ ਯੱਗ ਦੇ ਘੋੜੇ ਦਾ ਚੋਰ ਇਹੋ ਹੈ, ਇਹੋ ਸਾਡਾ ਘੋੜਾ ਚੁਰਾ ਕੇ ਲੈ ਗਿਆ ਹੈ । 25. ਬਾਲਕਾਂਡ ਦਾ ਉਨਤਾਲੀਵਾਂ ਸਰਗ ਸਮਾਪਤ ਹੋਇਆ ।

---

## ਚਾਲੀਵਾਂ ਸਰਗ

ਦੇਵਤਿਆਂ ਦੇ ਇਹ ਬਚਨ ਸੁਣ ਕੇ, ਬ੍ਰਹਮਾ ਜੀ ਸਗਰ ਦੇ ਸੌ ਪੁੱਤਰਾਂ ਤੋਂ (ਜਿਨ੍ਹਾਂ ਦੇ ਸਿਰ ਤੇ ਕਾਲ ਖੇਡ਼ ਰਿਹਾ ਸੀ) ਡਰੇ ਹੋਏ ਦੇਵਤਿਆਂ ਨੂੰ ਕਹਿਣ ਲੱਗੇ—ਹੇ ਦੇਵਤਾਗਣ ! ਇਹ ਸਾਰੀ ਧਰਤੀ ਭਗਵਾਨ ਲਕਸ਼ਮੀ ਪਤੀ ਦੀ ਰਾਣੀ ਹੈ ਜਿਨ੍ਹਾਂ ਭਗਵਾਨ ਵਾਸੁਦੇਵ ਦੀ ਹੈ, ਉਹ ਹੀ ਕਪਿਲ ਦੇ ਰੂਪ ਵਿਚ ਲਗਾਤਾਰ ਇਸ ਧਰਤੀ ਨੂੰ ਧਾਰਨ ਕਰਦੇ ਹਨ । ਉਹ ਸਾਰੇ ਰਾਜਕੁਮਾਰ ਉਨ੍ਹਾਂ ਕਪਿਲ ਦੇ ਗੁੱਸੇ ਨਾਲ ਸੜ ਜਾਣਗੇ । ਇਹ ਪ੍ਰਿਥਵੀ ਤਾਂ ਸਨਾਤਨ ਹੈ ।

ਨਿਸ਼ਚੈ ਹੀ ਇਸ ਦਾ ਨਾਸ ਨਹੀਂ ਹੋ ਸਕਦਾ। (1—3) ਜਲਦੀ ਹੀ ਨਾਸ਼ਵਾਨ ਸਗਰ ਦੇ ਪੁੱਤਰਾਂ ਦਾ ਨਾਸ ਹੋਵੇਗਾ ; ਇਸ ਲਈ ਤੁਸੀਂ ਚਿੰਤਾ ਨ ਕਰੋ। ਬ੍ਰਹਮਾ ਜੀ ਦੇ ਇਹ ਬਚਨ ਸੁਣ ਤੇਤੀ ਸੌ ਦੇਵਤੇ ਬਹੁਤ ਖੁਸ਼ ਹੋਏ ਤੇ ਜਿੱਥੋਂ ਆਏ ਸਨ ਉਥੇ ਵਾਪਸ ਚਲੇ ਗਏ। ਇਧਰ ਪ੍ਰਿਥਵੀ ਖੋਦਣ ਵਾਲੇ ਸਗਰ ਦੇ ਪੁੱਤਰਾਂ ਦਾ ਪ੍ਰਿਥਵੀ ਖੋਦਣ ਦਾ ਹਾਹਾਕਾਰ ਵੱਜਰਪਾਤ ਵਾਂਗ ਹੋਇਆ। ਉਹ ਸਾਰੀ ਧਰਤੀ ਨੂੰ ਖੋਦ ਕੇ ਅਤੇ ਉਸ ਦੀ ਪਰਕਰਮਾ ਕਰ ਆਪਣੇ ਪਿਤਾ ਨੂੰ ਜਾ ਕੇ ਕਹਿਣ ਲੱਗੇ ਕਿ ਅਸਾਂ ਸਾਰੀ ਧਰਤੀ ਛਾਣ ਮਾਰੀ ਹੈ। ਦੇਵ, ਰਾਖਸ਼, ਪਿਸ਼ਾਚ ਅਤੇ ਨਾਗ ਆਦਿ ਜਿਹੜੇ ਸਾਨੂੰ ਮਿਲੇ ਉਨ੍ਹਾਂ ਨੂੰ ਮਾਰ ਸੁਟਿਆ ਹੈ ; ਪਰ ਸਾਨੂੰ ਨ ਤਾਂ ਯੱਗ ਦਾ ਘੋੜਾ ਹੀ ਮਿਲਿਆ ਹੈ ਅਤੇ ਨ ਉਸ ਦੇ ਚੁਰਾਉਣ ਵਾਲੇ ਦਾ ਪਤਾ ਲਗਿਆ ਹੈ। ਤੁਹਾਡਾ ਭਲਾ ਹੋਵੇ। ਹੁਣ ਅਸੀਂ ਕੀ ਕਰੀਏ ? ਇਸ ਬਾਰੇ ਤੁਸੀਂ ਹੀ ਕੋਈ ਉਪਾ ਸੋਚ ਕੇ ਦੱਸੋ। ਰਾਜਕੁਮਾਰਾਂ ਦੀ ਇਹ ਗੱਲ ਸੁਣ ਕੇ ਰਾਜੇ ਸਗਰ ਨੇ ਹੇ ਰਾਮ ! ਗੁੱਸੇ ਹੋ ਕੇ ਉਨ੍ਹਾਂ ਨੂੰ ਕਿਹਾ— ਜਾਓ ਅਤੇ ਦੁਬਾਰਾ ਪ੍ਰਿਥਵੀ ਖੋਦੋ। (4—10) ਅਤੇ ਘੋੜਾ ਚੁਰਾਉਣ ਵਾਲੇ ਨੂੰ ਪਕੜ ਕੇ ਅਤੇ ਕਾਮਯਾਬ ਹੋ ਕੇ ਹੀ ਵਾਪਸ ਆਉਣਾ। ਮਹਾਰਾਜ ਸਗਰ ਦੀ ਇਸ ਆਗਿਆ ਦੇ ਅਨੁਸਾਰ ਉਹ ਸੱਠ ਹਜ਼ਾਰ ਰਾਜਕੁਮਾਰ ਰਸਾਤਲ ਵਲ ਨੱਸੇ ਅਤੇ ਖੋਦਦੇ ਖੋਦਦੇ ਉਨ੍ਹਾਂ ਉਸ ਪਰਬਤ ਦੀ ਸ਼ਕਲ ਵਾਲੇ ਵਿਰੂਪਾਕਸ਼ ਦਿੱਗਜ ਨੂੰ ਵੇਖਿਆ, ਜਿਸ ਨੇ ਪ੍ਰਿਥਵੀ ਮੰਡਲ ਨੂੰ ਧਾਰਨ ਕੀਤਾ ਹੋਇਆ ਸੀ। ਹੇ ਰਘੁਨੰਦਨ ! ਪਰਬਤ ਸਹਿਤ ਉਸ ਪਾਸੇ ਦੀ ਸਾਰੀ ਪ੍ਰਿਥਵੀ ਨੂੰ ਮਹਾਰਾਜ ਵਿਰੂਪਾਕਸ਼ ਆਪਣੇ ਸਿਰ ਤੇ ਧਾਰਣ ਕੀਤੀ ਰੱਖਦਾ ਹੈ। ਜਦ ਕਦੀ ਉਹ ਮਹਾਰਾਜ ਥੱਕ ਜਾਂਦਾ ਹੈ ਤਦ ਦਮ ਲੈਣ ਲੱਗਦਾ ਹੈ ਤੇ ਆਪਣਾ ਸਿਰ ਹਿਲਾਉਂਦਾ ਹੈ, ਤਾਂ ਹੀ ਪ੍ਰਿਥਵੀ ਡੋਲਦੀ ਹੈ ਅਤੇ ਭੁਚਾਲ ਆਉਂਦਾ ਹੈ। ਰਾਜਕੁਮਾਰ ਦਿਗਪਾਲ ਗਜੇਂਦ੍ਰ ਦੀ ਪਰਕਰਮਾ ਕਰ ਅਤੇ ਪੂਜਨ ਕਰਕੇ, ਹੇ ਰਾਮ ! ਉਹ ਰਸਾਤਲ ਖੋਦਦੇ ਹੋਏ ਅੱਗੇ ਵਧੇ ਅਤੇ ਪੂਰਬ ਦਿਸ਼ਾ ਨੂੰ ਖੋਦਕੇ, ਉਹ ਦੱਖਣ ਦਿਸ਼ਾ ਨੂੰ ਮੁੜ ਖੋਦਣ ਲੱਗੇ। (11—16) ਦੱਖਣ ਦਿਸ਼ਾ ਵਿਚ ਵੀ ਉਨ੍ਹਾਂ ਵੱਡੇ ਵਿਸ਼ਾਲ ਪਰਬਤ ਵਾਂਗ ਡੀਲਡੌਲ ਵਾਲੇ ਦਿੱਗਜ ਮਹਾਂਪਦਮ ਨੂੰ ਵੇਖਿਆ। 17. ਉਸ ਨੂੰ ਆਪਣੇ ਸਿਰ ਤੇ ਉਸ ਪਾਸੇ ਦੀ ਪ੍ਰਿਥਵੀ ਨੂੰ ਰਖੇ ਹੋਏ ਵੇਖ ਕੇ, ਉਹ ਲੋਕੀਂ ਬੜੇ ਹੈਰਾਨ ਹੋਏ। ਮਹਾਰਾਜ ਸਗਰ ਦੇ ਪੁੱਤਰਾਂ ਨੇ ਉਸ ਦੀ ਵੀ ਪਰਕਰਮਾ ਕੀਤੀ। 18. ਅਤੇ ਸੱਠ ਦੇ ਸੱਠ ਹਜ਼ਾਰ ਪੁੱਤਰ (ਉਸ ਦਿਸ਼ਾ ਨੂੰ ਛੱਡ ਕੇ) ਪੱਛਮ ਦਿਸ਼ਾ ਦੀ ਭੂਮੀ ਨੂੰ ਖੋਦਣ ਲੱਗੇ। ਪੱਛਮ ਦਿਸ਼ਾ ਵਿਚ ਵੀ ਇਕ ਵੱਡੇ ਪਹਾੜ ਵਾਂਗ ਸੋਮਨਸ ਨਾਂ ਦੇ ਦਿੱਗਜ ਨੂੰ ਉਨ੍ਹਾਂ ਮਹਾਬਲੀ ਰਾਜਕੁਮਾਰਾਂ ਨੇ ਵੇਖਿਆ। ਉਨ੍ਹਾਂ ਲੋਕਾਂ ਨੇ ਉਸ ਦੀ ਪ੍ਰਦਖਣਾ ਕੀਤੀ ਅਤੇ ਉਸ ਤੋਂ ਵੀ ਖ਼ੈਰ ਖ਼ਰੀਅਤ ਪੁੱਛੀ। (19—20) ਹੇ ਰਘੁਨੰਦਨ ! ਉਸ ਉਪਰੰਤ ਉਨ੍ਹਾਂ ਲੋਕਾਂ ਨੇ ਉਤਰ ਦਿਸ਼ਾ ਦੀ ਭੂਮੀ ਨੂੰ ਖੋਦਣ ਤੇ ਬਰਫ਼ ਵਾਂਗ ਸਫੈਦ ਰੰਗ ਦਾ ਭਦ੍ਰ ਨਾਂ ਦਾ ਵੱਡੇ ਡੀਲਡੌਲ ਦਾ ਦਿੱਗਜ ਵੇਖਿਆ, ਜਿਸ ਨੇ ਉਸ ਦਿਸ਼ਾ ਦੀ ਭੂਮੀ ਨੂੰ ਧਾਰਨ ਕੀਤਾ ਹੋਇਆ ਸੀ। ਉਸ ਦੀ ਵੀ ਪ੍ਰਦਖਣਾ ਕਰ ਸੱਠ ਦੇ ਸੱਠ ਹਜ਼ਾਰ ਰਾਜਕੁਮਾਰ ਪ੍ਰਿਥਵੀ ਖੋਦਦੇ ਹੋਏ ਅਗੇ ਵਧੇ ਅਤੇ ਪ੍ਰਸਿੱਧ ਦਸ਼ਾ ਈਸ਼ਾਨ ਵਿਚ ਜਾ ਕੇ ਬਹੁਤ ਗੁੱਸੇ ਨਾਲ ਪ੍ਰਿਥਵੀ ਖੋਦਣ ਲੱਗੇ। ਉਨ੍ਹਾਂ ਸਭ ਨੇ ਉਥੇ ਸਨਾਤਨ ਵਾਸੁਦੇਵ ਕਪਿਲ ਦੇਵ ਨੂੰ ਵੇਖਿਆ ਅਤੇ ਉਨ੍ਹਾਂ ਦੇ ਨੇੜੇ ਹੀ ਚਰਦੇ ਹੋਏ ਆਪਣੇ ਯੱਗ ਦੇ ਘੋੜੇ ਨੂੰ ਵੇਖਿਆ। (21—25) ਹੇ ਰਾਮ ! ਉਹ

ਸਭ ਘੋੜੇ ਨੂੰ ਵੇਖ ਕੇ ਬਹੁਤ ਖੁਸ਼ ਹੋਏ ਅਤੇ ਕਪਿਲ ਦੇਵ ਨੂੰ ਉਸ ਘੋੜੇ ਦਾ ਚੁਰਾਉਣ ਵਾਲਾ ਸਮਝ ਕੇ ਅਤੇ ਬਹੁਤ ਗੁੱਸੇ ਹੋ, ਉਹ ਉਨ੍ਹਾਂ ਨੂੰ ਮਾਰਨ ਲਈ ਹਲ, ਕੁਦਾਲ, ਦਰਖ਼ਤ ਅਤੇ ਪੱਥਰ ਲੈ ਕੇ ਉਨ੍ਹਾਂ ਵਲ ਦੌੜੇ ਅਤੇ ਗੁੱਸੇ ਨਾਲ ਕਹਿਣ ਲਗੇ—ਠਹਿਰ ਠਹਿਰ, (ਅਰਥਾਤ ਠਹਿਰੋ ਅਸੀਂ ਤੁਹਾਨੂੰ ਘੋੜਾ ਚੁਰਾਉਣ ਦਾ ਮਜ਼ਾ ਚਖਾਉਂਦੇ ਹਾਂ) ਤੂੰ ਹੀ ਸਾਡੇ ਯੱਗ ਦੇ ਘੋੜੇ ਦਾ ਚੋਰ ਹੈਂ। ਤੂੰ ਬਹੁਤ ਮੰਦ ਬੁੱਧੀ ਵਾਲਾ ਹੈਂ ! ਵੇਖ ! ਅਸੀਂ ਸਭ ਮਹਾਰਾਜ ਸਗਰ ਦੇ ਪੁੱਤਰ ਆ ਪੁੱਜੇ ਹਾਂ। ਹੇ ਰਘੁਨੰਦਨ ! ਸਗਰ ਦੇ ਪੁੱਤਰਾਂ ਦੀਆਂ ਇਹ ਗੱਲਾਂ ਸੁਣ, ਕਪਿਲ ਦੇਵ ਬਹੁਤ ਗੁੱਸੇ ਹੋਏ ਅਤੇ "ਹੁੰਕਾਰ" ਸ਼ਬਦ ਕੀਤਾ। (26—29) ਹੇ ਰਾਮ ! ਉਸ "ਹੁੰਕਾਰ" ਸ਼ਬਦ ਨਾਲ ਹੀ ਉਨ੍ਹਾਂ ਬਹੁਤ ਪ੍ਰਭਾਵਸ਼ਾਲੀ ਮਹਾਤਮਾ ਕਪਿਲ ਨੇ ਉਨ੍ਹਾਂ ਸਾਰੇ ਸਗਰ ਦੇ ਪੁੱਤਰਾਂ ਨੂੰ ਜਲਾ ਕੇ ਰਾਖ ਦਾ ਢੇਰ ਬਣਾ ਦਿੱਤਾ। 30. ਬਾਲਕਾਂਡ ਦਾ ਚਾਲੀਵਾਂ ਸਰਗ ਸਮਾਪਤ ਹੋਇਆ।

---

## ਇਕਤਾਲੀਵਾਂ ਸਰਗ

ਹੇ ਰਾਮ ਚੰਦਰ ! ਜਦ ਮਹਾਰਾਜ ਸਗਰ ਨੇ ਵੇਖਿਆ ਕਿ ਉਨ੍ਹਾਂ ਰਾਜਕੁਮਾਰਾਂ ਨੂੰ ਗਏ ਬਹੁਤ ਦਿਨ ਬੀਤ ਗਏ ਅਤੇ ਉਹ ਵਾਪਸ ਨਹੀਂ ਆਏ ਤਦ ਆਪਣੇ ਤੇਜੱਸਵੀ ਪੋਤੇ ਅੰਸ਼ੁਮਾਨ ਨੂੰ ਕਿਹਾ ਹੇ ਪੁੱਤਰ ! ਤੂੰ ਸੂਰਵੀਰ ਹੈਂ, ਵਿਦਵਾਨ ਹੈਂ ਅਤੇ ਆਪਣੇ ਪੂਰਵਜਾਂ ਵਾਂਗ ਤੇਜੱਸਵੀ ਵੀ ਹੈਂ, ਜਾ ਕੇ ਆਪਣੇ ਚਾਚਿਆਂ ਦਾ ਅਤੇ ਘੋੜਾ ਚੁਰਾਉਣ ਵਾਲੇ ਦਾ ਪਤਾ ਲਗਾਓ। (1—2) ਇਸ ਧਰਤੀ ਦੇ ਅੰਦਰ ਖੁੱਡਾਂ ਵਿਚ ਵੱਡੇ ਵੱਡੇ ਪਰਾਕ੍ਰਮੀ ਜੀਵਧਾਰੀ ਰਹਿੰਦੇ ਹਨ। ਇਸ ਲਈ ਉਨ੍ਹਾਂ ਨੂੰ ਹਰਾਉਣ ਲਈ ਤਲਵਾਰ ਅਤੇ ਧਨੁਸ਼ ਨੂੰ ਪਾਸ ਹੀ ਰੱਖੋ। 3. ਜਿਹੜੇ ਬੰਦਨਾ ਕਰਨ-ਯੋਗ ਪੁਰਸ਼ ਮਿਲਣ, ਉਨ੍ਹਾਂ ਨੂੰ ਪ੍ਰਣਾਮ ਕਰਨਾ ਜਿਹੜੇ ਤੁਹਾਡੇ ਰਸਤੇ ਵਿਚ ਰੁਕਾਵਟ ਪਾਉਣ ਉਨ੍ਹਾਂ ਨੂੰ ਮਾਰ ਦੇਣਾ। ਅਜਿਹਾ ਕਰਦੇ ਹੋਏ ਕਾਮਯਾਬੀ ਪ੍ਰਾਪਤ ਕਰ ਕੇ ਵਾਪਿਸ ਆਉਣਾ, ਆ ਕੇ ਮੇਰੇ ਯੱਗ ਨੂੰ ਪੂਰਾ ਕਰਾਉਣਾ। 4. ਆਪਣੇ ਬਾਬੇ (ਦਾਦੇ) ਦੇ ਇਸ ਤਰ੍ਹਾਂ ਨਾਲ ਸਮਝਾਉਣ ਤੇ ਅਤੇ ਧਨੁਸ਼ ਬਾਣ ਤੇ ਤਲਵਾਰ ਨੂੰ ਲੈ, ਅੰਸ਼ੁਮਾਨ ਤੁਰਤ ਚੱਲ ਪਿਆ। 5. ਮਹਾਰਾਜ ਦੀ ਆਗਿਆ ਅਨੁਸਾਰ ਉਹ ਉਸ ਰਸਤੇ ਤੇ ਜਾ ਪੁੱਜਾ ਜਿਸ ਨੂੰ ਉਸ ਦੇ ਚਾਚਿਆਂ ਨੇ ਪੁੱਟਿਆ ਸੀ ਅਤੇ ਉਸ ਰਸਤੇ ਰਾਹੀਂ ਉਹ ਪਾਤਾਲ ਵਿਚ ਜਾ ਪੁੱਜਾ। 6. ਦੇਵ, ਦਾਨਵ, ਯਕਸ਼, ਰਾਖ਼ਸ਼, ਪਿਸ਼ਾਚ ਅਤੇ ਨਾਗ—ਰਸਤੇ ਵਿਚ ਜਿਹੜਾ ਮਿਲਦਾ ਗਿਆ ਉਹੋ ਇਸ ਦਾ ਆਦਰ ਕਰਦਾ। ਜਾਂਦੇ ਜਾਂਦੇ ਮਹਾਤੇਜੱਸਵੀ ਅੰਸ਼ੁਮਾਨ ਨੇ ਇਕ ਦਿੱਗਜ ਨੂੰ ਵੇਖਿਆ। ਉਸ ਦੀ ਪਰਕ੍ਰਮਾ ਕਰ ਅਤੇ ਉਸ ਨਾਲ ਸ਼ਿਸ਼ਟਾਚਾਰ ਦੀਆਂ ਗੱਲਾਂ ਕਰ ਅਰਥਾਤ ਖ਼ੈਰ ਖ਼ਰੀਅਤ ਪੁੱਛ ਕੇ, ਅੰਸ਼ੁਮਾਨ ਨੇ ਦਿੱਗਜ ਤੋਂ ਆਪਣੇ ਚਾਚਿਆਂ ਦਾ ਅਤੇ ਘੋੜੇ ਨੂੰ ਚੁਰਾਉਣ ਵਾਲੇ ਦਾ ਹਾਲ ਪੁੱਛਿਆ। (7—8) ਦਿੱਗਜ ਨੇ ਜਵਾਬ ਵਿਚ ਕਿਹਾ ਕਿ ਹੇ ਅਸਮੰਜਸ ਦੇ ਪੁੱਤਰ ਅੰਸ਼ੁਮਾਨ, ਤੁਸੀਂ ਆਪਣੇ ਕਾਰਜ ਵਿਚ ਸਫਲਤਾ ਪ੍ਰਾਪਤ ਕਰ ਕੇ ਛੇਤੀ ਹੀ ਘੋੜਾ ਲੈ ਕੇ

ਵਾਪਿਸ ਆਓਗੇ । 9. ਉਸ ਦਿੱਗਜ ਦੇ ਇਹ ਬਚਨ ਸੁਣ, ਅੰਸ਼ੁਮਾਨ ਅੱਗੇ ਵਧਿਆ ਅਤੇ ਕ੍ਰਮਵਾਰ ਬਾਕੀ ਦੇ ਦਿੱਗਜਾਂ ਤੋਂ ਵੀ ਉਸੇ ਤਰ੍ਹਾਂ ਪੁੱਛਿਆ । ਉਨ੍ਹਾਂ ਸਭ ਦਿੱਗਜਾਂ ਨੇ ਗੱਲ ਕਰਨ ਵਿਚ ਹੋਸ਼ਿਆਰ ਅੰਸ਼ੁਮਾਨ ਰਾਹੀਂ ਪੂਜੇ ਜਾਣ ਤੇ, ਉਹੋ ਗੱਲ ਕਹੀ ਅਰਥਾਤ ਅੱਗੇ ਵਧਦੇ ਜਾਓ । (10—11) ਉਨ੍ਹਾਂ ਦੇ ਇਸ ਤਰ੍ਹਾਂ ਦੇ ਬਚਨ ਸੁਣ, ਅੰਸ਼ੁਮਾਨ ਛੇਤੀ ਉਥੇ ਪੁੱਜ ਗਿਆ, ਜਿੱਥੇ ਸਗਰ ਦੇ ਪੁੱਤਰਾਂ ਅਤੇ ਉਸ ਦੇ ਚਾਚਿਆਂ ਦੇ ਭਸਮ ਹੋਏ ਸ਼ਰੀਰ ਦੀ ਰਾਖ ਦੀ ਢੇਰੀ ਪਈ ਹੋਈ ਸੀ । 12. ਅੰਸ਼ੁਮਾਨ ਉਸ ਨੂੰ ਵੇਖ ਕੇ ਬਹੁਤ ਦੁਖੀ ਹੋਇਆ ਅਤੇ ਉਨ੍ਹਾਂ ਦੀ ਮੌਤ ਤੇ ਦੁਖੀ ਹੋ ਰੋਣ ਲੱਗਾ । 13. ਦੁਖੀ ਅੰਸ਼ੁਮਾਨ ਨੇ ਨੇੜੇ ਹੀ ਯੱਗ ਦੇ ਘੋੜੇ ਨੂੰ ਚਰਦਿਆਂ ਵੇਖਿਆ। 14. ਅੰਸ਼ੁਮਾਨ ਨੇ ਮਰੇ ਹੋਏ ਰਾਜਕੁਮਾਰਾਂ ਦਾ ਤਰਪਣ ਕਰਨਾ ਚਾਹਿਆ । ਪਰ ਖੋਜਣ ਤੇ ਵੀ ਉਥੇ ਕਿਧਰੇ ਕੋਈ ਤਾਲਾਬ ਆਦਿ ਨਾ ਦਿਸਿਆ । 15. ਸ੍ਰੀ ਰਾਮ ! ਤਦ ਉਸ ਦੂਰ ਤਕ ਨਜ਼ਰ ਦੌੜਾ ਕੇ ਵੇਖਿਆ ਤਾਂ ਉਸ ਨੂੰ ਆਪਣੇ ਚਾਚਿਆਂ ਦੇ ਮਾਮੇ ਹਵਾ ਵਾਂਗ ਵੇਗ ਵਾਲੇ ਪੰਛੀ ਦੇ ਰਾਜੇ ਗਰੁੜ ਜੀ ਦਿੱਸੇ । 16. ਉਨ੍ਹਾਂ ਨੇ ਅੰਸ਼ੁਮਾਨ ਨੂੰ ਕਿਹਾ—ਤੁਸੀਂ ਦੁਖੀ ਨਾ ਹੋਵੋ ! ਕਿਉਂ ਜੋ ਇਨ੍ਹਾਂ ਦਾ ਮਾਰਿਆ ਜਾਣਾ ਲੋਕ ਸੰਮਤ ਸੀ । ਇਨ੍ਹਾਂ ਸਭ ਨੂੰ ਬਹੁਤ ਪ੍ਰਭਾਵਸ਼ਾਲੀ ਮਹਾਤਮਾ ਕਪਿਲ ਨੇ ਭਸਮ ਕੀਤਾ ਹੈ । ਹੇ ਬੁੱਧੀਮਾਨ ! ਇਨ੍ਹਾਂ ਨੂੰ ਲੌਕਿਕ (ਸਾਧਾਰਣ) ਜਲ ਦਾਨ ਦੇਣਾ ਠੀਕ ਨਹੀਂ । ਅਰਥਾਤ ਖੂਹ, ਤਾਲਾਬ ਆਦਿ ਦੇ ਸਾਧਾਰਣ ਜਲ ਨਾਲ ਇਨ੍ਹਾਂ ਦਾ ਤਰਪਣ ਨਾ ਕਰੋ । (17—18) ਹੇ ਨਰ ਸ੍ਰੇਸ਼ਠ ! ਹਿਮਾਲਯ ਦੀ ਜੇਠੀ ਧੀ ਗੰਗਾ ਨਦੀ ਦੇ ਪਾਣੀ ਨਾਲ ਆਪਣੇ ਪਿਤਰਾਂ ਦਾ ਤਰਪਣ ਕਰੋ । 19. ਜਦ ਸੰਸਾਰ ਨੂੰ ਪਵਿੱਤਰ ਕਰਨ ਵਾਲੀ ਗੰਗਾ ਦੇ ਜਲ ਨਾਲ ਇਨ੍ਹਾਂ ਦੀ ਭਸਮ (ਰਾਖ) ਤਰ ਹੋਵੇਗੀ (ਅਰਥਾਤ ਨਿਰੇ ਤਰਪਣ ਨਾਲ ਹੀ ਕੰਮ ਨਹੀਂ ਚਲੇਗਾ ।) ਤਦ ਸੱਠ ਹਜ਼ਾਰ ਰਾਜਕੁਮਾਰ ਸੁਰਗਵਾਸੀ ਹੋਣਗੇ । ਹੇ ਮਹਾਂਭਾਗ ! ਹੇ ਪੁਰਸ਼ੋਤਮ ! ਤੁਸੀਂ ਘੋੜਾ ਲੈ ਕੇ ਵਾਪਿਸ ਚਲੇ ਜਾਓ । (20—21) ਅਤੇ ਆਪਣੇ ਬਾਬੇ (ਦਾਦੇ) ਦਾ ਯੱਗ ਪੂਰਾ ਕਰਵਾਓ । ਬਹੁਤ ਪਰਾਕ੍ਰਮੀ ਅਤੇ ਯਸ਼ਵਾਲੇ ਅੰਸ਼ੁਮਾਨ ਗਰੁੜ ਜੀ ਦੀਆਂ ਇਹ ਗੱਲਾਂ ਸੁਣ ਤੁਰਤ ਘੋੜਾ ਲੈ ਕੇ ਵਾਪਿਸ ਆ ਗਿਆ । ਯੱਗ ਦੀ ਦੀਕਸ਼ਾ ਲੈਣ ਵਾਲੇ ਮਹਾਰਾਜ ਸਗਰ ਦੇ ਪਾਸ ਜਾ ਕੇ ਉਨ੍ਹਾਂ ਨੂੰ ਗਰੁੜ ਜੀ ਦੀਆਂ ਕਹੀਆਂ ਹੋਈਆਂ ਗੱਲਾਂ ਦੱਸੀਆਂ । ਅੰਸ਼ੁਮਾਨ ਦੀਆਂ ਉਨ੍ਹਾਂ ਗੱਲਾਂ ਨੂੰ ਸੁਣ, ਮਹਾਰਾਜ ਸਗਰ ਬਹੁਤ ਦੁਖੀ ਹੋਏ । (22—24) ਉਸ ਉਪਰੰਤ ਉਨ੍ਹਾਂ ਵਿਧਿ ਅਨੁਸਾਰ ਯੱਗ ਪੂਰਾ ਕੀਤਾ ਅਤੇ ਆਪਣੀ ਰਾਜਧਾਨੀ ਨੂੰ ਪਰਤ ਆਏ ਅਤੇ ਬਹੁਤ ਸੋਚਣ ਤੇ ਵੀ ਮਹਾਰਾਜ ਸਗਰ ਨੂੰ ਗੰਗਾ ਜੀ ਨੂੰ ਲਿਆਉਣ ਦਾ ਕੋਈ ਉਪਾ ਨਾ ਸੁਝਿਆ । 25. ਬਹੁਤ ਸਮੇਂ ਤਕ ਸੋਚਣ ਤੇ ਵੀ ਉਸ ਸਬੰਧ ਵਿਚ ਮਹਾਰਾਜ ਸਗਰ ਕੁਝ ਵੀ ਨਾ ਨਿਸ਼ਚੇ ਕਰ ਸਕੇ, ਅਤੇ ਅੰਤ ਵਿਚ ਤੇਤੀ ਹਜ਼ਾਰ ਵਰ੍ਹਿਆਂ ਤਕ ਰਾਜ ਕਰ ਕੇ ਉਹ ਸੁਰਗਵਾਸੀ ਹੋਏ । 26. ਬਾਲ ਕਾਂਡ ਦਾ ਇਕਤਾਲੀਵਾਂ ਸਰਗ ਸਮਾਪਤ ਹੋਇਆ ।

———

# ਬਤਾਲੀਵਾਂ ਸਰਗ

ਮਹਾਰਾਜ ਸਗਰ ਦੇ ਸੁਰਗਵਾਸੀ ਹੋ ਜਾਣ ਤੇ, ਮੰਤਰੀਆਂ ਵੱਡੇ ਧਰਮਾਤਮਾ ਮਹਾਰਾਜ ਅਸ਼ੁਮਾਨ ਨੂੰ ਰਾਜ ਗੱਦੀ ਤੇ ਬਿਠਾਇਆ । 1. ਹੇ ਰਘੁਨੰਦਨ ! ਮਹਾਰਾਜ ਅੰਸ਼ੁਮਾਨ ਬੜੇ ਪਰਤਾਪੀ ਰਾਜਾ ਹੋਏ । ਉਨ੍ਹਾਂ ਦੇ ਪੁੱਤਰ ਸੰਸਾਰ ਪ੍ਰਸਿੱਧ ਮਹਾਰਾਜ ਦਲੀਪ ਹੋਏ । ਮਹਾਰਾਜ ਅੰਸ਼ੁਮਾਨ ਨੇ ਆਪਣੇ ਪੁਤਰ ਦਲੀਪ ਨੂੰ ਰਾਜ ਗੱਦੀ ਤੇ ਬਿਠਾ ਕੇ, ਆਪ ਹਿਮਾਲਯ ਦੇ ਸਿਖਰ (ਚੋਟੀ) ਤੇ ਜਾ ਕੇ ਕਠੋਰ ਤਪ ਕਰਨ ਲੱਗੇ । (2—3) ਅੰਤ ਵਿਚ ਬੱਤੀ ਹਜ਼ਾਰ ਵਰ੍ਹੇ ਤਪ ਕਰਨ ਬਾਅਦ ਉਹ ਮਹਾਰਾਜ ਅੰਸ਼ੁਮਾਨ ਵੀ ਸੁਰਗਵਾਸੀ ਹੋਏ (ਪਰ ਗੰਗਾ ਨਾ ਆਈ) । 4. ਮਹਾਰਾਜ ਦਲੀਪ ਆਪਣੇ ਦਾਦਿਆਂ ਦੀ ਮੌਤ ਦਾ ਹਾਲ ਸੁਣ ਕੇ ਬਹੁਤ ਦੁਖੀ ਹੋਏ ਪਰ ਕੁਝ ਵੀ ਉਪਾ ਨਾ ਸੋਚ ਸਕੇ । 5. ਉਹ ਰੋਜ਼ ਹੀ ਸੋਚਿਆ ਕਰਦੇ ਕਿ ਗੰਗਾ ਜੀ ਨੂੰ ਕਿਵੇਂ ਲਿਆਇਆ ਜਾਵੇ, ਅਤੇ ਦਾਦਿਆਂ ਦੀ ਉਸ ਦੇ ਜਲ (ਪਾਣੀ) ਨਾਲ ਜਲ-ਕਿਰਿਆ (ਤਰਪਣ) ਕਿਵੇਂ ਕੀਤੀ ਜਾਵੇ ਅਤੇ ਅਸੀਂ ਉਨ੍ਹਾਂ ਦਾ ਕਿਵੇਂ ਉਧਾਰ ਕਰੀਏ । 6. ਧਰਮਾਤਮਾ ਸੁਪ੍ਰਸਿੱਧ ਮਹਾਰਾਜ ਦਲੀਪ ਨਿਤ ਅਜਿਹਾ ਸੋਚਿਆ ਕਰਦੇ, ਕਿ ਏਨੇ ਵਿਚ ਉਨ੍ਹਾਂ ਦੇ ਬਹੁਤ ਧਰਮਵਾਨ ਭਗੀਰਥ ਨਾਂ ਦਾ ਪੁੱਤਰ ਪੈਦਾ ਹੋਇਆ । 7. ਮਹਾਰਾਜ ਦਲੀਪ ਨੇ ਬਹੁਤ ਯੱਗ ਕੀਤੇ ਅਤੇ ਤੀਹ ਹਜ਼ਾਰ ਵਰ੍ਹੇ ਰਾਜ ਵੀ ਕੀਤਾ । 8. ਮਹਾਰਾਜ ਵੀ ਪਿਤਰਾਂ ਦੇ ਉਧਾਰ ਲਈ ਚਿੰਤਾਵਾਨ ਸਨ ਕਿ ਏਨੇ ਵਿਚ ਦਲੀਪ ਬੀਮਾਰ ਹੋ ਗਏ ਅਤੇ ਮਰ ਗਏ । 9. ਆਪਣੇ ਪੁੰਨ ਵਾਲੇ ਕੰਮਾਂ ਦੇ ਸਦਕੇ ਮਹਾਰਾਜ ਦਲੀਪ ਵੀ ਸੁਰਗ ਨੂੰ ਗਏ ਅਤੇ ਆਪਣੇ ਸਾਹਮਣੇ ਹੀ ਮਹਾਰਾਜ ਨੇ ਆਪਣੇ ਪੁੱਤਰ ਭਗੀਰਥ ਨੂੰ ਰਾਜ ਗੱਦੀ ਤੇ ਬਿਠਾਇਆ ਸੀ । 10. ਹੇ ਰਘੁਨੰਦਨ ! ਮਹਾਰਾਜ ਦਿਲੀਪ ਦੇ ਪੁੱਤਰ ਮਹਾਰਾਜ ਭਗੀਰਥ ਬਹੁਤ ਧਰਮਾਤਮਾ ਰਾਜਰਿਸ਼ੀ ਸਨ ਅਤੇ ਨਿਰ ਸੰਤਾਨ ਹੋਣ ਕਰ ਕੇ ਉਹ ਸੰਤਾਨ ਹੋਣ ਦੀ ਇੱਛਾ ਕਰਦੇ ਸਨ । 11. ਹੇ ਰਘੁਨੰਦਨ ! ਜਦ ਉਨ੍ਹਾਂ ਦੇ ਪੁੱਤਰ ਨਾ ਹੋਇਆ, ਤਦ ਉਨ੍ਹਾਂ ਰਾਜ ਭਾਗ ਨੂੰ ਆਪਣੇ ਮੰਤਰੀਆਂ ਨੂੰ ਸੌਂਪ, ਉਹ ਆਪ ਗੋਕਰਣ ਨਾਂ ਦੇ ਤੀਰਥ ਤੇ ਜਾ, ਗੰਗਾ-ਵਤਰਣ ਲਈ ਬਹੁਤ ਦਿਨਾਂ ਤਕ ਤਪੱਸਿਆ ਕਰਦੇ ਰਹੇ । 12. ਉਹ ਉੱਪਰ ਵੱਲ ਨੂੰ ਹੱਥ ਉਠਾਈ ਰਖਦੇ, ਪੰਚਾਗਨੀ ਤਾਪਦੇ, ਮਹੀਨਿਆਂ ਬਾਅਦ ਕਿਸੇ ਇਕ ਦਿਨ ਭੋਜਨ ਕਰਦੇ ਅਤੇ ਇੰਦਰੀਆਂ ਨੂੰ ਵੱਸ ਵਿਚ ਰੱਖਦੇ । ਇਸ ਤਰ੍ਹਾਂ ਇਕ ਹਜ਼ਾਰ ਵਰ੍ਹੇ ਤਕ ਉਹ ਕਠੋਰ ਤਪ ਕਰਦੇ ਰਹੇ । 13. ਹੇ ਮਹਾਬਾਹੋ ! ਇਕ ਹਜ਼ਾਰ ਵਰ੍ਹੇ ਬੀਤਣ ਤੇ ਲੋਕਾਂ ਦੇ ਸੁਆਮੀ ਅਤੇ ਪ੍ਰਭੂ ਬ੍ਰਹਮਾ ਜੀ ਭਗੀਰਥ ਤੇ ਬਹੁਤ ਪ੍ਰਸੰਨ ਹੋਏ । 14. ਅਤੇ ਦੇਵਤਿਆਂ ਨੂੰ ਨਾਲ ਲੈ ਕੇ, ਉਹ ਤਪੱਸਿਆ ਵਿਚ ਲਗੇ ਹੋਏ, ਮਹਾਤਮਾ ਭਗੀਰਥ ਦੇ ਪਾਸ ਜਾ ਕੇ ਬੋਲੇ—ਹੇ ਮਹਾਰਾਜ ਭਗੀਰਥ ! ਤੁਸਾਂ ਬਹੁਤ ਕਠਿਨ ਤਪੱਸਿਆ ਕੀਤੀ ਹੈ, ਇਸ ਲਈ ਅਸੀਂ ਤੁਹਾਡੇ ਤੇ ਖ਼ੁਸ਼ ਹਾਂ,ਹੇ ਸੁਵ੍ਰਤ ! ਵਰ ਮੰਗੋ । (15—16) ਇਹ ਸੁਣ, ਮਹਾਤੇਜੱਸਵੀ ਭਗੀਰਥ ਨੇ ਹੱਥ ਜੋੜ ਕੇ, ਬ੍ਰਹਮਾ ਜੀ ਨੂੰ ਕਿਹਾ - ਹੇ ਭਗਵਾਨ ! ਜੇ ਤੁਸੀਂ ਮੇਰੇ ਤੇ ਖ਼ੁਸ਼ ਹੋ ਅਤੇ ਮੇਰੇ ਤਪ ਦਾ ਫਲ ਦੇਣਾ ਚਾਹੁੰਦੇ ਹੋ, ਤਾਂ ਇਹ ਵਰ ਦਿਓ ਕਿ ਸਗਰ ਦੇ ਪੁਤਰਾਂ ਨੂੰ ਮੇਰੇ ਰਾਹੀਂ ਗੰਗਾ ਜਲ ਪ੍ਰਾਪਤ ਹੋਵੇ । ਕਿਉਂ ਜੋ ਸਾਡੇ ਮਹਾਤਮਾ ਪੜਦਾਦੇ ਤਦ ਹੀ ਸੁਰਗਵਾਸੀ ਹੋਣਗੇ, ਜਦ ਉਨ੍ਹਾਂ ਦੀ ਰਾਖ ਗੰਗਾ ਜਲ ਨਾਲ ਸਿੰਜੀ ਜਾਏਗੀ । (17—19)

ਹੇ ਦੇਵ ! ਦੂਜਾ ਵਰ ਮੈਂ ਇਹ ਮੰਗਦਾ ਹਾਂ ਕਿ ਮੇਰਾ ਇਕਸ਼ਵਾਕੂ ਵੰਸ਼ ਨਸ਼ਟ ਨਾ ਹੋਵੇ । ਇਸ ਲਈ ਮੈਨੂੰ ਸੰਤਾਨ ਵੀ ਦਿਓ । ਮੈਂ ਦੂਜਾ ਵਰ ਇਹ ਚਾਹੁੰਦਾ ਹਾਂ । 20. ਮਹਾਰਾਜ ਭੁਗੀਰਥ ਦੇ ਇਹ ਬਚਨ ਸੁਣ, ਸਰਵਲੋਕ ਪਿਤਾਮਾ ਬ੍ਰਹਮਾ ਜੀ ਇਹ ਮਧੁਰ ਅਤੇ ਸ਼ੁਭ ਬਾਣੀ ਬੋਲੇ—ਹੇ ਮਹਾਰਥੀ ਭਗੀਰਥ ! ਤੇਰਾ ਮਨੋਰਥ ਹੈ ਤਾਂ ਵੱਡਾ, ਪਰ ਉਹ ਪੂਰਾ ਹੋਵੇਗਾ ਅਰਥਾਤ ਤੈਨੂੰ ਪੁੱਤਰ ਦੀ ਪ੍ਰਾਪਤੀ ਹੋਵੇਗੀ। ਹੇ ਇਕਸ਼ਵਾਕੂ ਵੰਸ਼ ਵਧਾਉਣ ਵਾਲੇ ! ਤੇਰਾ ਕਲਿਆਣ ਹੋਵੇ । (21—22) ਹਿਮਾਲਯ ਦੀ ਜੇਠੀ ਪੁੱਤਰੀ ਇਹ ਗੰਗਾ ਜੀ ਜਦ ਬੜੇ ਜ਼ੋਰ ਨਾਲ ਪ੍ਰਿਥਵੀ ਤੇ ਗਿਰੇਗੀ ਤਾਂ ਇਨ੍ਹਾਂ ਦੇ ਵੇਗ ਨੂੰ ਪ੍ਰਿਥਵੀ ਸੰਭਾਲ ਨਹੀਂ ਸਕੇਗੀ। ਉਨ੍ਹਾਂ ਦੇ ਵੇਗ ਨੂੰ ਸੰਭਾਲ ਸਕਣ ਦੀ ਸਮਰਥਾ ਸ਼ਿਵ ਨੂੰ ਛੱਡ ਕੇ ਹੋਰ ਕਿਸੇ ਨੂੰ ਨਹੀਂ ਹੈ । ਇਸ ਤਰ੍ਹਾਂ ਬ੍ਰਹਮਾ ਜੀ ਮਹਾਰਾਜ ਭਗੀਰਥ ਅਤੇ ਗੰਗਾ ਜੀ ਨੂੰ ਕਹਿ ਕੇ, ਦੇਵਤਿਆਂ ਸਹਿਤ ਸੁਰਗਲੋਕ ਚਲੇ ਗਏ । (23—24) ਬਾਲਕਾਂਡ ਦਾ ਬਤਾਲੀਵਾਂ ਸਰਗ ਸਮਾਪਤ ਹੋਇਆ ।

———

## ਤਰਤਾਲੀਵਾਂ ਸਰਗ

ਬ੍ਰਹਮਾ ਜੀ ਦੇ ਚਲੇ ਜਾਣ ਬਾਦ, ਮਹਾਰਾਜ ਭਗੀਰਥ ਨੇ ਪੈਰ ਦੇ ਇਕ ਅੰਗੂਠੇ ਦੇ ਸਹਾਰੇ ਖੜੇ ਹੋ ਕੇ, ਇਕ ਵਰ੍ਹੇ ਤਕ ਸ਼ਿਵ ਜੀ ਦੀ ਉਪਾਸਨਾ ਕੀਤੀ । 1. ਹੇ ਦੁਸ਼ਮਨਾਂ ਦਾ ਨਾਸ ਕਰਨ ਵਾਲੇ ਰਾਮ ! ਭਗੀਰਥ ਜੀ ਉਪਰ ਨੂੰ ਹੱਥ ਚੁਕੇ ਹੋਏ, ਬੇਸਹਾਰਾ, ਹਵਾ ਪੀ ਕੇ, ਬਿਨਾਂ ਆਸਰੇ ਦੇ, ਖੰਭੇ ਵਾਂਗ ਅਚੱਲ ਹੋ ਕੇ, ਰਾਤ ਦਿਨ ਖੜੇ ਰਹੇ । 2. ਜਦ ਇਕ ਵਰ੍ਹਾ ਪੂਰਾ ਹੋਇਆ ਤਾਂ ਸਰਬ ਲੋਕਾਂ ਦੁਆਰਾ ਪੂਜਨੀਕ ਉਮਾਪਤੀ ਮਹਾਦੇਵ ਜੀ ਨੇ ਭਗੀਰਥ ਨੂੰ ਇਹ ਕਿਹਾ ਹੇ ਨਰ ਸ਼੍ਰੇਸ਼ਠ ! ਅਸੀਂ ਤੇਰੇ ਤੇ ਪ੍ਰਸੰਨ ਹਾਂ ਅਤੇ ਜੋ ਤੂੰ ਚਾਹੇਂਗਾ ਸੋ ਅਸੀਂ ਤੇਰੇ ਲਈ ਕਰਾਂਗੇ । ਅਸੀਂ ਸ੍ਰੀ ਗੰਗਾ ਜੀ ਨੂੰ ਆਪਣੇ ਸਿਰ ਤੇ ਧਾਰਨ ਕਰਾਂਗੇ । (3—4) ਤਦ ਗੰਗਾ ਜੀ, ਮਹਦਰੂਪ ਧਾਰਨ ਕਰ ਅਤੇ ਬਹੁਤ ਜ਼ੋਰ ਦੇ ਵੇਗ ਨਾਲ ਅਕਾਸ਼ ਤੋਂ ਸ਼ਿਵ ਜੀ ਦੇ ਮਸਤਕ ਤੇ ਡਿਗੀ, (ਅਤੇ ਡਿਗਦੇ ਸਮੇਂ) ਦੇਵੀ ਗੰਗਾ ਨੇ ਸੋਚਿਆ ਕਿ ਮੈਂ ਆਪਣੀ ਧਾਰ ਨਾਲ ਸ੍ਰੀ ਮਹਾਦੇਵ ਜੀ ਨੂੰ ਬਹਾ ਕੇ ਪਤਾਲ ਲੈ ਜਾਵਾਂਗਾ । ਗੰਗਾ ਦੇਵੀ ਦੇ ਇਸ ਅਭਿਮਾਨ ਭਰੇ ਵਿਚਾਰ ਨੂੰ ਜਾਣ ਕੇ, ਭਗਵਾਨ ਸ੍ਰੀ ਮਹਾਦੇਵ ਜੀ ਬਹੁਤ ਗੁੱਸੇ ਹੋਏ (5—7) ਅਤੇ ਉਨ੍ਹਾਂ ਨੂੰ ਆਪਣੇ ਜਟਾਜੂਟ ਵਿਚ ਹੀ ਛਿਪਾਉਣਾ ਚਾਹੁੰਦੇ ਸਨ । ਹਿਮਾਲਯ ਵਾਂਗ ਅਤੇ ਜਟਾ ਮੰਡਲ ਰੂਪੀ ਗੁਫਾ ਵਾਲੇ ਸ਼ਿਵ ਜੀ ਦੇ ਪਵਿੱਤਰ ਮਸਤਕ ਤੇ ਸ੍ਰੀ ਗੰਗਾ ਜੀ ਡਿਗੀ ਅਤੇ ਅਨੇਕਾਂ ਉਪਾ ਕਰਨ ਤੇ ਵੀ ਜਟਾ ਜੂਟ ਵਿਚੋਂ ਨਿਕਲ, ਪ੍ਰਿਥਵੀ ਤੇ ਨਾ ਜਾ ਸਕੀ । (8—9) ਉਹ ਸ਼ਿਵ ਜੀ ਦੇ ਜਟਾ ਜੂਟ ਵਿਚ ਕਿੰਨੇ ਹੀ ਵਰ੍ਹਿਆਂ ਤਕ ਘੁਮਦੀ ਰਹੀ ਅਤੇ ਬਾਹਰ ਨ ਨਿਕਲ ਸਕੀ । 10, ਹੇ ਰਘੂਨੰਦਨ ! ਗੰਗਾ ਜੀ ਨੂੰ ਨ ਵੇਖ ਕੇ, ਮਹਾਰਾਜ ਭਗੀਰਥ ਨੇ ਮੁੜ ਕਠੋਰ ਤਪ ਕੀਤਾ ਅਤੇ ਤਪ ਨਾਲ ਸ਼ਿਵ ਜੀ ਨੂੰ ਮੁੜ ਖੁਸ਼ ਕੀਤਾ । ਤਦ ਸ਼ਿਵ ਜੀ ਨੇ ਸ੍ਰੀ ਗੰਗਾ ਜੀ ਨੂੰ ਹਿਮਾਲਯ ਪਰਬਤ ਤੇ ਸਥਿਤ ਵਿੰਦੂਸਰ (ਤਾਲਾਬ) ਵਿਚ ਛਡਿਆ । ਛਡਦਿਆਂ ਹੀ ਗੰਗਾ ਜੀ ਦੀਆਂ ਸੱਤ ਧਾਰਾਵਾਂ

ਹੋ ਗਈਆਂ । ਹਲਾਦਿਨੀ, ਪਾਵਨੀ ਅਤੇ ਨਲਨੀ ਨਾਂ ਦੀਆਂ ਗੰਗਾ ਜੀ ਦੀਆਂ ਤਿੰਨ ਕਲਿਆਣਕਾਰੀ ਧਾਰਾਵਾਂ ਉਸ ਤਾਲਾਬ ਤੋਂ ਪੂਰਬ ਵਲ ਵਹਿਣ ਲੱਗੀਆਂ । ਸ੍ਰੀ ਗੰਗਾ ਜੀ ਦੇ ਸ਼ੁਭ ਜਲ ਦੀਆਂ ਨੁਚੱਕਸ਼ੂ, ਸੀਤਾ ਅਤੇ ਸਿੰਧੂ ਨਾਂ ਦੀਆਂ ਤਿੰਨ ਧਾਰਾਵਾਂ ਪੱਛਮ ਵੱਲ ਨੂੰ ਵਹਿਣ ਲੱਗੀਆਂ । ਸੱਤਵੀਂ ਧਾਰ ਮਹਾਰਾਜ ਭਗੀਰਥ ਜੀ ਦੇ ਰਥ ਦੇ ਪਿੱਛੇ ਪਿੱਛੇ ਚੱਲੀ । ਰਾਜਰਿਸ਼ੀ ਮਹਾਰਾਜ ਭਗੀਰਥ ਇਕ ਸੁੰਦਰ ਰਥ ਵਿਚ ਬੈਠੇ ਹੋਏ ਅੱਗੇ ਅੱਗੇ ਚਲੇ ਜਾਂਦੇ ਸਨ ਅਤੇ ਉਨ੍ਹਾਂ ਦੇ ਪਿੱਛੇ ਪਿੱਛੇ ਸ੍ਰੀ ਗੰਗਾ ਚਲੀ ਜਾਂਦੀ ਸੀ । ਆਕਾਸ਼ ਤੋਂ ਸ੍ਰੀ ਮਹਾਦੇਵ ਜੀ ਦੇ ਮਸਤਕ ਤੇ ਅਤੇ ਉਨ੍ਹਾਂ ਦੇ ਮਸਤਕ ਤੋਂ ਸ੍ਰੀ ਗੰਗਾ ਜੀ ਪ੍ਰਿਥਵੀ ਤੇ ਆਈ । (11—16) ਉਨ੍ਹਾਂ ਦੇ ਪ੍ਰਿਥਵੀ ਤੇ ਗਿਰਨ ਨਾਲ ਹੀ ਬਹੁਤ ਘੋਰ-ਸ਼ਬਦ ਹੋਇਆ ਅਤੇ ਮਛਲੀਆਂ, ਕਛੂਏ, ਸੂੰਸ ਆਦਿ ਜਲਜੰਤੂਆਂ ਦੇ ਝੁੰਡਾਂ ਦੇ ਝੁੰਡ ਗੰਗਾ ਜੀ ਦੀ ਧਾਰ ਦੇ ਨਾਲ ਗਿਰਦੇ ਵਹਿੰਦੇ ਚਲੇ ਜਾਂਦੇ ਸਨ । ਜਿਧਰ ਸ੍ਰੀ ਗੰਗਾ ਜੀ ਜਾਂਦੀ ਸੀ ਉਧਰ ਦੀ ਭੂਮੀ ਸੁਸ਼ੋਭਿਤ ਹੋ ਜਾਂਦੀ ਸੀ । ਦੇਵ, ਰਿਸ਼ੀ, ਗੰਧਰਵ, ਯਕਸ਼ ਅਤੇ ਸਿਧਗਣ ਆਕਾਸ਼ ਤੋਂ ਪ੍ਰਿਥਵੀ ਤੇ ਆਈ ਸ੍ਰੀ ਗੰਗਾ ਜੀ ਨੂੰ ਵੇਖਣ ਲਈ ਉਤਮ ਸ਼ਹਿਰਾਂ ਵਾਂਗ ਵਿਮਾਨਾਂ, (ਜਹਾਜ਼ਾਂ), ਹਾਥੀਆਂ ਅਤੇ ਘੋੜਿਆਂ ਤੇ ਸਵਾਰ ਹੋ ਕੇ ਆਏ ਹੋਏ ਸਨ । (17—19) ਸ੍ਰੀ ਗੰਗਾ ਜੀ ਦੇ ਪ੍ਰਿਥਵੀ ਤਲ ਤੇ ਹੋਏ ਅਦਭੁਤ ਅਵਤਰਣ ਨੂੰ ਵੇਖਣ ਲਈ ਦੇਵਤਾ ਲੋਕੀਂ ਪਰਿਪਲਵ ਨਾਂ ਦੇ ਵਿਮਾਨਾਂ ਤੇ ਬੈਠੇ ਹੋਏ ਸਨ । 20. ਵੇਖਣ ਲਈ ਆਏ ਹੋਏ ਪ੍ਰਧਾਨ ਦੇਵਤਾ ਜਿਸ ਸਮੇਂ ਅਕਾਸ਼ ਤੋਂ ਉਤਰਦੇ ਸਨ, ਉਸ ਸਮੇਂ ਉਨ੍ਹਾਂ ਦੇ ਆਭੂਸ਼ਣਾਂ ਦੀ ਚਮਕ ਨਾਲ ਨਿਰਮਲ ਬਦਲਾਂ ਰਹਿਤ ਅਕਾਸ਼ ਇਉਂ ਸੁਸ਼ੋਭਿਤ ਹੋ ਰਿਹਾ ਸੀ ਮਾਨੋ ਕਿ ਅਕਾਸ਼ ਵਿਚ ਸੈਂਕੜੇ ਸੂਰਜ ਨਿਕਲ ਰਹੇ ਹੋਣ । ਵਿਚ ਵਿਚ ਸੂੰਸਾਂ ਅਤੇ ਮਛਲੀਆਂ ਦੇ ਝੁੰਡ, ਜਿਹੜੇ (ਜਿਹੜੇ ਜਲ ਦੇ ਵੇਗ ਨਾਲ ਉਪਰ ਨੂੰ) ਉਛਾਲੇ ਜਾਂਦੇ ਸਨ ਉਹ ਇਉਂ ਦਿਸਦੇ ਸਨ, ਜਿਵੇਂ ਅਕਾਸ਼ ਵਿਚ ਬਿਜਲੀ ਚਮਕਦੀ ਹੋਵੇ ਅਤੇ ਪਾਣੀ ਵਿਚ ਉਠੀ ਹੋਈ ਸਫੈਦ ਸਫੈਦ ਝੱਗ ਜਿਹੜੀ ਇਧਰ ਉਧਰ ਥਾਂ ਥਾਂ ਤੇ ਦਿਸਦੀ ਸੀ । (21—23) ਉਹ ਇਉਂ ਦਿੱਸਦੀ ਸੀ ਜਿਵੇਂ ਕਿ ਹੰਸਾਂ ਦੇ ਝੁੰਡ ਅਤੇ ਇਧਰ ਉਧਰ ਬਿਖਰੇ ਹੋਏ ਸਰਦੀ ਦੀ ਮੌਸਮ ਦੇ ਬਦਲ, ਅਕਾਸ਼ ਨੂੰ ਸੁਸ਼ੋਭਿਤ ਕਰ ਰਹੇ ਹੋਣ । 24. ਸ੍ਰੀ ਗੰਗਾ ਜੀ ਦੀ ਧਾਰਾ ਦਾ ਪਾਣੀ ਕਿਧਰੇ ਉੱਚਾ, ਕਿਧਰੇ ਟੇਢਾ, ਕਿਧਰੇ ਫੈਲਿਆ ਹੋਇਆ ਅਤੇ ਕਿਧਰੇ ਠੋਕਰ ਖਾ ਕੇ ਉਛਲਦਾ ਹੋਇਆ ਆਹਿਸਤਾ ਆਹਿਸਤਾ ਵਹਿ ਰਿਹਾ ਸੀ ਅਤੇ ਕਿਧਰੇ ਕਿਧਰੇ ਤਾਂ ਪਾਣੀ, ਪਾਣੀ ਨਾਲ ਹੀ ਟੱਕਰ ਕੇ ਬਾਰ ਬਾਰ ਉਪਰ ਨੂੰ ਉਛਲਦਾ ਅਤੇ ਮੁੜ ਜ਼ਮੀਨ ਤੇ ਗਿਰ ਪੈਂਦਾ ਸੀ । ਇਸ ਤਰ੍ਹਾਂ ਉਹ ਨਿਰਮਲ ਅਤੇ ਪਾਪਾਂ ਨੂੰ ਦੂਰ ਕਰਨ ਵਾਲਾ ਜਲ ਸੁਸ਼ੋਭਿਤ ਹੋ ਰਿਹਾ ਸੀ । (25—26) ਉਥੇ ਦੇਵ, ਰਿਸ਼ੀ, ਗੰਧਰਵ ਅਤੇ ਜ਼ਮੀਨ ਤੇ ਰਹਿਣ ਵਾਲੇ ਲੋਕਾਂ ਨੇ ਉਸ ਸ਼ਿਵ ਜੀ ਦੀ ਜਟਾ ਤੋਂ ਡਿਗੇ ਹੋਏ ਪਵਿਤ੍ਰ ਜਲ ਨੂੰ ਛੂਹਿਆ । 27. ਜਿਹੜੇ ਲੋਕੀਂ ਸ਼ਰਾਪ ਵਸ ਉਪਰ ਦੇ ਲੋਕਾਂ ਤੋਂ ਜ਼ਮੀਨ ਤੇ ਆਏ ਹੋਏ ਸਨ, ਉਹ ਉਸ ਜਲ ਵਿਚ ਨਹਾ ਕੇ ਪਾਪਾਂ ਤੋਂ ਛੁੱਟ ਗਏ । ਅਤੇ ਪਾਪਾਂ ਤੋਂ ਛੁਟ ਅਤੇ ਤੇਜ ਯੁਕਤ ਹੋ, ਮੁੜ ਆਕਾਸ਼ ਮਾਰਗ ਰਾਹੀਂ ਆਪਣੇ ਆਪਣੇ ਲੋਕਾਂ ਨੂੰ ਚਲੇ ਗਏ । (28—29) ਜਿਥੇ ਜਿਥੇ ਸ੍ਰੀ ਗੰਗਾ ਜੀ ਜਾਂਦੀ ਉਥੇ ਉਥੇ ਦੇ ਮਨੁੱਖ ਸ੍ਰੀ ਗੰਗਾ ਜੀ ਦੇ ਪਾਣੀ ਵਿਚ ਨਹਾ ਕੇ ਪਾਪ ਰਹਿਤ ਹੋ ਜਾਂਦੇ ਸਨ । 30. ਰਾਜ ਰਿਸ਼ੀ ਭਗੀਰਥ

ਵੀ ਇਕ ਦੇਵੀ ਰਥ ਤੇ ਬੈਠੇ ਹੋਏ ਅਗੇ ਅਗੇ ਚਲੇ ਜਾਂਦੇ ਸਨ ਅਤੇ ਸ੍ਰੀ ਗੰਗਾ ਜੀ ਉਨ੍ਹਾਂ ਦੇ ਪਿੱਛੇ ਪਿੱਛੇ ਵਹਿੰਦੀ ਚਲੀ ਜਾ ਰਹੀ ਸੀ । 31. ਹੇ ਰਾਮ ! ਸਭ ਦੇਵਤਾ, ਰਿਸ਼ੀ ਗਣ, ਦੈਤਜ, ਦਾਨਵ, ਰਾਖਸ਼. ਗੰਧਰਵ, ਯਕਸ਼, ਕਿੰਨਰ, ਵੱਡੇ ਵੱਡੇ ਸੱਪ ਅਤੇ ਅਪੱਸਰਾਵਾਂ ਮਹਾਰਾਜ ਭਗੀਰਥ ਦੇ ਰਥ ਦੇ ਪਿੱਛੇ ਪਿੱਛੇ ਜਾ ਰਹੀਆਂ ਸਨ ਅਤੇ ਸਭ ਜਲਚਰ ਜੀਵ ਖੁਸ਼ ਹੋ ਸ੍ਰੀ ਗੰਗਾ ਜੀ ਦੇ ਪਿੱਛੇ ਚਲੇ ਜਾਂਦੇ ਸਨ । (32—33) ਜਿਧਰ ਮਹਾਰਾਜ ਭਗੀਰਥ ਜਾਂਦੇ ਸਨ ਉਧਰ ਹੀ ਯਸ਼ਵਾਲੀ, ਸਭ ਪਾਪਾਂ ਨੂੰ ਦੂਰ ਕਰਨ ਵਾਲੀ ਅਤੇ ਨਦੀਆਂ ਵਿਚੋਂ ਸ੍ਰੇਸ਼ਠ ਸ੍ਰੀ ਗੰਗਾ ਜੀ ਵੀ ਜਾ ਰਹੀ ਸੀ । 34. ਚਲਦਿਆਂ ਚਲਦਿਆਂ ਸ੍ਰੀ ਗੰਗਾ ਜੀ ਉਥੇ ਪੁਜੀ, ਜਿੱਥੇ ਅਦਭੁਤ ਕਰਮ ਕਰਨ ਵਾਲੇ ਜਨਹੂ ਨਾਂ ਦੇ ਮਹਾ ਰਿਸ਼ੀ ਯੱਗ ਕਰ ਰਹੇ ਸਨ । ਉਥੇ ਸ੍ਰੀ ਗੰਗਾ ਜੀ ਨੇ ਸਾਰੇ ਸਾਮਾਨ ਸਹਿਤ ਉਨ੍ਹਾਂ ਦੀ ਯੱਗ ਸ਼ਾਲਾ ਬਹਾ ਦਿੱਤੀ । 35. ਹੇ ਰਾਮ ! ਤਦ ਤਾਂ ਸ੍ਰੀ ਗੰਗਾ ਜੀ ਦਾ ਅਜਿਹਾ ਘਮੰਡ ਵੇਖ, ਜਨਹੂ ਰਿਸ਼ੀ ਗੁੱਸੇ ਹੋਏ ਅਤੇ ਅਜਿਹਾ ਚਮਤਕਾਰ ਵਿਖਾਇਆ ਕਿ, ਉਹ ਗੰਗਾ ਜੀ ਦੇ ਸਾਰੇ ਪਾਣੀ ਨੂੰ ਪੀ ਗਏ । 36. ਮਹਾਤਮਾ ਜਨਹੂ ਦਾ ਇਹ ਪ੍ਰਭਾਵ ਵੇਖ ਦੇਵਤਾ, ਗੰਧਰਵ, ਰਿਸ਼ੀਗਣ ਆਦਿ ਬਹੁਤ ਹੈਰਾਨ ਹੋਏ ਅਤੇ ਪੁਰਸ਼ਾਂ ਵਿਚੋਂ ਸ੍ਰੇਸ਼ਠ ਮਹਾਤਮਾ ਜਨਹੂ ਦੀ ਉਸਤਤੀ ਕਰਨ ਲੱਗੇ । 37. ਅਤੇ ਕਹਿਣ ਲੱਗੇ, ਅਜ ਤੋਂ ਸ੍ਰੀ ਗੰਗਾ ਜੀ ਆਪ ਜੀ ਦੀ ਬੇਟੀ ਕਹਿਲਾਵੇਗੀ । (ਤੁਸੀਂ ਉਸ ਨੂੰ ਛੱਡ ਦਿਓ ।) ਇਸ ਤੇ ਖੁਸ਼ ਹੋ ਕੇ ਮਹਾਤੇਜੱਸਵੀ ਜਨਹੂ ਨੇ ਦੋਹਾਂ ਕੰਨਾਂ ਰਾਹੀਂ ਜਲ ਨੂੰ ਕੱਢ ਦਿੱਤਾ । 38. ਤਦ ਤੋਂ ਹੀ ਜਨਹੂ ਪੁੱਤਰੀ ਸ੍ਰੀ ਗੰਗਾ 'ਜਾਨਹਵੀ' ਕਹਾਉਂਦੀ ਹੈ । ਉਸੇ ਤਰ੍ਹਾਂ ਸ੍ਰੀ ਗੰਗਾ ਮੁੜ ਭਗੀਰਥ ਦੇ ਰਥ ਦੇ ਪਿੱਛੇ ਪਿੱਛੇ ਹੋ ਚੱਲੀ । 39. ਅਤੇ ਚਲਦਿਆਂ ਚਲਦਿਆਂ ਨਦੀਆਂ ਵਿਚੋਂ ਸ੍ਰੇਸ਼ਠ ਗੰਗਾ ਜੀ ਸਮੁੰਦਰ ਵਿਚ ਜਾ ਪੁੱਜੀ ਅਤੇ ਮੁੜ ਉਹ ਭਗੀਰਥ ਦੀ ਕਾਰਜਸਿੱਧੀ ਲਈ ਰਸਾਤਲ ਵਿਚ ਗਈ । 40. ਰਾਜਰਿਸ਼ੀ ਭਗੀਰਥ ਵੱਡੇ ਯੱਗ ਨਾਲ ਸ੍ਰੀ ਗੰਗਾ ਜੀ ਨੂੰ ਨਾਲ ਲੈ ਗਏ ਅਤੇ ਦੁਖੀ ਮਨ ਨਾਲ ਆਪਣੇ ਪੁਰਖਾਂ ਦੇ ਭਸਮ ਹੋਏ ਸ਼ਰੀਰਾਂ ਦੀ ਰਾਖ ਦੇ ਢੇਰ ਨੂੰ ਵੇਖਿਆ । 41. ਹੇ ਰਘੁਨੰਦਨ ! ਸ੍ਰੀ ਗੰਗਾ ਜੀ ਦਾ ਪਵਿਤ੍ਰ ਜਲ ਜਿਉਂ ਹੀ ਭਗੀਰਥ ਦੇ ਪੁਰਖਾਂ ਦੀ ਭਸਮ ਦੇ ਢੇਰ ਤੇ ਪਿਆ, ਤਿਉਂ ਹੀ ਉਹ ਸਭ ਪਾਪ ਰਹਿਤ ਹੋ, ਸੁਰਗ ਨੂੰ ਚਲੇ ਗਏ । 42. ਬਾਲਕਾਂਡ ਦਾ ਤ੍ਰਤਾਲੀਵਾਂ ਸਰਗ ਸਮਾਪਤ ਹੋਇਆ ।

---

## ਚੁਤਾਲੀਵਾਂ ਸਰਗ

ਮਹਾਰਾਜ ਭਗੀਰਥ ਸ੍ਰੀ ਗੰਗਾ ਜੀ ਨਾਲ ਸਮੁੰਦਰ ਦੇ ਕਿਨਾਰੇ ਤੇ ਪੁੱਜੇ ਅਤੇ ਉਥੋਂ ਉਹ ਪਤਾਲ ਵਿਚ ਉਥੇ ਗਏ, ਜਿੱਥੇ (ਮਹਾਰਾਜ ਸਗਰ ਦੇ ਪੁੱਤਰ) ਭਸਮ ਕੀਤੇ ਗਏ ਸਨ । 1. ਹੇ ਰਾਮ ! ਉਸ ਭਸਮ ਤੇ ਗੰਗਾ ਜਲ ਪੈਣ ਨਾਲ ਸਭ ਲੋਕਾਂ ਦੇ ਸੁਆਮੀ ਬ੍ਰਹਮਾ ਜੀ ਨੇ ਭਗੀਰਥ ਨੂੰ ਇਹ ਕਿਹਾ—ਹੇ ਨਰੋਤਮ ! ਮਹਾਤਮਾ ਸਗਰ ਦੇ ਸੱਠ ਹਜ਼ਾਰ ਪੁੱਤਰਾਂ ਨੂੰ ਤੁਸਾਂ ਤਾਰ ਦਿੱਤਾ ਹੈ । ਉਹ ਦੇਵਤਿਆਂ ਵਾਂਗ ਸੁਰਗ ਨੂੰ ਗਏ । (2—3) ਹੇ ਰਾਜਨ ! ਜਦ ਤਕ ਸਾਗਰ ਵਿਚ ਇਕ ਬੂੰਦ

ਵੀ ਪਾਣੀ ਰਹੇਗਾ, ਤਦ ਤਕ ਮਹਾਰਾਜ ਸਗਰ ਦੇ ਪੁੱਤਰ ਦੇਵਤਿਆਂ ਵਾਂਗ ਸੁਰਗ ਵਿਚ ਵਾਸ ਕਰਨਗੇ। 4. ਇਹ ਸ੍ਰੀ ਗੰਗਾ ਤੁਹਾਡੀ ਜੇਠੀ ਧੀ ਹੋਵੇਗੀ ਅਤੇ ਤੁਹਾਡੇ ਹੀ ਨਾਂ ਨਾਲ ਪ੍ਰਸਿੱਧ ਹੋ ਕੇ ਭੂਲੋਕ ਵਿਚ ਰਹੇਗੀ। 5. ਇਸ ਦੇ ਤਿੰਨ ਨਾਂ ਹੋਣਗੇ, ਸ੍ਰੀ ਗੰਗਾ, ਤਿਰਪਥਗਾ, ਅਤੇ ਭਾਗੀਰਥੀ। ਤਿੰਨ ਪੱਥਾਂ (ਰਾਹਾਂ) ਤੇ ਚੱਲਣ ਵਾਲੀ ਹੋਣ ਵਜੋਂ ਇਸ ਨੂੰ ਤਿਰਪਥਗਾ ਕਿਹਾ ਜਾਵੇਗਾ। ਹੇ ਰਾਜਨ ! ਹੁਣ ਤੁਸੀਂ ਆਪਣੇ ਸਭ ਪਿਤਰਾਂ ਦਾ ਤਰਪਣ ਕਰੋ ਅਤੇ ਆਪਣੀ ਪ੍ਰਤਿਗਿਆ ਪੂਰੀ ਕਰੋ। ਬਹੁਤ ਯਸ਼ ਵਾਲੇ ਮਹਾਰਾਜ ਸਗਰ ਇਹ ਮਨੋਰਥ ਪੂਰਾ ਨਾ ਕਰ ਸਕੇ ਅਤੇ ਅਮਿਤ ਤੇਜ ਵਾਲੇ ਅੰਸ਼ੁਮਾਨ ਨੇ ਵੀ ਸ੍ਰੀ ਗੰਗਾ ਜੀ ਨੂੰ ਲਿਆਉਣ ਦੀ ਪ੍ਰਾਰਥਨਾ ਕੀਤੀ, ਪਰ ਉਨ੍ਹਾਂ ਦੀ ਪ੍ਰਤਿਗਿਆ ਵੀ ਪੂਰੀ ਨਾ ਹੋਈ। ਰਾਜ ਰਿਸ਼ੀਆਂ ਵਿਚ ਗੁਣਵਾਨ ਅਤੇ ਮਹਾਂਰਿਸ਼ੀਆਂ ਦੇ ਸਮਾਨ ਤਪੱਸਿਆ ਵਿਚ ਸਾਡੇ ਵਾਂਗ ਅਤੇ ਕਸ਼ੱਤਰੀ ਧਰਮ ਪ੍ਰਤਿਪਾਲਕ ਬਹੁਤ ਤੇਜੱਸਵੀ ਤੁਹਾਡੇ ਪਿਤਾ ਮਹਾ ਭਾਗ ਦਲੀਪ ਨੇ ਸ੍ਰੀ ਗੰਗਾ ਜੀ ਦੀ ਪ੍ਰਾਰਥਨਾ ਕੀਤੀ, ਪਰ ਉਹ ਵੀ ਲਿਆ ਨ ਸਕੇ ; ਪਰ ਹੇ ਪੁਰਸ਼ੋਤਮ ! ਤੁਸਾਂ ਆਪਣੀ ਪ੍ਰਤਿਗਿਆ ਪੂਰੀ ਕੀਤੀ। (6—11) ਹੇ ਦੁਸ਼ਮਣਾਂ ਨੂੰ ਮਾਰਨ ਵਾਲੇ ! ਤੁਹਾਨੂੰ ਬਹੁਤ ਯਸ਼ (ਵਡਿਆਈ) ਮਿਲਿਆ, ਕਿਉਂ ਜੋ ਤੁਸਾਂ ਸ੍ਰੀ ਗੰਗਾ ਜੀ ਨੂੰ ਲਿਆਂਦਾ ਹੈ। 12. ਇਸ ਕਾਰਜ ਵਜੋਂ ਤੁਸੀਂ ਧਰਮ ਦੇ ਪਰਮ ਸਥਾਨ ਵਿਚ ਪਹੁੰਚ ਗਏ ਹੋ। ਹੇ ਨਰੋਤਮ ! ਹੁਣ ਤੁਸੀਂ ਵੀ ਹਮੇਸ਼ਾ ਨਹਾਉਣ ਯੋਗ, ਇਨ੍ਹਾਂ ਸ੍ਰੀ ਗੰਗਾ ਜੀ ਵਿਚ ਸ਼ਨਾਨ ਕਰੋ। 13. ਹੇ ਪੁਰਸ਼ ਸਿੰਘ ! ਪਵਿੱਤਰ ਹੋ ਕੇ, ਪੁੰਨ ਫਲ ਪ੍ਰਾਪਤ ਕਰੋ। ਅਤੇ ਆਪਣੇ ਸਭ ਪੁਰਖਾਂ ਦਾ ਤਰਪਣ ਕਰੋ। 14. ਹੇ ਰਾਜਨ ! ਤੁਹਾਡਾ ਕਲਿਆਣ ਹੋਵੇ। ਹੁਣ ਅਸੀਂ ਆਪਣੇ ਲੋਕ ਨੂੰ ਜਾਂਦੇ ਹਾਂ, ਤੁਸੀਂ ਵੀ ਆਪਣੀ ਰਾਜਧਾਨੀ ਨੂੰ ਜਾਓ। ਇਹ ਕਹਿ ਕੇ ਬਹੁਤ ਯਸ਼ ਵਾਲੇ ਬ੍ਰਹਮਾ ਜੀ ਆਪਣੇ ਲੋਕ ਨੂੰ ਚਲੇ ਗਏ। ਰਾਜਰਿਸ਼ੀ ਭਗੀਰਥ ਜੀ ਨੇ ਵੀ ਸ੍ਰੀ ਗੰਗਾ ਜਲ ਨਾਲ ਵਿਧੀ ਅਨੁਸਾਰ ਮਹਾ-ਯਸ਼ਸਵੀ ਸਗਰ ਪੁੱਤਰਾਂ ਦਾ ਤਰਪਣ ਕਰ ਅਤੇ ਪਵਿੱਤਰ ਹੋ, ਆਪਣੀ ਰਾਜਧਾਨੀ ਵਿਚ ਪ੍ਰਵੇਸ਼ ਕੀਤਾ। (15—17) ਅਤੇ ਸਭ ਤਰ੍ਹਾਂ ਦੇ ਸੁਖਾਂ ਦਾ ਉਪਭੋਗ ਕਰਦੇ ਹੋਏ ਰਾਜਾ ਭਗੀਰਥ ਰਾਜ ਕਰਨ ਲੱਗੇ। ਹੇ ਰਾਘਵ ! ਭਗੀਰਥ ਦੇ ਮੁੜ ਹਕੂਮਤ ਦੀ ਵਾਗ-ਡੋਰ ਆਪਣੇ ਹੱਥ ਵਿਚ ਲੈਣ ਨਾਲ, ਪਰਜਾ ਬਹੁਤ ਖੁਸ਼ ਹੋਈ। 18. ਸਭ ਲੋਕਾਂ ਦਾ ਦੁਖ ਦੂਰ ਹੋ ਗਿਆ, ਸਭ ਦੀ ਚਿੰਤਾ ਮਿਟ ਗਈ ਅਤੇ ਸਭ ਧਨ-ਧਾਨ ਨਾਲ ਭਰੇ ਪੂਰੇ ਹੋ ਗਏ। ਹੇ ਰਾਮ ! ਇਹ ਮੈਂ ਤੁਹਾਨੂੰ ਸ੍ਰੀ ਗੰਗਾਵਤਰਣ ਦੀ ਕਥਾ ਵਿਸਥਾਰ ਸਹਿਤ ਸੁਣਾਈ ਹੈ। 19. ਤੁਹਾਡਾ ਕਲਿਆਣ ਹੋਵੇ। ਹੁਣ ਸੰਧਿਆ ਉਪਾਸਨਾ ਦਾ ਸਮਾਂ ਹੋ ਗਿਆ ਹੈ, ਸੰਧਿਆ ਉਪਾਸਨਾ ਕਰੋ। ਧਨ, ਧਾਨ, ਯਸ਼, ਆਯੂ, ਪੁਤਰ ਅਤੇ ਸੁਰਗ ਆਦਿ ਦੇਣ ਵਾਲੀ ਇਹ ਕਥਾ ਜਿਹੜਾ ਕੋਈ ਬ੍ਰਾਹਮਣ ਕਸ਼ੱਤਰੀ ਆਦਿ ਨੂੰ ਸੁਣਾਉਂਦਾ ਹੈ, ਉਸ ਤੇ ਪਿਤਰ ਅਤੇ ਦੇਵਤਾ ਪ੍ਰਸੰਨ ਹੁੰਦੇ ਹਨ। ਹੇ ਰਾਮ ਚੰਦਰ ! ਇਸ ਸ੍ਰੀ ਗੰਗਾ-ਵਤਰਣ ਦੀ ਕਥਾ ਨੂੰ ਜਿਹੜਾ ਕੋਈ ਸਥਿਰ ਚਿੱਤ ਹੋ ਕੇ ਸੁਣਦਾ ਹੈ, ਉਸ ਦੀਆਂ ਸਭ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ, ਉਸ ਦੇ ਸਭ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਉਸ ਦੀ ਉਮਰ ਅਤੇ ਯਸ਼ ਵਿਚ ਵਾਧਾ ਹੁੰਦਾ ਹੈ। ਬਾਲਕਾਂਡ ਦਾ ਚੁਤਾਲੀਵਾਂ ਸਰਗ ਸਮਾਪਤ ਹੋਇਆ।

---

# ਪੰਤਾਲੀਵਾਂ ਸਰਗ

ਵਿਸ਼ਵਾਮਿੱਤਰ ਜੀ ਦੀਆਂ ਗੱਲਾਂ ਸੁਣ, ਸ੍ਰੀ ਰਾਮ ਚੰਦਰ ਜੀ ਨੂੰ ਅਤੇ ਲਛਮਣ ਜੀ ਨੂੰ ਬਹੁਤ ਹੈਰਾਨੀ ਹੋਈ ਅਤੇ ਉਹ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ । 1. ਹੇ ਬ੍ਰਾਹਮਣ ! ਤੁਸਾਂ ਸ੍ਰੀ ਗੰਗਾ ਜੀ ਦਾ ਅਵਤਰਣ ਅਤੇ ਸ੍ਰੀ ਗੰਗਾ ਜਲ ਨਾਲ ਸਮੁੰਦਰ ਦੇ ਪੂਰਣ ਹੋਣ ਦੀ ਕਥਾ ਤਾਂ ਬੜੀ ਹੈਰਾਨ ਕਰ ਦੇਣ ਵਾਲੀ ਸੁਣਾਈ ਹੈ । ਇਸ ਕਥਾ ਨੂੰ ਸੁਣਦੇ ਸੁਣਦੇ ਇਹ ਰਾਤ ਗੱਲਾਂ ਗੱਲਾਂ ਵਿਚ ਹੀ ਬੀਤ ਗਈ ਅਰਥਾਤ ਪਤਾ ਵੀ ਨਹੀਂ ਲੱਗਿਆ ਕਿ ਕਦ ਬੀਤ ਗਈ । ਸ੍ਰੀ ਰਾਮ ਚੰਦਰ ਜੀ ਨੇ ਲਛਮਣ ਸਹਿਤ ਉਹ ਸਾਰੀ ਰਾਤ ਉਕਤ ਕਥਾ ਸੁਣਦਿਆਂ ਹੀ ਬਿਤਾ ਦਿੱਤੀ। (2—3) ਜਦ ਸਵੇਰਾ ਹੋਇਆ ਤਦ ਸ੍ਰੀ ਰਾਮ ਚੰਦਰ ਜੀ ਆਵਸ਼ਕ ਕਰਮ ਕਰ ਚੁੱਕਣ ਉਪਰੰਤ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਹੇ ਮਹਾਰਿਸ਼ੀ ! ਰਾਤ ਤਾਂ ਸ਼ੁਭ ਕਥਾ ਦੇ ਸੁਣਨ ਵਿਚ ਬੀਤ ਗਈ । ਸਾਨੂੰ ਰਾਤ ਪਲ ਵਾਂਗ ਜਾਪੀ । (4—5) ਹੁਣ ਆਓ ਆਪ ਦੀ ਕਹੀ ਹੋਈ ਸਾਰੀ ਕਥਾ ਦਾ ਚਿੰਤਨ ਕਰਦੇ ਹੋਏ ਨਦੀਆਂ ਵਿਚੋਂ ਸ੍ਰੇਸ਼ਠ ਅਤੇ ਪੁੰਨ ਦੇਣ ਵਾਲੀ ਤਿਰਪਥਗਾ ਸ੍ਰੀ ਗੰਗਾ ਜੀ ਨੂੰ ਪਾਰ ਕਰੀਏ । 6. ਆਪ ਜੀ ਨੂੰ ਆਇਆਂ ਹੋਇਆਂ ਜਾਣ ਕੇ ਸੁਖ ਨਾਲ ਪਾਰ ਕਰਨ ਵਾਲੀ ਰਿਸ਼ੀਆਂ ਦੀ ਇਹ ਸਜੀ ਸਜਾਈ (ਅਰਥਾਤ ਜਿਸ ਵਿਚ ਚੰਗਾ ਬਿਛੌਣਾ ਆਦਿ ਬਿਛਿਆ ਹੋਇਆ ਸੀ)—ਨੌਕਾ ਵੀ ਬਹੁਤ ਜਲਦੀ ਆ ਗਈ ਹੈ । 7. ਮਹਾਤਮਾ ਸ੍ਰੀ ਰਾਮ ਦੇ ਬਚਨ ਸੁਣ ਕੇ, ਵਿਸ਼ਵਾਮਿੱਤਰ ਜੀ ਨੇ ਮਲਾਹਾਂ ਨੂੰ ਸੱਦਿਆ ਅਤੇ ਰਿਸ਼ੀ ਗਣ ਅਤੇ ਰਾਜਕੁਮਾਰਾਂ ਦੇ ਨਾਲ ਉਹ ਸਭ ਸ੍ਰੀ ਗੰਗਾ ਜੀ ਤੋਂ ਪਾਰ ਹੋਏ । 8. ਸ੍ਰੀ ਗੰਗਾ ਜੀ ਦੇ ਦੂਜੇ ਕਿਨਾਰੇ ਤੇ ਪੁੱਜ ਕੇ, ਰਿਸ਼ੀਆਂ ਦਾ ਸਤਕਾਰ ਕਰ ਉਹ ਸਭ ਸ੍ਰੀ ਗੰਗਾ ਜੀ ਦੇ ਕਿਨਾਰੇ ਤੇ ਬੈਠ ਕੇ ਸੁਸਤਾਉਣ ਲੱਗੇ ਅਤੇ ਉਨ੍ਹਾਂ ਲੋਕਾਂ ਨੇ ਉਥੋਂ ਵਿਸ਼ਾਲਾ ਨਾਂ ਦੀ ਇਕ ਨਗਰੀ ਨੂੰ ਵੇਖਿਆ । 9. ਉਸ ਦੇ ਉਪਰੰਤ ਵਿਸ਼ਵਾਮਿੱਤਰ ਜੀ ਉਥੋਂ ਤੁਰਤ ਦੋਵਾਂ ਰਾਜਕੁਮਾਰਾਂ ਸਹਿਤ, ਇੰਦਰਪੁਰੀ ਵਾਂਗ ਬਹੁਤ ਸੁੰਦਰ ਵਿਸ਼ਾਲਾ ਨਗਰੀ ਵਿਚ ਗਏ । 10. ਤਦ ਉਸ ਸਮੇਂ ਬੁੱਧੀਮਾਨ ਸ੍ਰੀ ਰਾਮ ਚੰਦਰ ਜੀ ਨੇ ਹੱਥ ਜੋੜ ਕੇ ਵਿਸ਼ਵਾਮਿੱਤਰ ਜੀ ਤੋਂ ਵਿਸ਼ਾਲਾ ਨਗਰੀ ਦਾ ਇਤਿਹਾਸ ਪੁੱਛਿਆ । 11. ਹੇ ਮਹਾਰਿਸ਼ੀ ! ਆਪ ਦਾ ਕਲਿਆਣ ਹੋਵੇ । ਹੁਣ ਦੱਸੋ ਕਿ ਇਸ ਨਗਰੀ ਵਿਚ ਕਿਸ ਵੰਸ਼ ਦਾ ਰਾਜਾ ਰਾਜ ਕਰਦਾ ਸੀ । ਇਹ ਜਾਣਨ ਲਈ ਮੈਨੂੰ ਬੜੀ ਉਤਸੁਕਤਾ ਹੋ ਰਹੀ ਹੈ । 12. ਮੁਨੀਆਂ ਵਿਚੋਂ ਸ੍ਰੇਸ਼ਠ ਵਿਸ਼ਵਾਮਿੱਤਰ ਜੀ, ਸ੍ਰੀ ਰਾਮ ਚੰਦਰ ਜੀ ਦਾ ਇਹ ਬਚਨ ਸੁਣ, ਵਿਸ਼ਾਲਾ ਨਗਰੀ ਦਾ ਪੁਰਾਣਾ ਇਤਿਹਾਸ ਕਹਿਣ ਲੱਗੇ । 13. ਹੇ ਰਾਮ ! ਇਸ ਦੇਸ ਦੇ ਸਬੰਧ ਵਿਚ ਇੰਦਰ ਤੋਂ ਮੈਂ ਜਿਹੜਾ ਬਿਰਤਾਂਤ ਸੁਣਿਆ ਹੈ ਉਹ ਕਹਿੰਦਾ ਹਾਂ, ਤੁਸੀਂ ਸੁਣੋ । 14. ਪਹਿਲਾਂ ਸਤਯੁਗ ਵਿਚ ਦਿਤੀ ਦੇ ਮਹਾਬਲੀ ਪੁੱਤਰ (ਦੈਤਯ) ਅਦਿਤੀ ਦੇ ਭਾਗਵਾਨ ਅਤੇ ਬਹੁਤ ਧਰਮਾਤਮਾ ਪੁੱਤਰ (ਦੇਵਤਾ) ਹੋਏ । 15. ਉਨ੍ਹਾਂ ਮਹਾਤਮਾ ਬੁੱਧੀਮਾਨਾਂ ਦੀ ਇਹ ਇੱਛਾ ਹੋਈ ਕਿ ਕੋਈ ਅਜਿਹਾ ਉਪਾ ਹੋਵੇ, ਜਿਸ ਨਾਲ ਅਸੀਂ ਲੋਕ ਅਜਰ, ਅਮਰ ਅਤੇ ਨਿਰੋਗ ਹੋ ਜਾਈਏ । ਅਰਥਾਤ ਰੋਗ, ਮੌਤ, ਅਤੇ ਬੁਢਾਪੇ ਦੇ ਕਸ਼ਟਾਂ ਤੋਂ ਹਮੇਸ਼ਾ ਲਈ ਨਿਜਾਤ ਪਾਈਏ । 16. ਸੋਚਦੇ ਸੋਚਦੇ ਉਨ੍ਹਾਂ ਲੋਕਾਂ ਨੇ ਇਹ ਉਪਾ ਸੋਚਿਆ ਕਿ ਅਸੀਂ ਕਸ਼ੀਰ (ਖਾਰੇ) ਸਮੁੰਦਰ ਨੂੰ ਰਿੜਕੀਏ ਜਿਸ ਨਾਲ ਸਾਨੂੰ ਅੰਮ੍ਰਿਤ ਮਿਲੇ । ਅਜਿਹਾ ਨਿਸਚੇ ਕਰ, ਵਾਸੁਕਿ ਨਾਗ (ਸੱਪ) ਨੂੰ ਰਿੜਕਣ ਦੀ ਡੋਰੀ ਅਤੇ

ਮਦਰਾਚਲ ਨੂੰ ਮਧਾਣੀ ਬਣਾ, ਉਹ ਮਹਾ ਪਰਾਕਰਮੀ ਦੇਵਤਾ ਸਮੁੰਦਰ ਨੂੰ ਰਿੜਕਣ ਲੱਗੇ । (17—18) ਹਜ਼ਾਰ ਵਰ੍ਹਿਆਂ ਤਕ ਰਿੜਕਣ ਤੇ ਵਾਸੁਕਿ ਜ਼ਹਿਰ ਉਗਲਣ ਲੱਗੇ ਅਤੇ (ਮੰਦਰਾਚਲ) ਪੱਥਰਾਂ ਨੂੰ ਦੰਦਾਂ ਨਾਲ ਚਬਾਉਣ ਲੱਗੇ । 19. ਉਸ ਤੋਂ ਹਲਾਹਲ ਨਾਂ ਦਾ ਮਹਾ-ਵਿਸ਼ (ਜ਼ਹਿਰ) ਪੈਦਾ ਹੋਇਆ ਅਤੇ ਦੇਵਤੇ, ਅਸੁਰ (ਰਾਖਸ਼) ਅਤੇ ਮਨੁੱਖਾਂ ਸਹਿਤ ਸਾਰੇ ਸੰਸਾਰ ਨੂੰ ਸਾੜਨ ਲਗਿਆ । 20. ਤਦ ਸਭ ਦੇਵਤੇ ਮਹਾਦੇਵ ਸ੍ਰੀ ਸ਼ੰਕਰ ਜੀ ਦੀ ਸ਼ਰਣ ਵਿਚ ਗਏ ਅਤੇ "ਬਚਾਓ ਬਚਾਓ" ਕਹਿ ਕੇ ਉਨ੍ਹਾਂ ਦੀ ਉਸਤਤੀ ਕਰਨ ਲੱਗੇ । 21. ਦੇਵਤਿਆਂ ਦੀ ਇਸ ਚੀਖ ਪੁਕਾਰ ਨੂੰ ਸੁਣ ਕੇ, ਦੇਵਾਧਿ ਦੇਵ ਮਹਾਦੇਵ ਜੀ ਅਤੇ ਸੰਖ ਚੱਕਰ ਧਾਰਨ ਕਰਨ ਵਾਲੇ ਸ੍ਰੀ ਵਿਸ਼ਨੂੰ ਉਥੇ ਪ੍ਰਗਟ ਹੋਏ । 22. ਤ੍ਰਿਸ਼ੂਲ ਧਾਰਨ ਕੀਤੇ ਹੋਏ ਸ੍ਰੀ ਮਹਾਦੇਵ ਜੀ ਨੂੰ ਭਗਵਾਨ ਵਿਸ਼ਨੂੰ ਨੇ ਹੱਸ ਕੇ ਕਿਹਾ ਕਿ ਦੇਵਤਿਆਂ ਦੇ ਸਮੁੰਦਰ ਰਿੜਕਣ ਤੇ ਜਿਹੜੀ ਵਸਤੂ ਸਭ ਤੋਂ ਪਹਿਲਾਂ ਨਿਕਲੀ ਹੈ । 23. ਉਸ ਨੂੰ ਹੇ ਦੇਵ ਸ੍ਰੇਸ਼ਠ ! ਤੁਸੀਂ ਗ੍ਰਹਿਣ ਕਰੋ ; ਕਿਉਂ ਜੋ ਤੁਸੀਂ ਦੇਵਤਿਆਂ ਦੇ ਆਗੂ ਹੋ, ਇਸ ਲਈ ਤੁਸੀਂ ਇਸ ਨੂੰ ਆਪਣੀ ਅੱਗਰਪੂਜਾ (ਪਹਿਲੀ ਚੀਜ਼ ਦੀ ਪੂਜਾ) ਜਾਣਕੇ, ਇਸ ਜ਼ਹਿਰ ਨੂੰ ਗ੍ਰਹਿਣ ਕਰੋ । 24. ਇਹ ਕਹਿ ਕੇ ਦੇਵ ਸ੍ਰੇਸ਼ਠ ਭਗਵਾਨ ਵਿਸ਼ਨੂੰ ਤਾਂ ਉਥੋਂ ਅੰਤਰ ਧਿਆਨ ਹੋ ਗਏ (ਚਲੇ ਗਏ) । ਤਦ ਦੇਵਤਿਆਂ ਦਾ ਦੁਖ ਵੇਖ ਅਤੇ ਭਗਵਾਨ ਵਿਸ਼ਨੂੰ ਦੇ ਬਚਨ ਸੁਣ ਭਗਵਾਨ ਸ਼ਿਵ ਉਸ ਮਹਾਵਿਸ਼ (ਜ਼ਹਿਰ) ਨੂੰ ਅੰਮ੍ਰਿਤ ਵਾਂਗ ਪੀ ਗਏ । ਉਸ ਉਪਰੰਤ ਦੇਵਤਿਆਂ ਨੂੰ ਉਥੇ ਛੱਡ, ਮਹਾਂਦੇਵ ਜੀ ਕੈਲਾਸ਼ ਨੂੰ ਵਾਪਸ ਚਲੇ ਗਏ । (25—26) ਹੇ ਰਘੁਨੰਦਨ ! ਦੇਵਤਾ ਅਤੇ ਰਾਖਸ਼ ਮੁੜ ਸਮੁੰਦਰ ਨੂੰ ਰਿੜਕਣ ਲੱਗੇ । ਪਰ ਮਧਾਣੀ ਰੂਪ ਮੰਦਰਾਚਲ ਆਹਿਸਤਾ ਆਹਿਸਤਾ ਪਤਾਲ ਵਲ ਖਿਸਕਣ ਲੱਗਾ 27. ਤਦ ਦੇਵਤਾ ਅਤੇ ਗੰਧਰਵ ਮਿਲ ਕੇ ਭਗਵਾਨ ਵਿਸ਼ਨੂੰ ਦੀ ਉਸਤਤੀ ਕਰ ਕਹਿਣ ਲੱਗੇ, ਉਹ ਬੋਲੇ—ਹੇ ਭਗਵਾਨ ! ਤੁਸੀਂ ਸਭ ਪ੍ਰਾਣੀਆਂ ਦੇ ਸੁਆਮੀ ਹੋ ਅਤੇ ਖਾਸ ਕਰ ਦੇਵਤਿਆਂ ਦੇ ਤਾਂ ਸਭ ਕੁਝ ਹੀ ਹੋ । ਇਸ ਲਈ ਹੇ ਮਹਾਬਾਹੋ ! ਤੁਸੀਂ ਅਸਾਡੀ ਸਭ ਦੀ ਰੱਖਿਆ ਕਰੋ ਅਤੇ ਹੇਠ ਵਲ ਜਾਂਦੇ ਹੋਏ ਮੰਦਰਾਚਲ ਨੂੰ ਉਠਾਓ । ਇਹ ਸੁਣ ਕੇ ਭਗਵਾਨ ਵਿਸ਼ਨੂੰ ਨੇ ਕਛੂਏ ਦਾ ਰੂਪ ਧਾਰਨ ਕਰ ਲਿਆ । ਭਗਵਾਨ ਨੇ ਪਾਣੀ ਵਿਚ ਜਾ ਕੇ ਮੰਦਰਾਚਲ ਨੂੰ ਆਪਣੀ ਪਿੱਠ ਤੇ ਧਾਰਨ ਕੀਤਾ ਅਤੇ ਉਸ ਦੇ ਅਗਲੇ ਸਿਰੇ ਨੂੰ ਆਪਣੇ ਹੱਥ ਤੇ ਟਿਕਾ ਦੇਵਤਿਆਂ ਦੇ ਵਿਚ ਖੜੇ ਹੋ ਕੇ ਭਗਵਾਨ ਪੁਰਸ਼ੋਤਮ ਸਮੁੰਦਰ ਨੂੰ ਰਿੜਕਣ ਲੱਗੇ । ਇਕ ਹਜ਼ਾਰ ਵਰ੍ਹਿਆਂ ਤਕ ਇਸ ਤਰ੍ਹਾਂ ਰਿੜਕਣ ਤੋਂ ਬਾਦ ਆਯੁਰਵੇਦ ਦੇ ਆਚਾਰਯ ਧਰਮਾਤਮਾ ਧਨਵੰਤਰੀ ਜੀ ਹੱਥਾਂ ਵਿਚ ਦੰਡ ਕਮੰਡਲ ਲਏ ਹੋਏ ਨਿਕਲੇ । ਹੇ ਰਾਮ ! ਉਸ ਉਪਰੰਤ ਸੁੰਦਰ ਅਪਸਰਾਵਾਂ ਨਿਕਲੀਆਂ । (28—32) ਹੇ ਨਰਸ਼੍ਰੇਸ਼ਠ ! ਉਨ੍ਹਾਂ ਦਾ ਨਾਂ ਅਪਸਰਾ ਇਸ ਲਈ ਪਿਆ ਕਿ, 'ਅਪਸ' ਅਰਥਾਤ ਜਲ (ਪਾਣੀ) ਅਤੇ 'ਸਰ' ਅਰਥਾਤ ਨਿਕਲੀਆਂ । ਅਰਥਾਤ ਜਿਹੜੀਆਂ ਪਾਣੀ ਤੋਂ ਨਿਕਲੀਆਂ ਹੋਣ । ਹੇ ਰਾਮ ! ਪਾਣੀ ਤੋਂ ਨਿਕਲੀਆਂ ਹੋਣ ਵਜੋਂ ਉਹ ਸੁੰਦਰ ਇਸਤਰੀਆਂ ਅਪਸਰਾਵਾਂ ਕਹਿਲਾਈਆਂ । ਹੇ ਰਾਮ ! ਇਨ੍ਹਾਂ ਸੁੰਦਰੀਆਂ ਦੀ ਗਿਣਤੀ ਸੱਠ ਹਜ਼ਾਰ ਸੀ । ਅਤੇ ਇਨ੍ਹਾਂ ਅਪਸਰਾਵਾਂ ਦੀਆਂ ਦਾਸੀਆਂ ਦੀ ਗਿਣਤੀ ਨਹੀਂ ਸੀ ਕੀਤੀ ਜਾ ਸਕਦੀ ਅਰਥਾਤ ਉਹ ਅਣਗਿਣਤ ਸਨ । (33—34) ਉਨ੍ਹਾਂ ਨੂੰ ਨ ਦੇਵਤਿਆਂ ਨੇ ਨ ਰਾਖਸ਼ਾਂ ਨੇ ਹੀ ਲੈਣਾ ਪਸੰਦ ਕੀਤਾ । ਤਦ ਉਹ ਸਾਧਾਰਣ ਇਸਤਰੀਆਂ ਅਖਵਾਈਆਂ ।

35. ਹੇ ਰਘੁਨੰਦਨ ! ਉਸ ਉਪਰੰਤ ਵਰੁਣ ਦੇਵ ਦੀ ਧੀ ਵਾਰੁਣੀ ਪੈਦਾ ਹੋਈ ਅਤੇ ਆਪਣੇ ਆਪ ਨੂੰ ਗ੍ਰਹਿਣ ਕਰਨ ਵਾਲੇ ਗ੍ਰਾਹਕ ਦੀ ਖੋਜ ਕਰਨ ਲੱਗੀ । 36. ਹੇ ਰਾਮ ! ਦਿਤਿ ਦੇ ਪੁੱਤਰਾਂ ਨੇ ਤਾਂ ਵਰੁਣ ਦੀ ਬੇਟੀ ਨੂੰ ਗ੍ਰਹਿਣ ਨ ਕੀਤਾ, ਪਰ ਅਦਿਤਿ ਦੇ ਪੁੱਤਰਾਂ ਨੇ ਉਸ ਅਨਿੰਦਿਤ ਵਾਰੁਣੀ ਯਾਨੀ (ਸ਼ਰਾਬ) ਸੁਰਾ ਨੂੰ ਗ੍ਰਹਿਣ ਕੀਤਾ । 37. ਸੁਰਾ ਅਰਥਾਤ ਮਦਿਰਾ (ਸ਼ਰਾਬ) ਨੂੰ ਨ ਗ੍ਰਹਿਣ ਕਰਨ ਵਾਲੇ ਅਸੁਰ ਅਤੇ ਗ੍ਰਹਿਣ ਕਰਨ ਵਾਲੇ ਸੁਰ ਕਹਿਲਾਏ । ਸੁਰ ਅਰਥਾਤ ਦੇਵਤਾ, ਸੁਰਾ ਨੂੰ ਗ੍ਰਹਿਣ ਕਰ ਬਹੁਤ ਖੁਸ਼ ਹੋਏ । 38. ਹੇ ਰਾਮ ! ਮੁੜ ਉਚੈਸ਼੍ਰਵਾ (ਲੰਮੇ ਕੰਨਾਂ ਵਾਲਾ ਜਾਂ ਉਚਾ ਸੁਣਨ ਵਾਲਾ ਜਾਂ ਬਹਿਰਾ) ਨਾਂ ਦਾ ਘੋੜਾ, ਮੁੜ ਕੌਸਤੁਭ ਮਨਿ ਅਤੇ ਉਸ ਉਪਰੰਤ ਉੱਤਮ ਅੰਮ੍ਰਿਤ ਨਿਕਲਿਆ । 39. ਹੇ ਰਾਮ ! ਜਿਸ ਵੱਜੋਂ ਦੋਵਾਂ ਕੁਲ ਵਾਲਿਆਂ ਦੀ (ਸੁਰਾਂ ਅਸੁਰਾਂ ਦੀ) ਬੜੀ ਬਰਬਾਦੀ ਹੋਈ । ਕਿਉਂ ਜੋ ਅਦਿਤਿ ਦੇ ਪੁੱਤਰ, ਦਿਤਿ ਦੇ ਪੁੱਤਰਾਂ ਨਾਲ ਅੰਮ੍ਰਿਤ ਲਈ ਲੜ ਪਏ । 40. ਤਦ ਅਸੁਰ ਰਾਖਸ਼ਾਂ ਨਾਲ ਮਿਲ ਗਏ । ਹੇ ਰਾਮ ! ਤਿੰਨਾਂ ਲੋਕਾਂ ਨੂੰ ਮੋਹਣ ਵਾਲੇ ਸੁਰਾਂ ਅਸੁਰਾਂ ਦੀ ਬੜੀ ਜ਼ਬਰਦਸਤ ਲੜਾਈ ਹੋਈ । 41. ਜਦ ਦੋਵਾਂ ਪੱਖਾਂ ਦੇ ਯੋਧੇ ਮਾਰੇ ਗਏ, ਤਦ ਭਗਵਾਨ ਵਿਸ਼ਨੂੰ ਨੇ ਮੋਹਿਨੀ ਮਾਇਆ ਨੂੰ ਫੈਲਾ ਕੇ, ਉਨ੍ਹਾਂ ਤੋਂ ਅੰਮ੍ਰਿਤ ਖੋਹ ਲਿਆ । 42. ਅਵਿਨਾਸ਼ੀ ਭਗਵਾਨ ਵਿਸ਼ਨੂੰ ਦਾ ਜਿਸ ਨੇ ਵੀ ਸਾਮ੍ਹਣਾ ਕੀਤਾ ਉਨ੍ਹਾਂ ਸਭ ਨੂੰ ਭਗਵਾਨ ਵਿਸ਼ਨੂੰ ਨੇ ਮਾਰ ਦਿੱਤਾ । 43. ਦੇਵਤਿਆਂ ਅਤੇ ਦੈਂਤਾਂ ਦੇ ਇਸ ਘੋਰ ਸੰਗਰਾਮ ਵਿਚ ਅਦਿਤਿ ਦੇ ਪੁੱਤਰਾਂ ਨੇ ਅਰਥਾਤ ਦੇਵਤਿਆਂ ਨੇ ਦਿਤਿ ਦੇ ਪੁੱਤਰਾਂ ਨੂੰ ਅਰਥਾਤ ਅਸੁਰਾਂ ਨੂੰ ਛਿੰਨ ਭਿੰਨ ਕਰ ਦਿੱਤਾ । ਅਰਥਾਤ ਯੁੱਧ ਵਿਚ ਦੈਂਤ ਬਹੁਤ ਮਾਰੇ ਗਏ । 44. ਦਿਤਿ ਦੇ ਪੁੱਤਰਾਂ ਅਰਥਾਤ ਅਸੁਰਾਂ ਨੂੰ ਮਾਰ ਕੇ, ਇੰਦਰ ਨੇ ਰਾਜ ਪਾਇਆ ਅਤੇ ਉਹ ਰਿਸ਼ੀਆਂ ਅਤੇ ਚਾਰਣਾਂ ਸਹਿਤ ਪ੍ਰਸੰਨ ਹੋ ਰਾਜ ਕਰਨ ਲੱਗਾ । 45. ਬਾਲਕਾਂਡ ਦਾ ਪੰਤਾਲੀਵਾਂ ਸਰਗ ਸਮਾਪਤ ਹੋਇਆ ।

———

## ਛਿਤਾਲੀਵਾਂ ਸਰਗ

ਆਪਣੇ ਪੁੱਤਰਾਂ ਨੂੰ ਮਰਿਆ ਜਾਣ ਕੇ ਦਿਤਿ ਨੂੰ ਬੜਾ ਦੁੱਖ ਹੋਇਆ । ਉਹ ਆਪਣੇ ਪਤੀ ਮਰੀਚਿਨੰਦਨ ਕਸ਼ਯਪ ਦੇ ਪਾਸ ਜਾ ਕੇ ਕਹਿਣ ਲੱਗੀ—ਭਗਵਨ ! ਤੁਹਾਡੇ ਮਹਾਬਲੀ ਪੁੱਤਰ ਦੇਵਤਿਆਂ ਨੇ ਮੇਰੇ ਪੁੱਤਰਾਂ ਨੂੰ ਮਾਰ ਸੁਟਿਆ ਹੈ । ਇਸ ਲਈ ਮੈਂ ਬਹੁਤ ਲੰਬੇ ਸਮੇਂ ਦੀ ਤਪੱਸਿਆ ਵਜੋਂ ਇਕ ਅਜਿਹਾ ਪੁੱਤਰ ਚਾਹੁੰਦੀ ਹਾਂ, ਜਿਹੜਾ ਇੰਦਰ ਦਾ ਨਾਸ਼ ਕਰਨ ਵਿਚ ਸਮਰਥ ਹੋਵੇ । (1—2) ਮੈਂ ਤਪੱਸਿਆ ਕਰਾਂਗੀ, ਤੁਸੀਂ ਇਸ ਲਈ ਮੈਨੂੰ ਆਗਿਆ ਦਿਓ ਅਤੇ ਮੇਰੇ ਗਰਭ ਵਿਚ ਅਜਿਹਾ ਪੁੱਤਰ ਪ੍ਰਦਾਨ ਕਰੋ, ਜਿਹੜਾ ਸਭ ਕੁਝ ਕਰਨ ਵਿਚ ਸਮਰਥ ਹੋਵੇ ਅਤੇ ਇੰਦਰ ਦਾ ਵੱਧ ਕਰ ਸਕੇ । 3. ਉਸ ਦੀ ਇਹ ਗੱਲ ਸੁਣ ਕੇ ਮਹਾਤੇਜੱਸਵੀ ਮਰੀਚਿਨੰਦਨ ਕਸ਼ਯਪ ਨੇ ਉਸ ਪਰਮ ਦੁਖਿਨੀ ਦਿਤਿ ਨੂੰ ਇਸ ਤਰ੍ਹਾਂ ਜਵਾਬ ਦਿੱਤਾ—"ਤਪੋਧਨੇ ! ਅਜਿਹਾ ਹੀ ਹੋਵੇਗਾ । ਤੂੰ ਧਰਮ ਦਾ ਪਾਲਨ ਕਰ । ਤੇਰਾ ਭਲਾ ਹੋਵੇ । ਤੂੰ ਅਜਿਹੇ ਹੀ ਪੁੱਤਰ ਨੂੰ ਜਨਮ ਦੇਵੇਂਗੀ, ਜਿਹੜਾ ਯੁੱਧ (ਲੜਾਈ) ਵਿਚ ਇੰਦਰ ਨੂੰ ਮਾਰ ਸਕੇਗਾ ।" ਅਜਿਹਾ ਕਹਿ

ਕੇ ਮਹਾਤੇਜੱਸਵੀ ਕਸ਼ਯਪ ਨੇ ਦਿਤਿ ਦੇ ਸ਼ਰੀਰ ਤੇ ਹੱਥ ਫੇਰਿਆ। ਮੁੜ ਉਸ ਨੂੰ ਛੂਹ ਕੇ ਕਹਿਆ—"ਤੇਰਾ ਭਲਾ ਹੋਵੇ।" ਅਜਿਹਾ ਕਹਿ ਕੇ ਉਹ ਤਪੱਸਿਆ ਨੂੰ ਚਲੇ ਗਏ। (4—7) ਨਰਸ਼੍ਰੇਸ਼ਠ ! ਉਨ੍ਹਾਂ ਦੇ ਚਲੇ ਜਾਣ ਬਾਦ ਦਿਤਿ ਬਹੁਤ ਖੁਸ਼ ਹੋ ਅਤੇ ਉਤਸਾਹ ਵਿਚ ਭਰ ਕੇ ਕੁਸ਼ਪਲਵ ਨਾਂ ਦੇ ਤਪੋਬਨ ਵਿਚ ਆਈ ਅਤੇ ਘੋਰ ਤਪ ਕਰਨ ਲੱਗੀ। 8. ਪੁਰਸ਼ ਸ਼੍ਰੇਸ਼ਠ ਸ੍ਰੀ ਰਾਮ ! ਦਿਤਿ ਦੇ ਤਪ ਕਰਦੇ ਸਮੇਂ ਹਜ਼ਾਰ ਅੱਖਾਂ ਵਾਲੇ ਇੰਦਰ ਵਿਨੈ ਆਦਿ ਉਤਮ ਗੁਣਾਂ ਨਾਲ ਉਨ੍ਹਾਂ ਦੀ ਟਹਿਲ ਕਰਨ ਲੱਗੇ। 9. ਹਜ਼ਾਰ ਅੱਖਾਂ ਵਾਲੇ ਇੰਦਰ ਆਪਣੀ ਮਾਸੀ ਦਿਤਿ ਲਈ ਅਗਨੀ, ਕੁਸ਼ਾ, ਲਕੜੀ, ਜਲ, ਫਲ, ਮੂਲ ਅਤੇ ਹੋਰ ਹੋਰ ਲੋੜੀਂਦੀਆਂ ਚੀਜ਼ਾਂ ਲਿਆ ਲਿਆ ਦਿੰਦੇ ਸਨ। 10. ਇੰਦਰ ਮਾਸੀ ਦੀ ਸ਼ਰੀਰਿਕ ਸੇਵਾ ਕਰਦੇ, ਉਨ੍ਹਾਂ ਦੇ ਪੈਰ ਦਬਾ ਕੇ ਉਨ੍ਹਾਂ ਦੀ ਥਕਾਵਟ ਦੂਰ ਕਰਦੇ ਅਤੇ ਅਜਿਹੀਆਂ ਹੀ ਹੋਰ ਲੋੜੀਂਦੀਆਂ ਸੇਵਾਵਾਂ ਰਾਹੀਂ ਉਹ ਹਰ ਸਮੇਂ ਦਿਤਿ ਦੀ ਸੇਵਾ ਕਰਦੇ ਸਨ। 11. ਰਘੁਨੰਦਨ ! ਜਦ ਹਜ਼ਾਰ ਵਰ੍ਹੇ ਪੂਰੇ ਹੋਣ ਵਿਚ ਕੁੱਲ ਦਸ ਵਰ੍ਹੇ ਬਾਕੀ ਰਹਿ ਗਏ ਤਦ ਇਕ ਦਿਨ ਦਿਤਿ ਨੇ ਬਹੁਤ ਖ਼ੁਸ਼ ਹੋ ਹਜ਼ਾਰ ਅੱਖਾਂ ਵਾਲੇ ਇੰਦਰ ਨੂੰ ਕਿਹਾ "ਬਲਵਾਨਾਂ ਵਿਚੋਂ ਸ਼੍ਰੇਸ਼ਠ ਵੀਰ ! ਹੁਣ ਮੇਰੀ ਤਪੱਸਿਆ ਦੇ ਕੁੱਲ ਦਸ ਵਰ੍ਹੇ ਹੋਰ ਬਾਕੀ ਰਹਿ ਗਏ ਹਨ। ਤੇਰਾ ਭਲਾ ਹੋਵੇ। ਦਸ ਵਰ੍ਹਿਆਂ ਬਾਦ ਤੂੰ ਆਪਣੇ ਹੋਣ ਵਾਲੇ ਭਰਾ ਦੇ ਦਰਸ਼ਨ ਕਰ ਸਕੇਂਗਾ। ਪੁੱਤਰ ! ਮੈਂ ਤੇਰੇ ਵਿਨਾਸ਼ ਲਈ ਜਿਸ ਪੁੱਤਰ ਦੀ ਮੰਗ ਕੀਤੀ ਸੀ, ਉਹ ਜਦ ਤੈਨੂੰ ਜਿੱਤਣ ਲਈ ਉਤਸੁਕ ਹੋਵੇਗਾ, ਉਸ ਸਮੇਂ ਮੈਂ ਉਸ ਨੂੰ ਸ਼ਾਂਤ ਕਰ ਦਿਆਂਗੀ—ਤੇਰੇ ਪ੍ਰਤੀ ਉਸ ਨੂੰ ਵੈਰ-ਭਾਵ ਤੋਂ ਰਹਿਤ ਅਤੇ ਭਰਾਪਣੇ ਦੇ ਪ੍ਰੇਮ ਵਾਲਾ ਬਣਾ ਦਿਆਂਗੀ। ਮੁੜ ਤੂੰ ਉਸ ਨਾਲ ਰਹਿ ਕੇ ਉਸੇ ਰਾਹੀਂ ਕੀਤੀ ਹੋਈ ਤਿੰਨ ਲੋਕਾਂ ਦੀ ਵਿਜੈ ਦਾ ਸੁਖ ਨਿਸ਼ਚਿੰਤ ਹੋ ਕੇ ਮਾਣੀਂ। (12—14) ਦੇਵ ਸ਼੍ਰੇਸ਼ਠ ! ਮੇਰੀ ਪ੍ਰਾਰਥਨਾ ਤੇ ਹੀ ਤੇਰੇ ਮਹਾਤਮਾ ਪਿਤਾ ਨੇ ਇਕ ਵਰ੍ਹੇ ਬਾਅਦ ਪੁੱਤਰ ਹੋਣ ਦਾ ਮੈਨੂੰ ਵਰ ਦਿੱਤਾ ਹੈ। 15. ਅਜਿਹਾ ਕਹਿ ਕੇ ਦਿਤਿ ਨੀਂਦਰ ਵਿਚ ਬੇਹੋਸ਼ ਹੋ ਗਈ। ਉਸ ਸਮੇਂ ਸੂਰਜ ਦੇਵ ਅਕਾਸ਼ ਦੇ ਮੱਧ ਭਾਗ ਵਿਚ ਆ ਗਏ ਸਨ—ਦੋਪਹਿਰ ਦਾ ਸਮਾਂ ਹੋ ਗਿਆ ਸੀ। ਦੇਵੀ ਦਿਤਿ ਆਸਨ ਤੇ ਬੈਠੀ-ਬੈਠੀ ਝਪਕੀ ਲੈਣ ਲੱਗੀ। ਸਿਰ ਝੁਕ ਗਿਆ ਅਤੇ ਵਾਲ ਪੈਰਾਂ ਨਾਲ ਜਾ ਲੱਗੇ। ਇਸ ਨੀਂਦ ਦੀ ਹਾਲਤ ਵਿਚ ਉਨ੍ਹਾਂ ਪੈਰਾਂ ਨੂੰ ਸਿਰ ਨਾਲ ਲਗਾ ਲਿਆ। 16. ਉਨ੍ਹਾਂ ਆਪਣੇ ਵਾਲਾਂ ਨੂੰ ਪੈਰਾਂ ਵਿਚ ਸੁੱਟ ਦਿੱਤਾ ਸੀ। ਸਿਰ ਨੂੰ ਟਿਕਾਉਣ ਲਈ ਦੋਵਾਂ ਪੈਰਾਂ ਨੂੰ ਹੀ ਸਹਾਰਾ ਬਣਾ ਲਿਆ ਸੀ। ਇਹ ਵੇਖ ਦਿਤਿ ਨੂੰ ਅਪਵਿੱਤਰ ਹੋਇਆ ਸਮਝ ਇੰਦਰ ਹੱਸੇ ਅਤੇ ਬਹੁਤ ਖ਼ੁਸ਼ ਹੋਏ। 17. ਸ੍ਰੀ ਰਾਮ ! ਮੁੜ ਤਾਂ ਲਗਾਤਾਰ ਖ਼ਬਰਦਾਰ ਰਹਿਣ ਵਾਲੇ ਇੰਦਰ ਮਾਤਾ ਦੇ ਗਰਭ ਵਿਚ ਦਾਖ਼ਿਲ ਹੋ ਗਏ ਅਤੇ ਉਸ ਵਿਚ ਸਥਿਤ ਹੋਏ ਗਰਭ ਦੇ ਉਨ੍ਹਾਂ ਸੱਤ ਟੁੱਕੜੇ ਕਰ ਦਿੱਤੇ। 18. ਸ੍ਰੀ ਰਾਮ ! ਉਨ੍ਹਾਂ ਰਾਹੀਂ ਸੌ ਪਰਵਾਂ ਵਾਲੇ ਵੱਜਰ ਦੁਆਰਾ ਵੱਢੇ ਜਾਣ ਤੇ ਉਹ ਗਰਭ ਸਥਿਤ ਬਾਲਕ ਜ਼ੋਰ ਜ਼ੋਰ ਨਾਲ ਰੋਣ ਲੱਗਾ। ਇਸ ਵਜੋਂ ਦਿਤਿ ਦੀ ਨੀਂਦਰ ਖੁੱਲ੍ਹ ਗਈ—ਉਹ ਜਾਗ ਕੇ ਉੱਠ ਬੈਠੀ। 19. ਤਦ ਇਦਰ ਨੇ ਉਸ ਰੋਂਦੇ ਹੋਏ ਗਰਭ ਨੂੰ ਕਿਹਾ—"ਭਰਾ ! ਨਾ ਰੋ, ਨਾ ਰੋ।" ਪਰ ਮਹਾਤੇਜੱਸਵੀ ਇੰਦਰ ਨੇ ਰੋਂਦੇ ਰਹਿਣ ਤੇ ਵੀ ਉਸ ਗਰਭ ਦੇ ਟੁਕੜੇ ਕਰ ਹੀ ਦਿੱਤੇ। 20. ਉਸ ਸਮੇਂ

ਦਿਤਿ ਨੇ ਕਿਹਾ—ਇੰਦਰ ! ਬੱਚੇ ਨੂੰ ਨਾ ਮਰੋ, ਨਾ ਮਾਰੋ । ਮਾਂ ਦੇ ਬਚਨ ਦੀ ਵਡਿਆਈ ਮੰਨ ਕੇ ਇੰਦਰ ਯਕਦਮ ਬਾਹਰ ਆ ਗਏ । 21. ਮੁੜ ਵੱਜਰ ਸਹਿਤ ਇੰਦਰ ਨੇ ਹੱਥ ਜੋੜ ਕੇ ਦਿਤਿ ਨੂੰ ਕਿਹਾ—ਦੇਵੀ ! ਤੇਰੇ ਸਿਰ ਦੇ ਵਾਲ ਪੈਰਾਂ ਨਾਲ ਲੱਗੇ ਹੋਏ ਸਨ । ਇਸ ਤਰ੍ਹਾਂ ਤੁਸੀਂ ਅਪਵਿੱਤਰ ਹਾਲਤ ਵਿਚ ਸੌਂ ਗਈ ਸੌ । ਇਹ ਦੋਸ਼ ਪਾ ਕੇ ਮੈਂ ਇਸ ਇੰਦਰ-ਹੰਤਾ (ਇੰਦਰ ਦੇ ਵੱਧ ਕਰਨ ਵਾਲੇ) ਬਾਲਕ ਦੇ ਸੱਤ ਟੁਕੜੇ ਕਰ ਦਿੱਤੇ ਹੁਨ । ਇਸ ਲਈ ਮਾਂ ! ਤੂੰ ਮੇਰੇ ਇਸ ਅਪਰਾਧ ਨੂੰ ਖਿਮਾਂ ਕਰ । (22—23) ਬਾਲਕਾਂਡ ਦਾ ਛਿਤਾਲੀਵਾਂ ਸਰਗ ਪੂਰਾ ਹੋਇਆ ।

———

## ਸੰਤਾਲੀਵਾਂ ਸਰਗ

ਇੰਦਰ ਰਾਹੀਂ ਆਪਣੇ ਗਰਭ ਦੇ ਸੱਤ ਟੁੱਕੜੇ ਕੀਤੇ ਜਾਣ ਤੇ ਦੇਵੀ ਦਿਤਿ ਨੂੰ ਬਹੁਤ ਦੁੱਖ ਹੋਇਆ । ਉਹ ਵੀਰ ਇੰਦਰ ਨੂੰ ਬਿਨੈ ਕਰਦੀ ਹੋਈ ਕਹਿਣ ਲੱਗੀ—"ਦੇਵਤਿਆਂ ਦੇ ਸੁਆਮੀ ! ਬਲਸੂਦਨ ! ਮੇਰੇ ਹੀ ਅਪਰਾਧ ਵਜੋਂ ਇਸ ਗਰਭ ਦੇ ਸੱਤ ਟੁੱਕੜੇ ਹੋਏ ਹਨ ! ਇਸ ਵਿਚ ਤੇਰਾ ਕੋਈ ਦੋਸ਼ ਨਹੀਂ । (1—2) ਇਸ ਗਰਭ ਨੂੰ ਨਸ਼ਟ ਕਰਨ ਨਿਮਿਤ ਹੁਣ ਜਿਹੜਾ ਨਿਰਦੈਤਾ ਵਾਲਾ ਕਾਰਜ ਕੀਤਾ ਹੈ, ਉਹ ਤੇਰੇ ਤੇ ਮੇਰੇ ਲਈ ਜਿਵੇਂ ਹਿਤਕਰ ਤੇ ਪਿਆਰਾ ਹੋ ਜਾਵੇ—ਜਿਸ ਤਰ੍ਹਾਂ ਵੀ ਉਸ ਦਾ ਨਤੀਜਾ ਤੇਰੇ ਤੇ ਮੇਰੇ ਲਈ ਸੁਖ ਦੇਣ ਵਾਲਾ ਹੋ ਸਕੇ, ਉਸ ਤਰ੍ਹਾਂ ਦਾ ਉਪਾ ਕਰਨਾ ਮੈਂ ਚਾਹੁੰਦੀ ਹਾਂ । ਮੇਰੇ ਗਰਭ ਦੇ ਸੱਤ ਟੁੱਕੜੇ ਸੱਤ ਵਿਅਕਤੀ ਹੋ ਕੇ ਸੱਤਾਂ ਮਰੁਦਗਣਾਂ ਦੇ ਸਥਾਨਾਂ ਦਾ ਪਾਲਨ ਕਰਨ ਵਾਲੇ ਹੋ ਜਾਣ । 3. ਪੁੱਤਰ ! ਇਹ ਮੇਰੇ ਦੈਵੀ ਰੂਪਧਾਰੀ ਪੁੱਤਰ 'ਮਾਰੁਤ' ਨਾਂ ਨਾਲ ਪ੍ਰਸਿੱਧ ਹੋਣਗੇ ਤੇ ਅਕਾਸ਼ ਵਿਚ ਜਿਹੜੇ ਸੱਤ ਵਾਤਸਕੰਧ (ਆਵਾ, ਪ੍ਰਵਾ, ਸੰਵਾ, ਉਦਵਹ, ਵਿਵਾ, ਪਰਿਵਾਹ ਅਤੇ ਪਰਾਵਹ) ਇਹ ਸੱਤ ਮਰੁਤ ਹਨ । ਇਨ੍ਹਾਂ ਨੂੰ ਹੀ ਵਾਤ ਸਕੰਧ ਕਹਿੰਦੇ ਹਨ, ਉਨ੍ਹਾਂ ਵਿਚ ਵਿਚਰਣ ਕਰਨ । 4. ਉੱਪਰ ਜਿਹੜੇ ਸੱਤ ਮਰੁਤ ਦੱਸੇ ਗਏ ਹਨ, ਉਹ ਸੱਤ ਸੱਤ ਦੇ ਗਣ ਹਨ । ਇਸ ਤਰ੍ਹਾਂ, 49 ਮਰੁਤ ਸਮਝਣੇ ਚਾਹੀਦੇ ਹਨ । ਇਨ੍ਹਾਂ ਵਿਚੋਂ ਜਿਹੜਾ ਪਹਿਲਾ ਗਣ ਹੈ, ਉਹ ਬ੍ਰਹਮਲੋਕ ਵਿਚ ਵਿਚਰੇ, ਦੂਜਾ ਇੰਦਰ ਲੋਕ ਵਿਚ ਵਿਚਰਣ ਕਰੇ ਅਤੇ ਤੀਜਾ ਮਹਾਯਸ਼ਸਵੀ ਮਰੁਦਗਣ ਦੈਵੀ ਵਾਯੂ (ਹਵਾ) ਦੇ ਨਾਂ ਨਾਲ ਪ੍ਰਸਿੱਧ ਹੋ ਕੇ ਆਕਾਸ਼ ਵਿਚ ਵਿਚਰਣ ਕਰਿਆ ਕਰੇ । 5. ਦੇਵ ਸ੍ਰੇਸ਼ਠ ! ਤੇਰਾ ਕਲਿਆਣ ਹੋਵੇ । ਮੇਰੇ ਬਾਕੀ ਚਾਰ ਪੁੱਤਰਾਂ ਦੇ ਗਣ ਤੇਰੀ ਆਗਿਆ ਨਾਲ ਸਮੇਂ ਅਨੁਸਾਰ ਸਭ ਦਿਸ਼ਾਵਾਂ ਵਿਚ ਸੰਚਾਰ ਕਰਨਗੇ । ਤੇਰੇ ਹੀ ਰੱਖੇ ਹੋਏ ਨਾਂ ਨਾਲ (ਤੂੰ ਜਿਹੜਾ 'ਮਾ ਰੁਦਹ' ਕਹਿ ਕੇ) ਉਨ੍ਹਾਂ ਨੂੰ ਰੋਣ ਤੋਂ ਮਨ੍ਹਾ ਕੀਤਾ ਸੀ ਉਸੇ ਮਾ ਰੁਦਹ—ਇਸ ਵਾਕ ਨਾਲ ਉਹ ਸਭ ਦੇ ਸਭ ਮਾਰੁਤ ਕਹਾਉਣਗੇ । ਮਾਰੁਤ ਨਾਂ ਨਾਲ ਉਨ੍ਹਾਂ ਦੀ ਪ੍ਰਸਿੱਧੀ ਹੋਵੇਗੀ । ਦਿਤਿ ਦਾ ਇਹ ਬਚਨ ਸੁਣ ਕੇ ਬਲ ਦੈਂਤ ਨੂੰ ਮਾਰਨ ਵਾਲੇ ਇੰਦਰ ਨੇ ਹੱਥ ਜੋੜ ਕੇ ਇਹ ਕਹਿਆ—ਮਾਂ ਤੇਰਾ ਕਲਿਆਣ

ਹੋਵੇ । ਤੂੰ ਜਿਹੋ ਜਿਹਾ ਕਿਹਾ ਹੈ, ਉਹ ਸਭ ਉਸੇ ਤਰ੍ਹਾਂ ਹੀ ਹੋਵੇਗਾ ; ਇਸ ਵਿਚ ਸ਼ੱਕ ਨਹੀਂ । ਤੇਰੇ ਇਹ ਪੁੱਤਰ ਦੇਵ ਰੂਪ ਵਿਚ ਹੋ ਕੇ ਵਿਚਰਣਗੇ । ਸ੍ਰੀ ਰਾਮ ! ਉਸ ਤਪੋਬਨ ਵਿਚ ਅਜਿਹਾ ਨਿਸਚੈ ਕਰ ਕੇ ਉਹ ਦੋਵੇਂ ਮਾਂ-ਪੁੱਤਰ ਦਿਤਿ ਅਤੇ ਇੰਦਰ ਕ੍ਰਿਤਾਰਥ ਹੋ ਸੁਰਗ ਲੋਕ ਨੂੰ ਚਲੇ ਗਏ—ਅਜਿਹਾ ਅਸਾਂ ਸੁਣਿਆ ਹੈ । ਕਾਕੁਤਸਥ ! ਇਹੋ ਉਹ ਦੇਸ਼ ਹੈ ਜਿੱਥੇ ਪੂਰਵ ਕਾਲ ਵਿਚ ਰਹਿ ਕੇ ਦੇਵਰਾਜ ਇੰਦਰ ਨੇ ਤਪ : ਸਿੱਧ ਦਿਤਿ ਦੀ ਸੇਵਾ ਕੀਤੀ ਸੀ । ਪੁਰਸ਼ਸਿੰਘ ! ਪੂਰਵਕਾਲ ਵਿਚ ਮਹਾਰਾਜ ਇਕਸ਼ਵਾਕੂ ਦੇ ਇਕ ਪਰਮ ਧਰਮਾਤਮਾ ਪੁੱਤਰ ਸਨ, ਜਿਹੜੇ ਵਿਸ਼ਾਲ ਨਾਂ ਨਾਲ ਪ੍ਰਸਿੱਧ ਹੋਏ । ਉਨ੍ਹਾਂ ਦਾ ਜਨਮ ਅਲੰਬੁਸ਼ਾ ਦੇ ਗਰਭ ਤੋਂ ਹੋਇਆ ਸੀ । ਉਨ੍ਹਾਂ ਇਸ ਥਾਂ ਤੇ ਵਿਸ਼ਾਲਾ ਨਾਂ ਦੀ ਨਗਰੀ ਵਸਾਈ ਸੀ । (6—12) ਸ੍ਰੀ ਰਾਮ ! ਵਿਸ਼ਾਲ ਦੇ ਪੁੱਤਰ ਦਾ ਨਾਂ ਸੀ ਹੇਮਚੰਦਰ, ਜਿਹੜੇ ਬਹੁਤ ਬਲਵਾਨ ਸਨ । ਹੇਮਚੰਦਰ ਦੇ ਪੁੱਤਰ ਸੁਚੰਦਰ ਨਾਂ ਨਾਲ ਪ੍ਰਸਿੱਧ ਹੋਏ । ਸ੍ਰੀ ਰਾਮ ਚੰਦਰ ! ਸੁਚੰਦਰ ਦੇ ਪੁੱਤਰ ਧੂਮਰਾਸ਼ਵ ਅਤੇ ਧੂਮਰਾਸ਼ਵ ਦੇ ਪੁੱਤਰ ਸਿੰਜਯ ਹੋਏ । (13—14) ਸ੍ਰਿੰਜਯ ਦੇ ਪ੍ਰਤਾਪੀ ਪੁੱਤਰ ਸ੍ਰੀਮਾਨ ਸਹਦੇਵ ਹੋਏ । ਸਹਦੇਵ ਦੇ ਪਰਮ ਧਰਮਾਤਮਾ ਪੁੱਤਰ ਦਾ ਨਾਂ ਕੁਸ਼ਾਸ਼ਵ ਸੀ । 15. ਕੁਸ਼ਾਸ਼ਵ ਦੇ ਮਹਾਤੇਜੱਸਵੀ ਪੁੱਤਰ ਪ੍ਰਤਾਪੀ ਸੋਮਦਤ ਹੋਏ ਅਤੇ ਸੋਮਦਤ ਦੇ ਪੁੱਤਰ ਕਾਕੁਤਸਥ ਨਾਂ ਨਾਲ ਪ੍ਰਸਿੱਧ ਹੋਏ । 16. ਕਾਕੁਤਸਥ ਦੇ ਮਹਾਤੇਜੱਸਵੀ ਪੁੱਤਰ ਸੁਮਤਿ ਨਾਂ ਨਾਲ ਪ੍ਰਸਿੱਧ ਹਨ ; ਜਿਹੜੇ ਬਹੁਤ ਕਾਂਤੀ ਵਾਲੇ ਅਤੇ ਅਜਿੱਤ ਵੀਰ ਹਨ । ਉਹ ਹੀ ਇਸ ਸਮੇਂ ਇਸ ਨਗਰੀ ਵਿਚ ਨਿਵਾਸ ਕਰਦੇ ਹਨ । 17. ਮਹਾਰਾਜ ਇਕਸ਼ਵਾਕੂ ਦੀ ਕ੍ਰਿਪਾ ਨਾਲ ਵਿਸ਼ਾਲਾ ਦੇ ਸਭ ਹੀ ਰਾਜੇ ਵੱਡੀ ਉਮਰ ਵਾਲੇ, ਮਹਾਤਮਾ, ਪਰਾਕ੍ਰਮੀ ਅਤੇ ਪਰਮ ਧਾਰਮਿਕ ਹੁੰਦੇ ਆਏ ਹਨ । 18. ਨਰ ਸ੍ਰੇਸ਼ਠ ! ਅੱਜ ਇਕ ਰਾਤ ਅਸੀਂ ਇਥੇ ਸੁਖ ਨਾਲ ਸੌਂ ਕੇ ਮੁੜ ਕੱਲ੍ਹ ਸਵੇਰੇ ਇਥੋਂ ਚੱਲ ਕੇ ਤੁਸੀਂ ਮਿਥਿਲਾ ਵਿਚ ਰਾਜਾ ਜਨਕ ਦਾ ਦਰਸ਼ਨ ਕਰੋਗੇ । 19. ਰਾਜਿਆਂ ਵਿਚੋਂ ਸ੍ਰੇਸ਼ਠ, ਮਹਾਤੇਜੱਸਵੀ, ਬਹੁਤ ਪ੍ਰਤਾਪੀ ਰਾਜਾ, ਵਿਸ਼ਵਾਮਿੱਤਰ ਜੀ ਨੂੰ ਨਗਰੀ ਨੇੜੇ ਆਇਆ ਹੋਇਆ ਸੁਣ ਕੇ ਉਨ੍ਹਾਂ ਦੀ ਅਗਵਾਨੀ ਲਈ ਆਪ ਆਇਆ । 20. ਆਪਣੇ ਪੁਰੋਹਿਤ ਅਤੇ ਬੰਧੂ-ਬਾਂਧਵਾਂ ਦੇ ਨਾਲ ਰਾਜੇ ਨੇ ਵਿਸ਼ਵਾਮਿੱਤਰ ਜੀ ਦੀ ਉਤਮ ਪੂਜਾ ਕੀਤੀ ਤੇ ਹੱਥ ਜੋੜ ਕੇ ਉਨ੍ਹਾਂ ਦੀ ਖ਼ੈਰ ਖ਼ਰੀਅਤ ਪੁੱਛੀ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ—ਮੁਨੇ ! ਮੈਂ ਧੀਨ ਹਾਂ, ਤੁਹਾਡੀ ਮੇਰੇ ਤੇ ਬਹੁਤ ਕ੍ਰਿਪਾ ਹੈ । ਕਿਉਂ ਜੋਂ ਤੁਸੀਂ ਆਪੇ ਹੀ ਮੇਰੇ ਰਾਜ ਵਿਚ ਪਧਾਰ ਕੇ ਮੈਨੂੰ ਦਰਸ਼ਨ ਦਿੱਤੇ ਹਨ । ਇਸ ਸਮੇਂ ਮੈਥੋਂ ਵੱਧ ਕੇ ਭਾਗਸ਼ਾਲੀ ਦੂਜਾ ਪੁਰਸ਼ ਕੋਈ ਨਹੀਂ । (21—22) ਬਾਲਕਾਂਡ ਦਾ ਸੰਤਾਲੀਵਾਂ ਸਰਗ ਪੂਰਾ ਹੋਇਆ ।

———

## ਅਠਤਾਲੀਵਾਂ ਸਰਗ

ਉਥੇ ਆਪਸੀ ਖ਼ੈਰ-ਖ਼ਰੀਅਤ ਪੁਛਣ ਉਪਰੰਤ ਰਾਜੇ ਸੁਮਤਿ ਨੇ ਮਹਾ ਮੁਨੀ ਵਿਸ਼ਵਾਮਿੱਤਰ ਨੂੰ ਕਿਹਾ—ਬ੍ਰਾਹਮਣ ! ਆਪ ਦਾ ਕਲਿਆਣ ਹੋਵੇ । ਇਹ ਦੋਵੇਂ ਕੁਮਾਰ ਦੇਵਤਿਆਂ ਵਾਂਗ ਪਰਾਕਰਮੀ

ਜਾਪਦੇ ਹਨ। ਇਨ੍ਹਾਂ ਦੀ ਚਾਲ ਢਾਲ ਹਾਥੀ ਅਤੇ ਸ਼ੇਰ ਵਾਂਗ ਹੈ। ਇਹ ਦੋਵੇਂ ਵੀਰ ਸ਼ੇਰ ਵਾਂਗ ਪ੍ਰਤੀਤ ਹੁੰਦੇ ਹਨ। ਇਨ੍ਹਾਂ ਦੇ ਵੱਡੇ ਵੱਡੇ ਨੇਤਰ (ਅੱਖਾਂ) ਖਿਲੇ ਹੋਏ ਕਮਲ ਦਲ ਵਾਂਗ ਸ਼ੋਭਾ ਪਾਉਂਦੇ ਹਨ। ਇਨ੍ਹਾਂ ਦੋਵਾਂ ਨੇ ਤਲਵਾਰ, ਤਰਕਸ਼ ਅਤੇ ਧਨੁਸ਼ ਬਾਣ ਧਾਰਨ ਕੀਤੇ ਹੋਏ ਹਨ। ਆਪਣੇ ਸੁੰਦਰ ਰੂਪ ਰਾਹੀਂ ਇਹ ਦੋਵੇਂ ਅਸ਼ਵਨੀਕੁਮਾਰਾਂ ਨੂੰ ਸ਼ਰਮਿੰਦਾ ਕਰ ਰਹੇ ਹਨ ਅਤੇ ਜਵਾਨੀ ਦੇ ਨੇੜੇ ਆ ਪਹੁੰਚੇ ਹਨ। (1—3) ਇਨ੍ਹਾਂ ਨੂੰ ਵੇਖ ਕੇ ਅਜਿਹਾ ਜਾਪਦਾ ਹੈ, ਮਾਨੋ ਦੋ ਦੇਵਕੁਮਾਰ ਦੇਵਤਿਆਂ ਦੀ ਇੱਛਾ ਵਸ ਦੇਵ ਲੋਕ ਤੋਂ ਪ੍ਰਿਥਵੀ ਤੇ ਆ ਗਏ ਹਨ। ਮੁਨੇ! ਇਹ ਦੋਵੇਂ ਕਿਸ ਦੇ ਪੁੱਤਰ ਹਨ ਅਤੇ ਕਿਵੇਂ, ਕਿਸ ਲਈ ਇਥੇ ਪੈਦਲ ਆਏ ਹਨ? 4. ਜਿਵੇਂ ਚੰਦਰਮਾ ਅਤੇ ਸੂਰਜ ਅਕਾਸ਼ ਦੀ ਸ਼ੋਭਾ ਵਧਾਉਂਦੇ ਹਨ ਤਿਵੇਂ ਇਹ ਦੋਵੇਂ ਰਾਜਕੁਮਾਰ ਇਸ ਦੇਸ਼ ਦੀ ਸ਼ੋਭਾ ਵਧਾ ਰਹੇ ਹਨ। ਸਰੀਰ ਦੀ ਉਚਾਈ, ਮਨ ਭਾਉਂਦੇ ਇਸ਼ਾਰੇ, ਅਤੇ ਬੋਲ ਚਾਲ ਵਿਚ ਇਹ ਦੋਵੇਂ ਇਕ ਦੂਜੇ ਵਾਂਗ ਹਨ। 5. ਸ਼੍ਰੇਸ਼ਠ ਧਨੁਸ਼ ਬਾਣ ਨੂੰ ਧਾਰਣ ਕਰਨ ਵਾਲੇ ਇਹ ਦੋਵੇਂ ਨਰ ਸ਼੍ਰੇਸ਼ਠ ਵੀਰ ਇਸ ਦੁਰਗਮ (ਔਖੇ) ਰਸਤੇ ਤੇ ਕਿਸ ਲਈ ਆਏ ਹਨ? ਇਹ ਮੈਂ ਅਸਲ ਵਿਚ ਸੁਣਨਾ ਚਾਹੁੰਦਾ ਹਾਂ। 6. ਸੁਮਤਿ ਦੀ ਇਹ ਗੱਲ ਸੁਣ ਕੇ ਵਿਸ਼ਵਾਮਿੱਤਰ ਜੀ ਨੇ ਉਨ੍ਹਾਂ ਨੂੰ ਸਾਰਾ ਬਿਰਤਾਂਤ ਸੁਣਾਇਆ। ਸਿੱਧਾਸ਼ਰਮ ਵਿਚ ਵਾਸ ਅਤੇ ਰਾਖਸ਼ਾਂ ਦੇ ਵੱਧ ਦਾ ਹਾਲ ਵੀ ਕਹਿ ਸੁਣਾਇਆ। ਵਿਸ਼ਵਾਮਿੱਤਰ ਜੀ ਦੀਆਂ ਗੱਲਾਂ ਸੁਣ ਕੇ ਰਾਜਾ ਸੁਮਤਿ ਬਹੁਤ ਹੈਰਾਨ ਹੋਇਆ। 7. ਉਨ੍ਹਾਂ ਸਤਕਾਰ ਯੋਗ ਮਹਿਮਾਨ ਦੇ ਰੂਪ ਵਿਚ ਆਏ ਹੋਏ ਉਨ੍ਹਾਂ ਦੋਵਾਂ ਮਹਾਬਲੀ ਦਸ਼ਰਥ-ਪੁੱਤਰਾਂ ਦਾ ਵਿਧੀ ਪੂਰਵਕ ਸਤਕਾਰ ਕੀਤਾ। 8. ਸੁਮਤਿ ਤੋਂ ਉੱਤਮ ਆਦਰ ਸਤਕਾਰ ਪਾ ਕੇ ਉਹ ਦੋਵੇਂ ਰਘੁਵੰਸ਼ੀ ਕੁਮਾਰ ਉਥੇ ਇਕ ਰਾਤ ਰਹੇ ਅਤੇ ਸਵੇਰੇ ਉਠ ਕੇ ਮਿਥਿਲਾ ਵੱਲ ਚੱਲ ਪਏ। 9. ਮਿਥਿਲਾ ਵਿਚ ਪੁੱਜ ਕੇ ਜਨਕਪੁਰੀ ਦੀ ਸੁੰਦਰ ਸ਼ੋਭਾ ਵੇਖ ਸਭ 'ਸੁੰਦਰ ਸੁੰਦਰ' ਕਹਿ ਕੇ ਉਸ ਦੀ ਤਾਰੀਫ਼ ਕਰਨ ਲੱਗੇ। 10. ਮਿਥਿਲਾ ਦੇ ਬਗ਼ੀਚੇ ਵਿਚ ਇਕ ਪੁਰਾਣਾ ਆਸ਼ਰਮ ਸੀ, ਜਿਹੜਾ ਬਹੁਤ ਸੁੰਦਰ ਹੋਣ ਤੇ ਵੀ ਸੁਨਸਾਨ ਦਿਸਦਾ ਸੀ। ਉਸ ਨੂੰ ਵੇਖ ਸ੍ਰੀ ਰਾਮ ਚੰਦਰ ਜੀ ਨੇ ਮੁਨੀ ਵਿਸ਼ਵਾਮਿੱਤਰ ਤੋਂ ਪੁਛਿਆ—ਭਗਵਾਨ! ਇਹ ਕਿਹੋ ਜਹੀ ਜਗਹ ਹੈ, ਜਿਹੜੀ ਵੇਖਣ ਵਿਚ ਤਾਂ ਆਸ਼ਰਮ ਜਹੀ ਹੈ; ਪਰ ਇਕ ਵੀ ਮੁਨੀ ਇਥੇ ਨਹੀਂ ਦਿੱਸਦਾ। ਮੈਂ ਇਹ ਸੁਣਨਾ ਚਾਹੁੰਦਾ ਹਾਂ ਕਿ ਇਹ ਆਸ਼ਰਮ ਪਹਿਲਾਂ ਕਿਸ ਦਾ ਸੀ? (11—12) ਸ੍ਰੀ ਰਾਮ ਚੰਦਰ ਜੀ ਦਾ ਇਹ ਸਵਾਲ ਸੁਣ ਕੇ ਪ੍ਰਵਚਨ ਕੁਸ਼ਲ ਮਹਾਤੇਜੱਸਵੀ ਮਹਾ ਮੁਨੀ ਵਿਸ਼ਵਾਮਿੱਤਰ ਜੀ ਨੇ ਇਸ ਤਰ੍ਹਾਂ ਜਵਾਬ ਦਿੱਤਾ—ਰਘੁਨੰਦਨ! ਪੂਰਵ-ਕਾਲ ਵਿਚ ਇਹ ਜਿਸ ਮਹਾਤਮਾ ਦਾ ਆਸ਼ਰਮ ਸੀ ਅਤੇ ਜਿਨ੍ਹਾਂ ਨੇ ਗੁੱਸੇ ਨਾਲ ਇਸ ਨੂੰ ਸਰਾਪ ਦਿੱਤਾ ਸੀ, ਉਨ੍ਹਾਂ ਦਾ ਅਤੇ ਉਨ੍ਹਾਂ ਦੇ ਇਸ ਆਸ਼ਰਮ ਦਾ ਸਾਰਾ ਹਾਲ ਕਹਿੰਦਾ ਹਾਂ, ਸੁਣੋ। (13—14) ਨਰ ਸ਼੍ਰੇਸ਼ਠ! ਪੂਰਵਕਾਲ ਵਿਚ ਇਹ ਸਥਾਨ ਮਹਾਤਮਾ ਗੌਤਮ ਦਾ ਆਸ਼ਰਮ ਸੀ। ਉਸ ਸਮੇਂ ਇਹ ਆਸ਼ਰਮ ਬਹੁਤ ਹੀ ਸੁੰਦਰ ਪ੍ਰਤੀਤ ਹੁੰਦਾ ਸੀ। ਦੇਵਤੇ ਵੀ ਇਸ ਦੀ ਪੂਜਾ ਅਤੇ ਤਾਰੀਫ਼ ਕਰਿਆ ਕਰਦੇ ਸਨ। 15. ਮਹਾਯਸ਼ਸਵੀ ਰਾਜਪੁੱਤਰ! ਪੂਰਵਕਾਲ ਵਿਚ ਮਹਾਂਰਿਸ਼ੀ ਗੌਤਮ ਆਪਣੀ ਪਤਨੀ ਅਹਿਲਿਆ ਦੇ ਨਾਲ ਰਹਿ ਕੇ ਇਥੇ ਤਪ ਕਰਿਆ ਕਰਦੇ ਸਨ। ਉਨ੍ਹਾਂ ਬਹੁਤ ਵਰ੍ਹਿਆਂ ਤਕ ਇਥੇ ਤਪ ਕੀਤਾ ਸੀ। 16. ਇਕ ਦਿਨ ਜਦ ਮਹਾਂਰਿਸ਼ੀ ਗੌਤਮ ਆਸਰਮ ਵਿਚ ਨਹੀਂ ਸਨ, ਤਦ ਠੀਕ ਮੌਕਾ ਜਾਣ ਕੇ

ਸ਼ਚੀ-ਪਤੀ ਇੰਦਰ ਗੌਤਮ ਦਾ ਵੇਸ ਬਣਾ ਕੇ ਉਥੇ ਆਏ ਅਤੇ ਅਹਿਲਿਆ ਨੂੰ ਕਹਿਣ ਲੱਗੇ— ਹਮੇਸ਼ਾ ਸਾਵਧਾਨ ਰਹਿਣ ਵਾਲੀ ਸੁੰਦਰੀ ! ਰਤਿ ਦੀ ਇੱਛਾ ਰੱਖਣ ਵਾਲੇ ਪ੍ਰਾਰਥੀ ਪੁਰਸ਼ ਰਿਤੂ ਕਾਲ ਦਾ ਇੰਤਜ਼ਾਰ ਨਹੀਂ ਕਰਦੇ। ਸੁੰਦਰ ਕਮਰ ਵਾਲੀ ਸੁੰਦਰੀ ! ਮੈਂ (ਇੰਦਰ) ਤੇਰੇ ਨਾਲ ਸਮਾਗਮ (ਭੋਗ) ਕਰਨਾ ਚਾਹੁੰਦਾ ਹਾਂ। ਰਘੁਨੰਦਨ ! ਮਹਾਰਿਸ਼ੀ ਗੌਤਮ ਦਾ ਵੇਸ ਧਾਰਨ ਕਰਕੇ ਆਏ ਹੋਏ ਇੰਦਰ ਨੂੰ ਪਹਿਚਾਣ ਕੇ ਵੀ ਉਸ ਦੁਰਬੁੱਧੀ ਇਸਤਰੀ ਨੇ 'ਅਹੋ ! ਦੇਵਰਾਜ ਇੰਦਰ ਮੈਨੂੰ ਚਾਹੁੰਦੇ ਹਨ।' ਇਸ ਖੁਸ਼ੀ ਨਾਲ ਉਨ੍ਹਾਂ ਨਾਲ ਸਮਾਗਮ ਦਾ ਨਿਸ਼ਚੈ ਕਰਕੇ ਉਹ ਪ੍ਰਸਤਾਵ ਸਵੀਕਾਰ ਕਰ ਲਿਆ। ਰਤਿ ਦੇ ਉਪਰੰਤ ਉਸ ਨੇ ਦੇਵਰਾਜ ਇੰਦਰ ਤੋਂ ਸੰਤੁਸ਼ਟ ਚਿਤ ਹੋ ਕਿਹਾ—'ਦੇਵਸ਼੍ਰੇਸ਼ਠ ! ਮੈਂ ਤੁਹਾਡੇ ਸਮਾਗਮ ਨਾਲ ਕਿਰਤਾਰਥ ਹੋ ਗਈ ਹਾਂ। ਪ੍ਰਭੋ ! ਹੁਣ ਤੁਸੀਂ ਛੇਤੀ ਇਥੋਂ ਚਲੇ ਜਾਓ। ਦੇਵੇਸ਼ਵਰ ਮਹਾਰਿਸ਼ੀ ਗੌਤਮ ਦੇ ਗੁੱਸੇ ਤੋਂ ਤੁਸੀਂ ਆਪਣੀ ਅਤੇ ਮੇਰੀ ਵੀ ਸਭ ਤਰ੍ਹਾਂ ਨਾਲ ਰਖਿਆ ਕਰੋ।' ਤਦ ਇੰਦਰ ਨੇ ਅਹਿਲਿਆ ਨੂੰ ਹੱਸਦੇ ਹੋਏ ਕਿਹਾ—'ਸੁੰਦਰੀ ! ਮੈਂ ਵੀ ਸੰਤੁਸ਼ਟ ਹੋ ਗਿਆ। ਹੁਣ ਜਿਵੇਂ ਆਇਆ ਸੀ, ਉਸੇ ਤਰ੍ਹਾਂ ਚਲਾ ਜਾਵਾਂਗਾ।' ਸ੍ਰੀ ਰਾਮ ! ਇਸ ਤਰ੍ਹਾਂ ਅਹਿਲਿਆ ਨਾਲ ਸਮਾਗਮ ਕਰਕੇ ਇੰਦਰ ਜਦ ਉਸ ਕੁਟੀ ਤੋਂ ਬਾਹਰ ਨਿਕਲੇ, ਤਦ ਗੌਤਮ ਦੇ ਆਉਣ ਦੀ ਆਸ਼ੰਕਾ ਦੇ ਡਰ ਨਾਲ ਬੜੀ ਉਤਾਵਲੀ ਨਾਲ ਛੇਤੀ ਛੇਤੀ ਨੱਸਣ ਦੀ ਕੋਸ਼ਿਸ਼ ਕਰਨ ਲੱਗੇ। ਇੰਨੇ ਵਿਚ ਹੀ ਉਨ੍ਹਾਂ ਵੇਖਿਆ, ਦੇਵਤਿਆਂ ਅਤੇ ਦਾਨਵਾਂ ਲਈ ਵੀ ਪੂਜਨੀਕ, ਤਪੋਬਲ ਵਾਲੇ, ਮਹਾਮੁਨੀ ਗੌਤਮ ਹੱਥ ਵਿਚ ਯੱਗ ਦੀਆਂ ਲਕੜਾਂ (ਸਮਿਧਾ) ਲੈ ਕੇ ਆਸ਼ਰਮ ਵਿਚ ਦਾਖਿਲ ਹੋਏ। ਉਨ੍ਹਾਂ ਦਾ ਸਰੀਰ ਤੀਰਥ ਦੇ ਜਲ ਨਾਲ ਭਿਜਿਆ ਹੋਇਆ ਸੀ ਅਤੇ ਉਹ ਬਲਦੀ ਅੱਗ ਵਾਂਗ ਪ੍ਰਜਵਲਿਤ ਹੋ ਰਹੇ ਸਨ। ਉਨ੍ਹਾਂ ਨੂੰ ਵੇਖਦਿਆਂ ਹੀ ਦੇਵਰਾਜ ਇੰਦਰ ਡਰ ਨਾਲ ਕੰਬ ਉਠੇ। ਉਨ੍ਹਾਂ ਦਾ ਮੂੰਹ ਫੱਕ ਹੋ ਗਿਆ। ਦੁਰਾਚਾਰੀ ਇੰਦਰ ਨੂੰ ਮੁਨੀ ਦਾ ਵੇਸ ਧਾਰਨ ਕੀਤੇ ਵੇਖ ਸਦਾਚਾਰੀ ਮੁਨੀ ਗੌਤਮ ਜੀ ਨੇ ਗੁੱਸੇ ਵਿਚ ਭਰ ਕੇ ਕਿਹਾ—ਮੂਰਖ ! ਤੈਨੇ ਮੇਰਾ ਵੇਸ ਧਾਰਨ ਕਰ ਕੇ ਇਹ ਅਯੋਗ ਪਾਪ ਕਰਮ ਕੀਤਾ ਹੈ, ਇਸ ਲਈ ਤੂੰ ਅੰਡਕੋਸ਼ਾਂ ਤੋਂ ਰਹਿਤ ਹੋ ਜਾਵੇਂਗਾ। ਗੁੱਸੇ ਵਿਚ ਭਰੇ ਹੋਏ ਮਹਾਤਮਾ ਗੌਤਮ ਦੇ ਅਜਿਹਾ ਕਹਿੰਦੇ ਸਾਰ ਹੀ ਹਜ਼ਾਰ ਅੱਖਾਂ ਵਾਲੇ ਇੰਦਰ ਦੇ ਦੋਵੇਂ ਅੰਡਕੋਸ਼ ਉਸੇ ਸਮੇਂ ਜ਼ਮੀਨ ਤੇ ਡਿਗ ਪਏ। (17—28) ਇੰਦਰ ਨੂੰ ਇਸ ਤਰ੍ਹਾਂ ਸਰਾਪ ਦੇ ਕੇ ਗੌਤਮ ਨੇ ਆਪਣੀ ਪਤਨੀ ਨੂੰ ਵੀ ਸਰਾਪ ਦਿੱਤਾ—ਦੁਰਾਚਾਰਿਣੀ ! ਤੂੰ ਵੀ ਇਥੇ ਕਈ ਹਜ਼ਾਰ ਵਰ੍ਹਿਆਂ ਤਕ ਨਿਰੀ ਹਵਾ ਪੀ ਕੇ ਜਾਂ ਉਪਵਾਸ ਕਰਕੇ ਦੁਖ ਉਠਾਉਂਦੀ ਰਹੇਂਗੀ। ਸਭ ਪ੍ਰਾਣੀਆਂ ਤੋਂ ਅਦ੍ਰਿਸ਼ਟ ਇਸ ਆਸ਼ਰਮ ਵਿਚ ਨਿਵਾਸ ਕਰੇਂਗੀ। ਜਦ ਦਸ਼ਰਥ ਕੁਮਾਰ ਰਾਮ ਇਸ ਘੋਰ ਜੰਗਲ ਵਿਚ ਪੈਰ ਰੱਖਣਗੇ, ਉਸ ਸਮੇਂ ਤੂੰ ਪਵਿੱਤਰ ਹੋ ਜਾਵੇਂਗੀ। ਉਨ੍ਹਾਂ ਦਾ ਅਤਿਥੀ ਸਤਿਕਾਰ ਕਰਨ ਵਾਲੇ ਤੇਰੇ ਲੋਭ ਮੋਹ ਆਦਿ ਦੋਸ਼ ਦੂਰ ਹੋ ਜਾਣਗੇ ਅਤੇ ਤੂੰ ਪ੍ਰਸੰਨ ਹੋ ਮੇਰੇ ਪਾਸ ਪੁੱਜ ਕੇ ਆਪਣਾ ਪਹਿਲਾ ਸ਼ਰੀਰ ਧਾਰਨ ਕਰੇਂਗੀ। (29—32) ਆਪਣੀ ਦੁਰਾਚਾਰਿਣੀ ਪਤਨੀ ਨੂੰ ਅਜਿਹਾ ਕਹਿ ਕੇ ਮਹਾਤੇਜੱਸਵੀ ਮਹਾ ਤਪੱਸਵੀ ਗੌਤਮ ਇਸ ਆਸ਼ਰਮ ਨੂੰ ਛੱਡ ਕੇ ਚਲੇ ਗਏ ਅਤੇ ਸਿੱਧਾਂ ਤੇ ਚਾਰਣਾਂ ਦੇ ਰਹਿਣ ਵਾਲੇ ਹਿਮਾਲਯ ਦੇ ਸੁੰਦਰ ਸਿਖਰ ਤੇ ਰਹਿ ਕੇ ਤਪੱਸਿਆ ਕਰਨ ਲੱਗੇ। 33. ਬਾਲਕਾਂਡ ਦਾ ਅਠਤਾਲੀਵਾਂ ਸਰਗ ਪੂਰਾ ਹੋਇਆ।

# ਉਣਿੰਜਵਾਂ ਸਰਗ

ਗੌਤਮ ਰਿਸ਼ੀ ਦੇ ਸਰਾਪ ਨਾਲ ਨਪੁੰਸਕਤਾ ਨੂੰ ਪ੍ਰਾਪਤ ਹੋਏ ਅਤੇ ਉਦਾਸ ਮਨ ਵਾਲੇ ਇੰਦਰ, ਅਗਨੀ ਆਦਿ ਦੇਵਤਿਆਂ, ਸਿੱਧਾਂ, ਗੰਧਰਵਾਂ ਅਤੇ ਚਾਰਣਾਂ ਨੂੰ ਕਹਿਣ ਲੱਗੇ—ਮਹਾਤਮਾ ਗੌਤਮ ਦੀ ਤਪੱਸਿਆ ਵਿਚ ਵਿਘਨ ਪਾਉਣ ਲਈ ਮੈਂ ਉਨ੍ਹਾਂ ਨੂੰ ਗੁੱਸੇ ਕੀਤਾ ਅਤੇ ਦੇਵਤਿਆਂ ਦਾ ਇਹ ਕਾਰਜ ਬਣਾਇਆ। (1—2) ਰਿਸ਼ੀ ਨੇ ਮੈਨੂੰ ਗੁੱਸੇ ਹੋ ਕੇ ਨਪੁੰਸਕ ਬਣਾ ਦਿੱਤਾ। ਅਤੇ ਅਹਿਲਿਆ ਨੂੰ ਸਰਾਪ ਦੇ ਕੇ ਤਿਆਗ ਦਿੱਤਾ। ਇਸ ਤਰ੍ਹਾਂ ਉਨ੍ਹਾਂ ਤੋਂ ਸਰਾਪ ਦਿਵਾ ਕੇ, ਮੈਂ ਉਨ੍ਹਾਂ ਦੀ ਬੜੀ ਤਪੱਸਿਆ ਦਾ ਫਲ ਹਰ ਲਿਆ। ਇਸ ਲਈ ਹੇ ਦੇਵਤਾਓ! ਦੇਵਰਿਸ਼ੀਓ! ਚਾਰਣੋ! ਤੁਸੀਂ ਸਭ ਮੇਰੇ ਸੁਅਸਥ ਹਣ ਲਈ ਮਦਦ ਕਰੋ। ਇੰਦਰ ਦੇ ਇਨ੍ਹਾਂ ਸ਼ਬਦਾਂ ਨੂੰ ਸੁਣ ਕੇ, ਅਗਨੀ ਨੂੰ ਅੱਗੇ ਕਰ ਪਵਨਾਦਿ ਦੇਵਤਾ ਗਣ, ਕਵ੍ਯਵਾਹਨਾਦਿ ਪਿਤਰਾਂ ਦੇ ਪਾਸ ਜਾ ਕੇ ਕਹਿਣ ਲੱਗੇ—ਇੰਦਰ ਅੰਡਕੋਸ਼ ਰਹਿਤ ਹੋ ਗਏ ਹਨ ਅਤੇ ਤੁਹਾਡੇ ਇਸ ਭੇਡੇ ਦੇ ਅੰਡਕੋਸ਼ ਹਨ, ਇਸ ਲਈ ਇਸ ਦੇ ਅੰਡਕੋਸ਼ ਉਖਾੜ ਕੇ, ਇੰਦਰ ਨੂੰ ਤੁਰਤ ਦੇ ਦਿਉ। (3—6) ਭੇਡੇ ਦੇ ਅੰਡਕੋਸ਼ ਰਹਿਤ ਹੋਣ ਨਾਲ ਤੁਹਾਨੂੰ ਸੰਤੁਸ਼ਟ ਕਰਨ ਵਿਚ ਕੋਈ ਕਸਰ ਉਠਾ ਨਹੀਂ ਰੱਖੀ ਜਾਏਗੀ। ਅੱਜ ਤੋਂ ਜਿਹੜਾ ਮਨੁੱਖ, ਅੰਡਕੋਸ਼ ਰਹਿਤ ਭੇਡੇ ਦਾ ਯੱਗ ਵਿਚ ਬਲੀਦਾਨ ਕਰੇ, ਤੁਹਾਨੂੰ ਖੁਸ਼ ਕਰੇ, ਉਸ ਨੂੰ ਤੁਸੀਂ ਬਹੁਤ ਫਲ ਦੇਣਾ। ਅਗਨੀ ਦੇਵ ਦੇ ਇਹ ਬਚਨ ਸੁਣ, ਪਿਤਰਾਂ ਨੇ ਭੇਡੇ ਦੇ ਅੰਡਕੋਸ਼ ਕੱਢ ਕੇ ਇੰਦਰ ਦੇ ਲੱਗਾ ਦਿੱਤੇ। ਤਦ ਤੋਂ ਹੇ ਰਾਮ ਚੰਦਰ! ਪਿਤਰਿਗਣ ਯਗ ਵਿਚ ਅੰਡਕੋਸ਼ ਰਹਿਤ ਭੇਡੇ ਲੈਣ ਲੱਗੇ ਕਿਉਂ ਜੋ, ਹੇ ਰਾਘਵ! ਭੇਡੇ ਦੇ ਅੰਡਕੋਸ਼ ਕੱਢ ਕੇ ਇੰਦਰ ਦੇ ਲਗਾ ਦਿੱਤੇ ਹਨ। (7—10) ਇਹ ਮਹਾਤਮਾ ਗੌਤਮ ਦੇ ਤਪ ਦਾ ਪ੍ਰਤਾਪ ਜਾਂ ਫਲ ਹੈ। ਇਸ ਲਈ ਹੇ ਮਹਾਤੇਜੱਸਵੀ! ਹੁਣ ਤੁਸੀਂ ਪੁੰਨ ਵਾਲੇ ਗੌਤਮ ਦੇ ਆਸ਼ਰਮ ਤੇ ਚੱਲੋ। 11. ਅਤੇ ਮਹਾ ਭਾਗਾ ਅਹਿਲਿਆ ਨੂੰ ਤਾਰੋ ਜਿਸ ਨਾਲ ਉਹ ਦੇਵ ਰੂਪ ਨੂੰ ਪ੍ਰਾਪਤ ਹੋ ਜਾਵੇ। ਸ੍ਰੀ ਰਾਮ ਚੰਦਰ ਅਤੇ ਲਛਮਣ, ਵਿਸ਼ਵਾਮਿੱਤਰ ਜੀ ਦੇ ਇਹ ਬਚਨ ਸੁਣ ਅਤੇ ਉਨ੍ਹਾਂ ਨੂੰ ਅੱਗੇ ਕਰ, ਗੌਤਮ ਰਿਸ਼ੀ ਦੇ ਆਸ਼ਰਮ ਵਿਚ ਦਾਖਿਲ ਹੋਏ। ਉਥੇ ਜਾ ਕੇ ਵੇਖਿਆ ਕਿ ਅਹਿਲਿਆ ਤਪ ਦੇ ਤੇਜ ਨਾਲ ਪ੍ਰਕਾਸ਼ਿਤ ਹੋ ਰਹੀ ਸੀ। ਉਸ ਨੂੰ ਸੁਰ, ਅਸੁਰ ਅਤੇ ਮਨੁੱਖ ਕੋਈ ਵੀ ਨਹੀਂ ਵੇਖ ਸਕਦਾ ਸੀ। ਮਾਨੋ ਬ੍ਰਹਮਾ ਜੀ ਨੇ ਬਹੁਤ ਕੋਸ਼ਿਸ਼ ਨਾਲ ਆਪ ਆਪਣੇ ਹੱਥਾਂ ਨਾਲ ਉਸ ਦੈਵੀ ਇਸਤਰੀ ਨੂੰ ਮਾਇਆਵਿਨੀ ਵਾਂਗ ਬਣਾਇਆ ਹੋਵੇ। (12—14) ਧੁੰਦ ਨਾਲ ਛਿਪੀ ਹੋਈ ਪੂਰਣਮਾਸ਼ੀ ਦੇ ਚੰਦਰਮਾ ਵਾਂਗ ਸਾਫ, ਚਾਂਦਨੀ ਦੀ ਤਰ੍ਹਾਂ ਜਾਂ ਪਾਣੀ ਵਿਚ ਪਏ ਹੋਏ ਸੂਰਜ ਦੇ ਪ੍ਰਤਿਬਿੰਬ ਦੇ ਪ੍ਰਕਾਸ਼ ਵਾਂਗ ਉਹ ਚਮਕਦੀ ਦਿਸ ਰਹੀ ਸੀ। 15. ਜਾਂ ਧੂੰਏ ਵਿਚ ਜਲਦੀ ਹੋਈ ਅੱਗ ਦੀ ਲਪਟ ਵਾਂਗ, ਉਹ ਅਹਿਲਿਆ ਗੌਤਮ ਰਿਸ਼ੀ ਦੇ ਸਰਾਪ ਨਾਲ ਕਿਸੇ ਨੂੰ ਨਹੀਂ ਦਿਸਦੀ ਸੀ। 16. ਅਹਿਲਿਆ ਨੂੰ ਲੋਗ ਇਸ ਲਈ ਨਹੀਂ ਵੇਖ ਸਕਦੇ ਸਨ ਕਿ ਗੌਤਮ ਮੁਨੀ ਨੇ ਸਰਾਪ ਦੇਂਦੇ ਸਮੇਂ ਇਹ ਕਿਹਾ ਸੀ ਕਿ ਜਦ ਤਕ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਤੈਨੂੰ ਨਹੀਂ ਹੋਣਗੇ, ਤਦ ਤਕ ਤੇਰੇ ਕੋਲ ਜਾ, ਤ੍ਰਿਲੋਕੀ ਦਾ ਕੋਈ ਵੀ ਜੀਵ, ਤੈਨੂੰ ਨਹੀਂ ਵੇਖ ਸਕੇਗਾ। 17. ਸ੍ਰੀ ਰਾਮ ਚੰਦਰ ਜੀ ਅਤੇ ਲਛਮਣ ਨੇ ਅਹਿਲਿਆ ਦੇ ਪੈਰ ਛੂਹੇ। ਅਹਿਲਿਆ ਨੇ ਵੀ

ਗੌਤਮ ਰਿਸ਼ੀ ਦੀ ਕਹੀ ਹੋਈ ਗੱਲ ਨੂੰ ਯਾਦ ਕੀਤਾ ਅਤੇ ਦੋਵਾਂ ਨੂੰ ਪੂਜਨੀਕ ਸਮਝ ਉਨ੍ਹਾਂ ਦੇ ਚਰਣਾਂ ਵਿਚ ਡਿੱਗੀ । 18. ਅਹਿਲਿਆ ਨੇ ਅਰਘਯ ਆਦਿ ਨਾਲ ਚੰਗੀ ਤਰ੍ਹਾਂ ਉਨ੍ਹਾਂ ਦਾ ਅਤਿਥੀ ਸਤਿਕਾਰ ਕੀਤਾ । ਦੋਵਾਂ ਰਾਜਕੁਮਾਰਾਂ ਨੇ ਵੀ ਸ਼ਾਸਤਰਾਂ ਵਿਚ ਕਹੀ ਹੋਈ ਵਿਧੀ ਵਿਧਾਨ ਅਨੁਸਾਰ ਉਸ ਦੇ ਅਤਿਥੀ ਸਤਿਕਾਰ ਨੂੰ ਸਵੀਕਾਰ ਕੀਤਾ । 19. ਉਸ ਸਮੇਂ ਆਕਾਸ਼ ਤੋਂ ਫੁੱਲਾਂ ਦੀ ਵਰਖਾ ਹੋਈ, ਦੇਵਤਿਆਂ ਨੇ ਵਾਜੇ ਵਜਾਏ । ਗੰਧਰਵ ਅਤੇ ਅਪਸਰਾਵਾਂ ਗਾਣ ਅਤੇ ਨੱਚਣ ਲੱਗੀਆਂ । 20. ਦੇਵਤਾਗਣ ਅਹਿਲਿਆ ਦੀ ਤਾਰੀਫ਼ ਕਰਨ ਲੱਗੇ ! ਗੌਤਮ ਜੀ (ਆਪਣੇ ਤਪ ਦੇ ਪ੍ਰਭਾਵ ਨਾਲ) ਸ੍ਰੀ ਰਾਮ ਚੰਦਰ ਜੀ ਦਾ ਆਗਮਨ ਜਾਣ ਕੇ ਆਪਣੇ ਆਸ਼ਰਮ ਵਿਚ ਪੁੱਜੇ ਅਤੇ ਉਥੇ ਪਹਿਲਾਂ ਵਾਂਗ ਅਹਿਲਿਆ ਨੂੰ ਪਾ ਕੇ ਖੁਸ਼ ਹੋਏ । 21. ਅਹਿਲਿਆ ਸਹਿਤ ਮਹਾਤੇਜੱਸਵੀ ਗੌਤਮ ਰਿਸ਼ੀ ਨੇ ਖੁਸ਼ ਹੋ ਸ੍ਰੀ ਰਾਮ ਦੀ ਚੰਗੀ ਤਰ੍ਹਾਂ ਪੂਜਾ ਕੀਤੀ ਅਤੇ ਮੁੜ ਉਹ ਵੀ ਆਸ਼ਰਮ ਵਿਚ ਤਪ ਕਰਨ ਲੱਗੇ । 22. ਉਸ ਉਪਰੰਤ ਸ੍ਰੀ ਰਾਮ ਚੰਦਰ ਜੀ ਵੀ ਮਹਾਰਿਸ਼ੀ ਗੌਤਮ ਤੋਂ ਵਿਧੀ ਅਨੁਸਾਰ ਪੂਜਨ ਗ੍ਰਹਿਣ ਕਰ, ਮਿਥਿਲਾ ਪੁਰੀ ਵਿਚ ਗਏ । 23. ਬਾਲਕਾਂਡ ਦਾ ਉਣਿੰਜਵਾਂ ਸਰਗ ਪੂਰਾ ਹੋਇਆ ।

———

## ਪੰਜਾਹਵਾਂ ਸਰਗ

ਤਦ ਵਿਸ਼ਵਾਮਿੱਤਰ ਜੀ ਸਾਥ ਸ੍ਰੀ ਰਾਮ ਚੰਦਰ ਜੀ ਲਛਮਣ ਸਹਿਤ ਈਸ਼ਾਨ ਕੋਣ ਵੱਲ ਚੱਲਕੇ, ਮਹਾਰਾਜ਼ ਦੀ ਯਗਸ਼ਾਲਾ ਵਿਚ ਪੁੱਜੇ । 1. ਦੋਵਾਂ ਰਾਜਕੁਮਾਰਾਂ ਨੇ ਨਗਰ ਅਤੇ ਯਗਸ਼ਾਲਾ ਦੀ ਸਜਾਵਟ ਵੇਖ ਕੇ ਵਿਸ਼ਵਾਮਿੱਤਰ ਜੀ ਨੂੰ ਕਿਹਾ—ਮਹਾਰਾਜ ਜਨਕ ਦੇ ਯੱਗ ਦੀ ਤਿਆਰੀ ਤਾਂ ਬਹੁਤ ਚੰਗੀ ਹੈ । 2. ਹੇ ਮਹਾਭਾਗ ! ਵੇਖੋ, ਕਈ ਦੇਸ਼ਾਂ ਦੇ ਰਹਿਣ ਵਾਲੇ ਹਜ਼ਾਰਾਂ ਵੇਦ ਅਧਿਐਨ ਕਰਨ ਵਾਲੇ ਬ੍ਰਾਹਮਣ ਇਥੇ ਦਿਸਦੇ ਹਨ । 3. ਰਿਸ਼ੀਆਂ ਦੀ ਰਹਿਣ ਦੀ ਥਾਂ ਤੇ ਸੈਂਕੜੇ (ਉਨ੍ਹਾਂ ਦਾ ਸਮਾਨ ਢੋਣ ਵਾਲੇ) ਛਕੜੇ ਦਿਸਦੇ ਹਨ । ਹੇ ਬ੍ਰਾਹਮਣ ! ਕੋਈ ਥਾਂ ਠੀਕ ਕਰ ਲਵੋ ਜਿਥੇ ਅਸੀਂ ਸਭ ਲੋਕ ਆਰਾਮ ਨਾਲ ਰਹਿ ਸਕੀਏ । 4. ਸ੍ਰੀ ਰਾਮ ਚੰਦਰ ਜੀ ਦੇ ਬਚਨ ਸੁਣ, ਮਹਾਰਿਸ਼ੀ ਵਿਸ਼ਵਾਮਿੱਤਰ ਜੀ ਇਕ ਨਿਰਾਲੀ ਥਾਂ ਤੇ, ਜਿਥੇ ਪਾਣੀ ਵੀ ਨੇੜੇ ਸੀ, ਜਾ ਉਤਰੇ । 5. ਵਿਸ਼ਵਾਮਿੱਤਰ ਜੀ ਨੂੰ ਆਇਆ ਸੁਣ ਕੇ, ਆਪਣੇ ਪ੍ਰਸਿੱਧ ਪੁਰੋਹਿਤ ਸ਼ਤਾਨੰਦ ਨੂੰ ਨਾਲ ਲੈ ਕੇ ਮਹਾਰਾਜ ਜਨਕ ਆਪਣੇ ਰਿਤਵਿਜਾਂ ਸਹਿਤ, ਵਿਸ਼ਵਾਮਿੱਤਰ ਜੀ ਲਈ ਅਰਘ ਆਦਿ ਸਾਮਾਨ ਨਾਲ ਲੈ ਬੜੀ ਨਮਰਤਾ ਪੂਰਵਕ ਤੁਰਤ ਉਥੇ ਜਾ ਪੁਜੇ । (6—7) ਮਹਾਰਾਜ ਜਨਕ ਨੇ ਧਰਮ ਸ਼ਾਸਤਰ ਅਨੁਸਾਰ ਮਧੂ-ਪਰਕ ਆਦਿ ਵਿਸ਼ਵਾਮਿੱਤਰ ਜੀ ਦੇ ਅੱਗੇ ਰੱਖਿਆ । ਮਹਾਰਾਜ ਜਨਕ ਦੀ ਪੂਜਾ ਸਵੀਕਾਰ ਕਰ, ਵਿਸ਼ਵਾਮਿੱਤਰ ਜੀ ਨੇ ਮਹਾਰਾਜ ਜਨਕ ਤੋਂ ਉਨ੍ਹਾਂ ਦੇ ਰਾਜ ਦੀ ਖ਼ੈਰ ਖ਼ਰੀਅਤ ਅਤੇ ਯੱਗ ਦੀ ਨਿਰਵਿਘਨਤਾ ਪੁੱਛੀ । ਮੁੜ ਸ਼ਤਾਨੰਦ ਆਦਿ ਜਿਹੜੇ ਰਿਸ਼ੀ ਮਹਾਰਾਜ ਜਨਕ ਦੇ ਨਾਲ ਆਏ ਸਨ, ਉਨ੍ਹਾਂ ਤੋਂ ਖ਼ੈਰ ਖ਼ਰੀਅਤ ਪੁੱਛੀ । (8—9) ਅਤੇ

ਖੁਸ਼ ਹੋ ਸਭ ਨੂੰ ਗਲੇ ਮਿਲੇ । ਤਦ ਰਾਜਾ ਜਨਕ ਹੱਥ ਜੋੜ ਕੇ, ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਮਹਾਰਾਜ ! ਤੁਸੀਂ ਅਤੇ ਹੋਰ ਸ੍ਰੇਸ਼ਠ ਰਿਸ਼ੀ ਆਸਨਾਂ ਤੇ ਵਿਰਾਜੋ । ਇਹ ਸੁਣ ਵਿਸ਼ਵਾ-ਮਿੱਤਰ ਜੀ ਹੋਰ ਰਿਸ਼ੀਆਂ ਸਹਿਤ ਆਸਨਾਂ ਤੇ ਬੈਠੇ । ਉਸ ਉਪਰੰਤ ਰਾਜਾ ਜਨਕ ਵੀ ਆਪਣੇ ਪੁਰੋਹਿਤ, ਰਿਤਵਿਜਾਂ ਅਤੇ ਮੰਤਰੀਆਂ ਸਹਿਤ ਉਚਿਤ ਸਥਾਨਾਂ ਤੇ ਆਸਨਾਂ ਉਪਰ ਬੈਠੇ । ਰਾਜਾ ਜਨਕ ਵਿਚਕਾਰ ਸਨ ਅਤੇ ਹੋਰ ਸਭ ਉਨ੍ਹਾਂ ਦੇ ਚਹੁੰ ਪਾਸੇ ਬੈਠੇ ਹੋਏ ਸਨ । (10—12) ਸਭ ਲੋਕਾਂ ਨੂੰ ਠੀਕ ਥਾਵਾਂ ਤੇ ਬੈਠਿਆਂ ਵੇਖ, ਮਹਾਰਾਜ ਜਨਕ, ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਅੱਜ ਦੇਵਤਿਆਂ ਦੀ ਕ੍ਰਿਪਾ ਨਾਲ ਮੇਰੇ ਯੱਗ ਵਿਚ ਜਿਹੜੀ ਘਾਟ ਸੀ ਉਹ ਪੂਰੀ ਹੋਈ । 13. ਹੇ ਭਗਵਾਨ ! ਅੱਜ ਤੁਹਾਡੇ ਦਰਸ਼ਨ ਕਰ ਕੇ ਮੈਨੂੰ ਯੱਗ ਦਾ ਫਲ ਮਿਲ ਗਿਆ। ਤੁਹਾਡੇ ਮੁਨੀਆਂ ਸਹਿਤ ਯਗਸ਼ਾਲਾ ਵਿਚ ਪਧਾਰਨ ਤੇ ਮੈਂ ਅੱਜ ਕਿਰਤਾਰਥ ਹੋਇਆ । ਹੇ ਬ੍ਰਹਮਰਿਸ਼ੀ ! ਰਿਤਵਿਜ ਕਹਿੰਦੇ ਹਨ ਕਿ ਹੁਣ ਯੱਗ ਦੇ ਪੂਰੇ ਹੋਣ ਵਿਚ ਕੁੱਲ ਬਾਰਾਂ ਦਿਨ ਬਾਕੀ ਰਹਿ ਗਏ ਹਨ । (14—15) ਉਸ ਤੋਂ ਬਾਦ ਯੱਗ ਭਾਗ ਲੈਣ ਲਈ ਦੇਵਤੇ ਆਉਣਗੇ । ਹੇ ਕੌਸ਼ਿਕ ! ਤੁਸੀਂ ਉਨ੍ਹਾਂ ਨੂੰ ਵੇਖੋਗੇ । ਵਿਸ਼ਵਾਮਿੱਤਰ ਜੀ ਨੂੰ ਇਹ ਕਹਿ ਕੇ, ਰਾਜਾ ਜਨਕ ਖੁਸ਼ ਹੋਏ । ਅਤੇ ਹੱਥ ਜੋੜ ਕੇ ਮੁੜ ਕਹਿਣ ਲੱਗੇ—ਆਪ ਦੇ ਆਸ਼ੀਰਵਾਦ ਨਾਲ ਇਨ੍ਹਾਂ ਕੁਮਾਰਾਂ ਦਾ ਕਲਿਆਣ ਹੋਵੇ, (ਅਰਥਾਤ ਉਨ੍ਹਾਂ ਨੂੰ ਨਜ਼ਰ ਨਾ ਲੱਗੇ) । ਇਹ ਤਾਂ ਦੱਸੋ ਕਿ ਇਹ ਦੋਵੇਂ ਕੁਮਾਰ ਜਿਹੜੇ ਦੇਵਤਿਆਂ ਵਾਂਗ ਪਰਾਕਰਮੀ ਹਨ ; (16—17) ਹਾਥੀ, ਸ਼ੇਰ, ਸ਼ਾਰਦੂਲ ਅਤੇ ਬੈਲ ਵਾਂਗ ਚਾਲ ਚਲਣ ਵਾਲੇ ਵੀਰ, ਕਮਲ ਜਿਹੇ ਨੇਤ੍ਰਾਂ (ਅੱਖਾਂ) ਵਾਲੇ, ਤਲਵਾਰ, ਤਰਕਸ਼ ਅਤੇ ਧਨੁਸ਼-ਧਾਰੀ, ਸੁੰਦਰਤਾ ਵਿਚ ਅਸ਼ਵਨੀ ਰਾਜਕੁਮਾਰਾਂ ਵਰਗੇ, ਚੜ੍ਹਦੀ ਜਵਾਨੀ ਵਾਲੇ, ਆਪਣੀ ਮਰਜ਼ੀ ਨਾਲ ਦੇਵਤਿਆਂ ਵਾਂਗ ਸੁਰਗ ਤੋਂ ਪ੍ਰਿਥਵੀ ਤੇ ਉਤਰੇ ਹਨ । (18—19) ਕਿਉਂ ਅਤੇ ਕਿਸ ਲਈ ਪੈਦਲ ਇਥੇ ਆਏ ਹਨ ਅਤੇ ਕਿਸ ਦੇ ਪੁੱਤਰ ਹਨ ? ਇਨ੍ਹਾਂ ਦੇ ਵਿਸ਼ਾਲ (ਵੱਡੇ) ਅਤੇ ਕਮਲ ਵਰਗੇ ਨੇਤਰ ਹਨ, ਚੰਗੇ ਹਥਿਆਰ ਧਾਰਨ ਕੀਤੇ ਹੋਏ ਹਨ, ਗੋਹ ਦੇ ਦਸਤਾਨੇ ਹੱਥਾਂ ਵਿਚ ਪਾਏ ਹੋਏ ਹਨ, ਤਲਵਾਰਾਂ ਵੀ ਲੈ ਰੱਖੀਆਂ ਹਨ, ਬੜੀ ਚਮਕ ਵਾਲੇ ਹਨ, ਕਨਪਟਿਆਂ ਤੇ ਲੰਬੇ ਲੰਬੇ ਬਾਲ ਰੱਖੇ ਹੋਏ ਹਨ, ਕਾਰਤਿਕੇਯ ਵਾਂਗ ਵੀਰ ਹਨ । (20—21) ਰੂਪ ਅਤੇ ਉਦਾਰਤਾ ਆਦਿ ਗੁਣਾਂ ਨਾਲ ਮਨੁੱਖਾਂ ਦੇ ਮਨ ਨੂੰ ਮੋਹਣ ਵਾਲੇ ਹਨ । ਸਾਡੇ ਕੁਲ ਨੂੰ ਉਜਾਗਰ ਕਰ ਕੇ, ਸਾਡਾ ਉਧਾਰ ਕਰਨ ਲਈ ਇਥੇ ਆਏ ਹੋਏ ਹਨ । 22. ਇਸ ਦੇਸ਼ ਨੂੰ ਅਜਿਹਾ ਸੁਸ਼ੋਭਿਤ (ਸਜਾਉਣਾ) ਕਰ ਰਹੇ ਹਨ ਜਿਵੇਂ ਚੰਦਰਮਾ ਅਤੇ ਸੂਰਜ ਆਕਾਸ਼ ਨੂੰ ਸੁਸ਼ੋਭਿਤ ਕਰ ਰਹੇ ਹਨ । ਡੀਲ-ਡੌਲ ਚਾਲ-ਢਾਲ ਅਤੇ ਹਰਕਤਾਂ ਤੋਂ ਦੋਵੇਂ ਭਰਾ ਜਾਪਦੇ ਹਨ । ਹੇ ਮੁਨੀਵਰ ! ਇਹ ਦੋਵੇਂ ਕਿਸ ਦੇ ਪੁੱਤਰ ਹਨ, ਮੈਂ ਇਨ੍ਹਾਂ ਦਾ ਪੂਰਾ ਬਿਰਤਾਂਤ ਸੁਣਨਾ ਚਾਹੁੰਦਾ ਹਾਂ । ਰਾਜਾ ਜਨਕ ਦੇ ਇਹ ਬਚਨ ਸੁਣ ਵਿਸ਼ਵਾਮਿੱਤਰ ਜੀ ਕਹਿਣ ਲੱਗੇ ਕਿ ਇਹ ਦੋਵੇਂ ਰਾਜਕੁਮਾਰ ਮਹਾਰਾਜ ਦਸ਼ਰਥ ਦੇ ਰਾਜ-ਕੁਮਾਰ ਹਨ । ਮੁੜ ਵਿਸ਼ਵਾਮਿੱਤਰ ਜੀ ਨੇ ਦੋਵਾਂ ਰਾਜਕੁਮਾਰਾਂ ਦਾ ਸ਼ਿੱਧ ਆਸ਼ਰਮ ਵਿਚ ਰਹਿਣ ਦਾ, ਉਥੇ ਰਾਖਸ਼ਾਂ ਨੂੰ ਮਾਰਨ ਦਾ, ਅਤੇ ਰਸਤੇ ਵਿਚ ਵਿਸ਼ਾਲਾ ਨਗਰੀ ਵੇਖਣ ਦਾ, ਅਹਿਲਿਆ ਦੇ ਉਧਾਰ ਅਤੇ ਗੌਤਮ ਨਾਲ ਭੇਟ ਹੋਣ ਦਾ ਸਾਰਾ ਹਾਲ ਕਿਹਾ ਅਤੇ ਇਹ ਬੀ ਕਿਹਾ ਕਿ ਇਥੇ ਤੁਹਾਡੇ ਵੱਡੇ ਧਨੁਸ਼ ਨੂੰ ਵੇਖਣ ਲਈ ਆਏ ਹਨ । (23—26) ਉਨ੍ਹਾਂ ਸਭ ਘਟਨਾਵਾਂ

ਦਾ ਬਿਰਤਾਂਤ ਮਹਾਰਾਜ ਜਨਕ ਨੂੰ ਸੁਣਾ ਕੇ, ਮਹਾ ਤੇਜੱਸਵੀ ਮਹਾ ਮੁਨੀ ਵਿਸ਼ਵਮਿੱਤਰ ਜੀ ਚੁੱਪ ਹੋ ਗਏ। 27. ਬਾਲਕਾਂਡ ਦਾ ਪੰਜਾਹਵਾਂ ਸਰਗ ਪੂਰਾ ਹੋਇਆ।

---

## ਇਕਵਿੰਜਵਾਂ ਸਰਗ

ਬੁੱਧੀਮਾਨ ਵਿਸ਼ਵਾਮਿੱਤਰ ਜੀ ਦੇ ਬਚਨ ਸੁਣ ਕੇ, ਮਹਾਤੇਜੱਸਵੀ ਅਤੇ ਮਹਾਤਪੱਸਵੀ ਸ਼ਤਾਨੰਦ ਜੀ ਦੇ ਰੌਂਗਟੇ ਖੜੇ ਹੋ ਗਏ। 1. ਸ਼ਤਾਨੰਦ ਜੀ ਮਹਾਰਿਸ਼ੀ ਗੌਤਮ ਦੇ ਜੇਠੇ ਪੁੱਤਰ ਸਨ ਅਤੇ ਤਪ ਦੇ ਪ੍ਰਭਾਵ ਨਾਲ ਜਗਮਗਾ ਰਹੇ ਸਨ। ਉਹ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਕਰ, ਬਹੁਤ ਹੈਰਾਨ ਹੋਏ। 2. ਦੋਵਾਂ ਰਾਜਕੁਮਾਰਾਂ ਨੂੰ ਸੁਖ ਪੂਰਵਕ ਬੈਠੇ ਹੋਏ ਵੇਖ ਕੇ, ਸ਼ਤਾਨੰਦ ਜੀ ਮੁਨੀ ਸ੍ਰੇਸ਼ਠ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ—ਹੇ ਮੁਨੀਵਰ ! ਸਾਡੀ ਮਾਂ ਬਹੁਤ ਦਿਨਾਂ ਤੋਂ ਤਪੱਸਿਆ ਕਰਦੀ ਸੀ, ਕਿ ਤੁਸਾਂ ਉਸ ਨੂੰ ਸ੍ਰੀ ਰਾਮ ਚੰਦਰ ਜੀ ਨੂੰ ਵਿਖਾਇਆ ਸੀ ? (3—4) ਕੀ ਮੇਰੀ ਮਾਂ ਨੇ ਸਭ ਪ੍ਰਾਣੀਆਂ ਦੇ ਪੂਜਣ-ਯੋਗ ਸ੍ਰੀ ਰਾਮ ਚੰਦਰ ਜੀ ਦਾ ਫਲ ਮੂਲਾਦਿ ਜੰਗਲੀ ਪਦਾਰਥਾਂ ਨਾਲ ਸਤਿਕਾਰ ਕੀਤਾ ਸੀ ? (5) ਇੰਦਰ ਨੇ ਮੇਰੀ ਮਾਂ ਨਾਲ ਜਿਹੜਾ ਦੁਰਾਚਾਰ ਕੀਤਾ ਸੀ, ਉਹ ਪਰਾਚੀਨ ਬਿਰਤਾਂਤ ਵੀ ਤੁਸਾਂ ਸ੍ਰੀ ਰਾਮ ਚੰਦਰ ਜੀ ਨੂੰ ਦੱਸਿਆ ਹੈ ? ਹੇ ਕੌਸ਼ਿਕ ! ਇਹ ਤਾਂ ਦੱਸੋ ਕਿ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨਾਂ ਦੇ ਪ੍ਰਭਾਵ ਨਾਲ, ਮੇਰੀ ਮਾਂ, ਮੇਰੇ ਪਿਤਾ ਨੂੰ ਮਿਲ ਗਈ ਹੈ ਜਾਂ ਨਹੀਂ ? ਹੇ ਵਿਸ਼ਵਾਮਿੱਤਰ ਜੀ ! ਕੀ ਮੇਰੇ ਪਿਤਾ ਨੇ ਸ੍ਰੀ ਰਾਮ ਚੰਦਰ ਜੀ ਦਾ ਸਤਿਕਾਰ ਕੀਤਾ ਸੀ ? ਕੀ ਸ੍ਰੀ ਰਾਮਚੰਦਰ ਜੀ ਉਨ੍ਹਾਂ (ਮੇਰੇ ਪਿਤਾ ਦੇ) ਦੇ ਸਤਿਕਾਰ ਨੂੰ ਪ੍ਰਾਪਤ ਕਰਨ, ਇਥੇ ਆਏ ਹਨ ? (6—8) ਹੇ ਵਿਸ਼ਵਾਮਿੱਤਰ ਜੀ ! (ਇਹ ਵੀ ਦੱਸੋ ਕਿ) ਆਸ਼ਰਮ ਵਿਚ ਜਦ ਮੇਰੇ ਸ਼ਾਂਤਚਿੱਤ ਪਿਤਾ ਆਏ, ਤਦ ਸ੍ਰੀ ਰਾਮਚੰਦਰ ਜੀ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ ਸੀ ਜਾਂ ਨਹੀਂ ? 9. ਸ਼ਤਾਨੰਦ ਦੇ ਇਨ੍ਹਾਂ ਪ੍ਰਸ਼ਨਾਂ ਨੂੰ ਸੁਣ, ਮਹਾਰਿਸ਼ੀ ਵਿਸ਼ਵਾਮਿੱਤਰ ਜੀ, ਜਿਹੜੇ ਗੱਲ ਬਾਤ ਕਰਨ ਦੇ ਢੰਗ ਨੂੰ ਚੰਗੀ ਤਰ੍ਹਾਂ ਜਾਣਦੇ ਸਨ, ਗੱਲ ਬਾਤ ਕਰਨ ਵਿਚ ਬੜੇ ਹੁਸ਼ਿਆਰ ਸ਼ਤਾਨੰਦ ਜੀ ਨੂੰ ਕਹਿਣ ਲੱਗੇ—ਹੇ ਮੁਨੀਪ੍ਰਵਰ ! ਜਿਹੜਾ ਕੁਝ ਮੇਰੇ ਕਹਿਣ, ਕਰਨ, ਸੁਣਨ ਦਾ ਸੀ ਉਹ ਮੈਂ ਕਹਿਆ, ਸੁਣਿਆ ਅਤੇ ਕੀਤਾ ਹੈ। ਮੈਂ ਆਪਣਾ ਕੋਈ ਕਰਤਵ ਬਾਕੀ ਨਹੀਂ ਰੱਖਿਆ। ਜਿਵੇਂ ਜਮਦਾਗਨੀ ਨੇ ਰੇਣੁਕਾ ਨੂੰ ਸਰਾਪ ਦਿੱਤਾ ਅਤੇ ਮੁੜ ਕ੍ਰਿਪਾ ਕਰ ਉਸ ਨੂੰ ਸਵੀਕਾਰ ਕੀਤਾ ਸੀ ਤਿਵੇਂ ਹੀ ਆਪ ਦੇ ਪਿਤਾ ਨੇ ਵੀ ਆਪ ਦੀ ਮਾਤਾ ਨੂੰ ਕ੍ਰਿਪਾ ਕਰਦੇ ਹੋਏ ਗ੍ਰਹਿਣ ਕਰ ਲਿਆ ਹੈ। (10—11) ਬੁੱਧੀਮਾਨ ਵਿਸ਼ਵਾਮਿੱਤਰ ਜੀ ਦੇ ਇਸ ਜਵਾਬ ਨੂੰ ਸੁਣ, ਮਹਾਤੇਜੱਸਵੀ ਸ਼ਤਾਨੰਦ ਜੀ ਸ੍ਰੀ ਰਾਮਚੰਦਰ ਜੀ ਨੂੰ ਕਹਿਣ ਲੱਗੇ—ਹੇ ਪੁਰੁਸ਼ੋਤਮ ! ਤੁਹਾਡਾ ਆਉਣਾ ਕਲਿਆਣਕਾਰੀ ਹੋਵੇ। ਇਹ ਵੱਡੇ ਭਾਗਾਂ ਦੀ ਗੱਲ ਹੈ, ਜਿਹੜੇ ਤੁਸੀਂ ਵਿਸ਼ਵਾਮਿੱਤਰ ਜੀ ਨਾਲ ਮੇਰੇ ਪਿਤਾ ਦੇ ਆਸ਼ਰਮ ਵਿਚ ਆਏ ਅਤੇ ਮੇਰੀ ਮਾਤਾ ਦਾ

ਉਦਾਰ ਕੀਤਾ । ਇਨ੍ਹਾਂ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਦੀ ਕਿੱਥੋਂ ਤਕ ਤਾਰੀਫ ਕੀਤੀ ਜਾਵੇ। ਇਨ੍ਹਾਂ ਦਾ ਸੈਂਕੜੇ ਰਿਸ਼ੀ ਆਦਰ ਕਰਦੇ ਹਨ । (12—13) ਇਨ੍ਹਾਂ ਦੇ ਸਭ ਕਰਮ ਅਚਿੰਤ ਹਨ ਅਰਥਾਤ ਮਨ ਤੇ ਬੁੱਧੀ ਤੋਂ ਪਰੇ ਹਨ, ਸਾਧਾਰਣ ਮਨੁੱਖ ਦੀ ਸਮਝ ਤੋਂ ਪਰੇ ਹਨ। ਵੇਖੋ, ਇਹ ਤਪ ਦੀ ਸ਼ਕਤੀ ਨਾਲ ਰਾਜਰਿਸ਼ੀ ਤੋਂ ਬ੍ਰਹਮਰਿਸ਼ੀ ਬਣ ਗਏ ਹਨ। ਬ੍ਰਹਮਰਿਸ਼ੀਆਂ ਵਿਚੋਂ ਵੀ ਇਹ ਮਾਮੂਲੀ ਬ੍ਰਹਮਰਿਸ਼ੀ ਨਹੀਂ ਸਗੋਂ ਬਹੁਤ ਪ੍ਰਭਾਵਸ਼ਾਲੀ ਹਨ। ਇਨ੍ਹਾਂ ਮਹਾਤੇਜੱਸਵੀ ਵਿਸ਼ਵਾਮਿੱਤਰ ਜੀ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਇਹ ਤੁਹਾਡੇ ਸ਼ੁਭ ਚਿਤਕ ਹਨ। 14. ਹੇ ਰਾਮ ! ਤੁਹਾਡੇ ਤੋਂ ਵੱਧ ਕਿਸਮਤ ਵਾਲਾ ਇਸ ਧਰਤੀ ਤੇ ਹੋਰ ਕੋਈ ਨਹੀਂ ਜਿਨ੍ਹਾਂ ਦੀ ਰੱਖਿਆ ਕਰਨ ਵਾਲੇ ਮਹਾਤਪੱਸਵੀ ਵਿਸ਼ਵਾਮਿੱਤਰ ਜੀ ਆਪ ਹਨ। 15. ਹੇ ਰਾਮ ! ਸੁਣੋਂ, ਮੈਂ ਮਹਾਤਮਾ ਵਿਸ਼ਵਾਮਿੱਤਰ ਜੀ ਦੇ ਬਲ ਦਾ ਅਤੇ ਇਨ੍ਹਾਂ ਦਾ ਬਿਰਤਾਂਤ ਕਹਿੰਦਾ ਹਾਂ। 16. ਪਹਿਲਾਂ, ਬਹੁਤ ਦਿਨਾਂ ਤਕ ਇਹ ਇਕ ਵੱਡੇ ਧਰਮਾਤਮਾ, ਸ਼ਤਰੂਨਾਸ਼ਕ, ਸਭ ਵਿਦਿਆਵਾਂ ਪੜ੍ਹੇ ਹੋਏ ਅਤੇ ਪਰਜਾ-ਪਾਲਨ ਵਿਚ ਤਤਪਰ ਰਾਜੇ ਰਹਿ ਚੁੱਕੇ ਹਨ। 17. ਪਰਜਾਪਤੀ ਦੇ ਪੁੱਤਰ ਕੁਸ਼ ਨਾਂ ਦੇ ਇਕ ਰਾਜਾ ਹੋ ਗਏ ਹਨ। ਉਨ੍ਹਾਂ ਦੇ ਪੁੱਤਰ ਕੁਸ਼ਨਾਭ ਬਹੁਤ ਬਲਵਾਨ ਅਤੇ ਧਰਮਾਤਮਾ ਰਾਜਾ ਹੋਏ। 18. ਕੁਸ਼ਨਾਭ ਦੇ ਪ੍ਰਸਿੱਧ ਗਾਧੀ ਨਾਂ ਦੇ ਪੁੱਤਰ ਹੋਏ। ਉਨ੍ਹਾਂ ਦੇ ਹੀ ਇਹ ਮਹਾਤੇਜੱਸਵੀ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਪੁੱਤਰ ਹਨ। 19. ਮਹਾਤੇਜੱਸਵੀ ਵਿਸ਼ਵਾਮਿੱਤਰ ਜੀ ਨੇ ਰਾਜਾ ਬਣ ਕੇ ਹਜ਼ਾਰਾਂ ਵਰ੍ਹਿਆਂ ਤਕ ਪ੍ਰਿਥਵੀ ਦਾ ਪਾਲਨ ਅਤੇ ਉਸ ਤੇ ਰਾਜ ਕੀਤਾ। 20. ਇਕ ਵੇਰੀਂ ਰਾਜਾ ਵਿਸ਼ਵਾਮਿੱਤਰ ਫ਼ੌਜ ਇਕੱਠੀ ਕਰ ਅਤੇ ਇਕ ਖੂਹਿੰਣੀ ਫ਼ੌਜ ਨਾਲ ਲੈ ਦੌਰੇ ਲਈ ਨਿਕਲੇ। 21. ਹੇ ਰਾਮ ! ਅਨੇਕ ਨਗਰਾਂ, ਰਾਜਿਆਂ, ਨਦੀਆਂ, ਪਰਬਤਾਂ ਅਤੇ ਰਿਸ਼ੀਆਂ ਦੇ ਆਸ਼ਰਮਾਂ ਨੂੰ ਲੰਘਦੇ ਹੋਏ ਵਸ਼ਿਸ਼ਠ ਜੀ ਦੇ ਆਸ਼ਰਮ ਵਿਚ ਪੁੱਜੇ। ਵਸ਼ਿਸ਼ਠ ਜੀ ਦਾ ਆਸ਼ਰਮ ਭਾਂਤ ਭਾਂਤ ਦੇ ਪੰਛੀਆਂ ਅਤੇ ਵੇਲਾਂ ਨਾਲ ਭਰਿਆ ਪੂਰਿਆ ਸੀ ਅਤੇ ਭਾਂਤ ਭਾਂਤ ਦੇ ਜੀਵਾਂ ਨਾਲ ਸ਼ੋਭਾਇਮਾਨ ਹੋ ਰਿਹਾ ਸੀ। ਉਸ ਵਿਚ ਸਿੱਧ ਚਾਰਣ ਰਹਿੰਦੇ ਸਨ। (22—23) ਦੇਵ, ਦਾਨਵ, ਗੰਧਰਵ, ਕਿੱਨਰ ਵੀ ਉਸ ਦੀ ਸ਼ੋਭਾ ਵਧਾਉਂਦੇ ਸਨ। 24. ਉਸ ਵਿਚ ਬ੍ਰਹਮਰਿਸ਼ੀ ਅਤੇ ਦੇਵਰਿਸ਼ੀ ਵੀ ਰਹਿੰਦੇ ਸਨ। ਤਪ ਨਾਲ ਉਹ ਅਗਨੀ ਵਾਂਗ ਚਮਕਦੇ ਸਨ। 25. ਉਹ ਆਸ਼ਰਮ ਹਮੇਸ਼ਾ ਬ੍ਰਹਮਾ ਵਾਂਗ ਵੇਦਾਂ ਦੀਆਂ ਸ਼ਾਖਾਵਾਂ ਵਿਚ ਵਿਭਾਗ ਕਰਨ ਵਾਲੇ ਮਹਾਤਮਾਵਾਂ ਨਾਲ ਭਰਿਆ ਰਹਿਦਾ ਸੀ। ਇਨ੍ਹਾਂ ਵਿਚੋਂ ਕੋਈ ਤਾਂ ਨਿਰਾ ਪਾਣੀ ਪੀ ਕੇ, ਕੋਈ ਕੋਈ ਹਵਾ ਖਾ ਕੇ ਅਤੇ ਕੋਈ ਕੋਈ ਸੁੱਕੀਆਂ ਪੱਤੀਆਂ ਖਾ ਕੇ ਅਤੇ ਕੋਈ ਕੋਈ ਫਲ ਮੂਲ ਖਾ ਕੇ ਰਹਿੰਦੇ ਸਨ। ਇਥੇ ਆਪਣੇ ਮਨ ਅਤੇ ਇੰਦਰੀਆਂ ਨੂੰ ਆਪਣੇ ਵੱਸ ਵਿਚ ਰੱਖਣ ਵਾਲੇ ਰਿਸ਼ੀ ਅਤੇ ਬ੍ਰਹਮਚਾਰੀ ਹਜ਼ਾਰਾਂ ਸਨ। ਕੋਈ ਵੀ ਰਿਸ਼ੀ ਅਜਿਹਾ ਨਹੀਂ ਸੀ, ਜਿਹੜਾ ਨਿਯਤ ਸਮੇਂ ਤੇ (ਸੰਧਿਆ ਉਪਾਸਨਾ), ਜਮਨ, ਅਗਨੀਹੋਤਰ ਨਾ ਕਰਦਾ ਹੋਵੇ। (26—27) ਇਨ੍ਹਾਂ ਤੋਂ ਇਲਾਵਾ ਉਸ ਆਸ਼ਰਮ ਦੇ ਚਹੁੰ ਪਾਸੇ ਅਨੇਕਾਂ ਵਾਨ-ਪ੍ਰਸਥ ਵੀ ਰਹਿੰਦੇ ਸਨ। (ਕਿੱਥੇ ਤਕ ਵਰਣਨ ਕਰੀਏ) ਵਸ਼ਿਸ਼ਠ ਮਹਾਰਾਜ ਦਾ ਆਸ਼ਰਮ ਕੀ ਸੀ— ਮਾਨੋ ਦੂਜਾ ਬ੍ਰਹਮਲੋਕ ਹੀ ਸੀ। ਵੀਰ ਸ੍ਰੇਸ਼ਠ ਮਹਾਬਲੀ ਰਾਜਾ ਵਿਸ਼ਵਾਮਿੱਤਰ ਨੇ ਵਸ਼ਿਸ਼ਠ ਜੀ ਦੇ ਅਜਿਹੇ ਆਸ਼ਰਮ ਨੂੰ ਵੇਖਿਆ। 28. ਇਕਵਿੰਜਵਾਂ ਸਰਗ ਪੂਰਾ ਹੋਇਆ।

# ਬਵਿੰਜਵਾਂ ਸਰਗ

ਅਜਿਹੇ ਆਸ਼੍ਰਮ ਨੂੰ ਵੇਖ, ਮਹਾਬਲਵਾਨ ਰਾਜਾ ਵਿਸ਼ਵਾਮਿੱਤਰ ਬਹੁਤ ਖੁਸ਼ ਹੋਏ ਅਤੇ ਜਪ ਕਰਨ ਵਾਲਿਆਂ ਵਿਚੋਂ ਸ੍ਰੇਸ਼ਠ ਵਸ਼ਿਸ਼ਠ ਜੀ ਨੂੰ ਬਿਨੈ ਸਹਿਤ ਪ੍ਰਨਾਮ ਕੀਤਾ। 1. ਵਸ਼ਿਸ਼ਠ ਜੀ ਨੇ ਵਿਸ਼ਵਾਮਿੱਤਰ ਜੀ ਦਾ ਸੁਆਗਤ ਕਰਦਿਆਂ ਕਹਿਆ, "ਤੁਸੀਂ ਬਹੁਤ ਚੰਗੇ ਆਏ" ਅਤੇ ਬੈਠਣ ਲਈ ਆਸਨ ਦਿੱਤਾ। 2. ਜਦ ਬੁੱਧੀਮਾਨ ਵਿਸ਼ਵਾਮਿੱਤਰ ਜੀ ਆਸਣ ਤੇ ਬੈਠ ਗਏ, ਤਦ ਵਸ਼ਿਸ਼ਠ ਜੀ ਨੇ ਫਲ ਮੂਲ ਜਿਹੜੇ ਉਸ ਸਮੇਂ ਉਥੇ ਮੌਜੂਦ ਸਨ, ਵਿਸ਼ਵਾਮਿੱਤਰ ਜੀ ਨੂੰ ਭੋਜਨ ਲਈ ਦਿੱਤੇ। 3. ਇਸ ਤਰ੍ਹਾਂ ਵਸ਼ਿਸ਼ਠ ਜੀ ਦਾ ਆਦਰ ਸਤਕਾਰ ਗ੍ਰਹਿਣ ਕਰ, ਵਿਸ਼ਵਾਮਿੱਤਰ ਜੀ ਨੇ ਵਸ਼ਿਸ਼ਠ ਜੀ ਨਾਲ ਤਪ, ਅਗਨੀਹੋਤਰ ਅਤੇ ਸ਼ਿੱਸ਼ਾਂ ਬਾਰੇ ਪੁਛਿਆ। 4. ਵਸ਼ਿਸ਼ਠ ਜੀ ਨੇ ਇਸ ਦੇ ਜਵਾਬ ਵਿਚ ਸਭਾ ਦਾ, ਇਥੋਂ ਤਕ ਕਿ ਦਰੱਖ਼ਤਾਂ ਤਕ ਦੀ ਸੁਖ-ਸਾਂਦ ਬਾਰੇ ਵੀ ਵਿਸ਼ਵਾਮਿੱਤਰ ਜੀ ਨੂੰ ਦੱਸਿਆ। 5. ਸੁਖ ਨਾਲ ਬੈਠੇ ਹੋਏ ਰਾਜਾ ਵਿਸ਼ਵਾਮਿੱਤਰ ਜੀ ਤੋਂ, ਮਹਾਮੁਨੀ, ਤਪੱਸਵੀਆਂ ਵਿਚੋਂ ਸ੍ਰੇਸ਼ਠ ਅਤੇ ਬ੍ਰਹਮਾ ਜੀ ਦੇ ਪੁੱਤਰ ਵਸ਼ਿਸ਼ਠ ਜੀ ਨੇ ਪੁਛਿਆ—ਹੇ ਰਾਜਨ! ਤੁਹਾਡੇ ਤਾਂ ਸੁਖ ਸਾਂਦ ਹੈ? ਤੁਸੀਂ ਧਰਮ ਪੂਰਵਕ ਪਰਜਾ ਨੂੰ ਖੁਸ਼ ਤਾਂ ਰੱਖਦੇ ਹੋ? ਅਤੇ ਰਾਜ ਵ੍ਰਿਤੀ ਨਾਲ ਪਰਜਾ ਦਾ ਪ੍ਰਾਲਣ ਤਾਂ ਕਰਦੇ ਹੋ? (6—7) ਰਾਜ ਦੇ ਕਰਮਚਾਰੀਆਂ ਨੂੰ ਤਨਖ਼ਾਹ ਤਾਂ ਸਮੇਂ ਸਿਰ ਦੇ ਦਿੰਦੇ ਹੋ? ਤੁਹਾਡੀ ਪਰਜਾ ਤੁਹਾਡੇ ਕਹਿਣ ਅਨੁਸਾਰ ਤਾਂ ਚਲਦੀ ਹੈ? ਹੇ ਰਾਜਨ! ਤੁਸਾਂ ਆਪਣੇ ਸਭ ਦੁਸ਼ਮਣਾਂ ਨੂੰ ਜਿੱਤ ਤਾਂ ਲਿਆ ਹੈ? 8. ਹੇ ਰਾਜਨ! ਤੁਹਾਡੀ ਸੈਨਾ (ਫ਼ੌਜ), ਖ਼ਜ਼ਾਨਾ, ਮਿੱਤਰ, ਪੁੱਤਰ, ਪੋਤਰੇ ਆਦਿ ਸਭ ਸੁਖ ਨਾਲ ਤਾਂ ਹਨ? ਰਾਜਾ ਵਿਸ਼ਵਾ-ਮਿੱਤਰ ਜੀ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਵਿਚ ਵਸ਼ਿਸ਼ਠ ਜੀ ਨੂੰ ਕਹਿਣ ਲੱਗੇ ਕਿ ਸਭ ਖ਼ੈਰੀਅਤ ਨਾਲ ਹਨ। (9—10) ਉਸ ਉਪਰੰਤ ਉਹ ਦੋਵੇਂ ਬਹੁਤ ਦੇਰ ਤਕ ਪ੍ਰੇਮ ਪੂਰਵਕ, ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਅਤੇ ਕਥਾਵਾਂ ਕਹਿ ਸੁਣ ਕੇ, ਇਕ ਦੂਜੇ ਨੂੰ ਖੁਸ਼ ਕਰਦੇ ਰਹੇ। 11. ਹੇ ਰਘੁਨੰਦਨ ਜਦ ਵਿਸ਼ਵਾਮਿੱਤਰ ਜੀ ਗੱਲ ਬਾਤ ਕਰ ਚੁੱਕੇ, ਤਦ ਵਸ਼ਿਸ਼ਠ ਜੀ ਨੇ ਮੁਸਕਰਾ ਕੇ ਵਿਸ਼ਵਾਮਿੱਤਰ ਜੀ ਨੂੰ ਕਿਹਾ—ਹੇ ਰਾਜਨ! ਜੇ ਭਾਵੇਂ ਤੁਹਾਡੇ ਨਾਲ ਬਹੁਤ ਵੱਡੀ ਭੀੜ ਹੈ, ਤਦ ਵੀ ਮੇਰੀ ਇੱਛਾ ਹੈ ਕਿ, ਜੇ ਤੁਸੀਂ ਸਵੀਕਾਰ ਕਰੋ, ਤਾਂ ਫ਼ੌਜ ਸਹਿਤ ਤੁਹਾਡੀ ਸਭ ਦੀ ਮੈਂ ਮੇਹਮਾਨਦਾਰੀ ਕਰਾਂ। ਕਿਉਂ ਜੋ ਹੇ ਰਾਜਨ! ਤੁਸੀਂ ਰਾਜਾ ਹੋਣ ਵਜੋਂ ਉਤਮ ਮੇਹਮਾਨ ਹੋ। ਤੁਹਾਡੀ ਮੇਹਮਾਨਨਿਵਾਜ਼ੀ ਕੋਸ਼ਿਸ਼ ਨਾਲ ਹੀ ਕਰਨੀ ਉਚਿਤ ਹੈ। ਇਸ ਲਈ ਮੈਥੋਂ ਜੋ ਕੁਝ ਮੇਹਮਾਨਨਿਵਾਜ਼ੀ ਹੋਵੇ ਉਸ ਲਈ ਉਸ ਨੂੰ ਤੁਸੀਂ ਖ਼ੁਸ਼ੀ ਨਾਲ ਸਵੀਕਾਰ ਕਰੋ। (12—14) ਵਸ਼ਿਸ਼ਠ ਜੀ ਦੇ ਇਸ ਤਰ੍ਹਾਂ ਕਹਿਣ ਤੇ ਰਾਜਾ ਵਿਸ਼ਵਾਮਿੱਤਰ ਕਹਿਣ ਲੱਗੇ—ਹੇ ਭਗਵਨ! ਤੁਹਾਡੇ ਇਨ੍ਹਾਂ ਆਦਰ ਪੂਰਵਕ ਕਹੇ ਹੋਏ ਬਚਨਾਂ ਨਾਲ ਹੀ ਤਾਂ ਮੇਰੀ ਮੇਹਮਾਨਦਾਰੀ ਹੋ ਗਈ ਹੈ। 15. ਇਸ ਤੋਂ ਇਲਾਵਾ, ਫਲ ਫੁਲ ਪਵਿੱਤਰ ਜਲ ਜਿਹੜਾ ਤੁਹਾਡੇ ਆਸ਼ਰਮ ਵਿਚ ਹਾਜ਼ਰ ਸੀ, ਉਨ੍ਹਾਂ ਨਾਲ ਅਤੇ ਖ਼ਾਸ ਕਰ ਤੁਹਾਡੇ ਦਰਸ਼ਨਾਂ ਨਾਲ ਮੇਰੀ ਮੇਹਮਾਨਨਿਵਾਜ਼ੀ ਹੋ ਚੁੱਕੀ ਹੈ। 16. ਹੇ ਮਹਾਨ ਬੁਧੀ ਵਾਲੇ! ਠੀਕ ਤਾਂ ਇਹ ਸੀ ਕਿ

ਮੈਂ ਤੁਹਾਡੀ ਪੂਜਾ ਕਰਦਾ, ਬਲਕਿ ਤੁਸਾਂ ਮੇਰਾ ਆਦਰ ਸਤਕਾਰ ਕੀਤਾ। ਮੈਂ ਹੁਣ ਤੁਹਾਨੂੰ ਪ੍ਰਣਾਮ ਕਰਦਾ ਹਾਂ ਅਤੇ ਆਪਣੇ ਡੇਰੇ ਨੂੰ ਜਾਂਦਾ ਹਾਂ। ਮੇਰੇ ਉੱਪਰ ਹਮੇਸ਼ਾ ਕ੍ਰਿਪਾ ਭਾਵ ਬਣਾਏ ਰੱਖੋ। 17. ਰਾਜੇ ਵਿਸ਼ਵਾਮਿੱਤਰ ਜੀ ਦੇ ਇਸ ਤਰ੍ਹਾਂ ਮਨ੍ਹਾ ਕਰਨ ਤੇ ਵੀ ਉਦਾਰਮਨ ਵਾਲੇ ਵਸ਼ਿਸ਼ਠ ਜੀ ਨੇ ਨਿਉਤਾ ਸਵੀਕਾਰ ਕਰਨ ਲਈ ਉਨ੍ਹਾਂ ਨੂੰ ਬਾਰ ਬਾਰ ਮਜਬੂਰ ਕੀਤਾ। 18. ਤਦ ਵਿਸ਼ਵਾਮਿੱਤਰ ਜੀ ਨੇ ਕਿਹਾ—"ਬਹੁਤ ਚੰਗਾ", ਤੁਸੀਂ ਜਿਵੇਂ ਖ਼ੁਸ਼ ਰਹੋ ਉਸੇ ਤਰ੍ਹਾਂ ਠੀਕ ਹੈ। ਜਦ ਵਿਸ਼ਵਾਮਿੱਤਰ ਜੀ ਨੇ ਅਜਿਹਾ ਕਹਿ ਕੇ ਨਿਉਤਾ ਸਵੀਕਾਰ ਕਰ ਲਿਆ ਤਦ ਮੁਨੀ ਸ੍ਰੇਸ਼ਠ ਵਸ਼ਿਸ਼ਠ ਜੀ ਨੇ ਆਪਣੀ ਪਿਆਰੀ ਚਿਤਕਬਰੀ ਕਾਮਧੇਨੂ (ਮਨ ਦੀ ਇੱਛਾ ਪੂਰੀ ਕਰਨ ਵਾਲੀ ਗਾਂ) ਨੂੰ ਸੱਦਿਆ। (19—20) ਅਤੇ ਉਸ ਨੂੰ ਕਿਹਾ—ਹੇ ਸ਼ਬਲੇ ! ਮੇਰੇ ਕੋਲ ਆਓ ਅਤੇ ਜੋ ਕੁਝ ਮੈਂ ਕਹਿੰਦਾ ਹਾਂ ਸੁਣੋ। ਮੈਂ ਫੌਜ ਸਮੇਤ ਰਾਜਰਿਸ਼ੀ ਵਿਸ਼ਵਾਮਿੱਤਰ ਜੀ ਦੀ ਮੇਹਮਾਨਦਾਰੀ ਕਰਨੀ ਚਾਹੁੰਦਾ ਹਾਂ। 21. ਇਸ ਲਈ ਮੇਰੇ ਕਹਿਣ ਨਾਲ ਤੂੰ ਚੰਗੇ ਚੰਗੇ ਭੋਜਨਾਂ ਨਾਲ ਇਨ੍ਹਾਂ ਦਾ ਚੰਗੀ ਤਰ੍ਹਾਂ ਸਤਿਕਾਰ ਕਰ। ਛੇ ਰਸਾਂ ਦੇ ਪਦਾਰਥਾਂ ਵਿਚੋਂ ਜਿਹੜਾ ਜਿਸ ਰਸ ਦੇ ਪਦਾਰਥ ਨੂੰ ਚਾਹੇ, ਉਸ ਨੂੰ ਉਹੋ ਪਹੁੰਚਾਉਣਾ ਚਾਹੀਦਾ ਹੈ। ਕਿਉਂ ਜੋ ਤੂੰ ਕਾਮਧੇਨੂੰ ਠਹਿਰੀ, ਤੂੰ ਕੀ ਨਹੀਂ ਕਰ ਸਕਦੀ। ਹੇ ਸ਼ਬਲੇ ! ਤੂੰ ਛੇ ਤਰ੍ਹਾਂ ਦੇ ਖਾਣੇ ਪਦਾਰਥਾਂ ਦੇ ਭਕਸ਼ਯ, ਭੋਜਯ, ਲੇਹਯ, ਚੋਸ਼ਯ, ਪੇਯ ਅਤੇ ਖਾਦਯ (ਭਛਣ-ਯੋਗ, ਭੋਜਨ-ਯੋਗ, ਚੱਟਣ-ਯੋਗ, ਚੂਸਣ-ਯੋਗ, ਪੀਣ-ਯੋਗ ਅਤੇ ਖਾਣ-ਯੋਗ) ਵਿਅੰਜਨਾਂ ਦੇ ਢੇਰ ਤੁਰਤ ਲਗਾ ਦੇ। 23. ਬਾਲਕਾਂਡ ਦਾ ਬਵਿੰਜਵਾਂ ਸਰਗ ਪੂਰਾ ਹੋਇਆ।

---

## ਤ੍ਰਿਵਿੰਜਵਾਂ ਸਰਗ

ਵਸ਼ਿਸ਼ਠ ਜੀ ਦੇ ਕਹਿਣ ਤੇ, ਸ਼ਬਲਾ ਨੇ ਜਿਸ ਨੂੰ ਜਿਹੜੀ ਚੀਜ਼ ਦੀ ਲੋੜ ਸੀ, ਉਸ ਨੂੰ ਉਹੋ ਉਹੋ ਪਹੁੰਚਾ ਦਿੱਤੀ। 1. ਖਾਣ ਲਈ ਗੰਨੇ ਦੇ ਰਸ ਯਾਨੀ ਸ਼ੱਕਰ ਦੀਆਂ ਬਣੀਆਂ ਹੋਈਆਂ ਤਰ੍ਹਾਂ ਤਰ੍ਹਾਂ ਦੀਆਂ ਮਿਠਾਈਆਂ, ਸ਼ਹਦ, ਪੀਣ ਲਈ ਮਦਿਰਾ (ਸ਼ਰਾਬ) ਅਤੇ ਤਰ੍ਹਾਂ ਤਰ੍ਹਾਂ ਦੇ ਉਤਮ ਆਸਵ ਪੇਸ਼ ਕੀਤੇ। 2. ਗਰਮਾ ਗਰਮ ਭਾਤ ਦੇ ਪਹਾੜਾਂ ਵਰਗੇ ਢੇਰ ਲਗਾ ਦਿੱਤੇ। ਖੀਰ, ਕੜ੍ਹੀ, ਦਹੀਂ, ਆਦਿ ਭਾਂਤ ਭਾਂਤ ਦੇ ਸਵਾਦੀ ਛੇ ਰਸਾਂ ਵਾਲੇ ਹਜ਼ਾਰਾਂ ਪਦਾਰਥਾਂ ਅਤੇ ਗੁੜ ਦੀਆਂ ਮਿਠਾਈਆਂ ਨੂੰ ਪੇਸ਼ ਕੀਤਾ। (3—4) ਇਨ੍ਹਾਂ ਸਭ ਪਦਾਰਥਾਂ ਨੂੰ ਖਾ ਪੀ ਕੇ ਅਤੇ ਆਦਰ ਸਤਕਾਰ ਨਾਲ ਵਿਸ਼ਵਾਮਿੱਤਰ ਜੀ ਸਹਿਤ ਸਭ ਲੋਕੀ ਚੰਗੀ ਤਰ੍ਹਾਂ ਤ੍ਰਿਪਤ ਹੋ ਕੇ ਬਹੁਤ ਖੁਸ਼ ਹੋਏ। ਹੇ ਰਾਮ ! ਵਸ਼ਿਸ਼ਠ ਜੀ ਨੇ ਵਿਸ਼ਵਾਮਿੱਤਰ ਜੀ ਦੇ ਸਭ ਸਾਥੀਆਂ ਨੂੰ ਚੰਗੀ ਤਰ੍ਹਾਂ ਤ੍ਰਿਪਤ ਕੀਤਾ। 5. ਰਾਜਰਿਸ਼ੀ ਵਿਸ਼ਵਾਮਿੱਤਰ ਜੀ ਵੀ ਆਪਣੇ ਪੁਰੋਹਿਤ, ਮੰਤਰੀ, ਦੀਵਾਨ ਸਭ ਨੂੰ ਅਪੂਰਬ ਪਦਾਰਥਾਂ ਨਾਲ ਭੋਜਨ ਕਰਾ ਕੇ ਅਤੇ ਮਹਾਰਿਸ਼ੀ ਦੇ ਆਦਰ ਸਤਕਾਰ ਤੋਂ ਬਹੁਤ ਖੁਸ਼ ਹੋਏ। 6. ਜਦ ਨੌਕਰ ਚਾਕਰ ਮੰਤਰੀ, ਦੀਵਾਨ, ਫੌਜ ਆਦਿ ਸਹਿਤ ਵਿਸ਼ਵਾਮਿੱਤਰ ਜੀ ਦਾ

ਚੰਗੀ ਤਰ੍ਹਾਂ ਆਦਰ ਸਤਕਾਰ ਕਰ ਚੁਕਣ ਉਪਰੰਤ ਪਰਮ ਪ੍ਰਸੰਨਤਾ ਨਾਲ ਵਸ਼ਿਸ਼ਠ ਜੀ ਨੂੰ ਕਹਿਣ ਲੱਗੇ—ਹੇ ਬ੍ਰਾਹਮਣ ! ਤੁਸੀਂ ਆਦਰਯੋਗ ਹੋ ਕੇ ਵੀ ਮੇਰਾ ਚੰਗਾ ਸਤਕਾਰ ਕੀਤਾ ਹੈ । ਹੇ ਵਾਕਵਿਸ਼ਾਰਦ (ਚਤੁਰ) ! ਹੁਣ ਮੈਂ ਕੁਝ ਕਹਿੰਦਾ ਹਾਂ, ਉਸ ਨੂੰ ਤੁਸੀਂ ਸੁਣੋ ! ਹੇ ਭਗਵਨ ! ਤੁਸੀਂ ਆਪਣੀ ਇਸ ਸ਼ਬਲਾ ਗਊ ਦੇ ਬਦਲੇ ਮੇਰੇ ਕੋਲੋਂ ਇਕ ਲੱਖ ਗਊਆਂ ਲੈ ਲਵੋ । ਅਤੇ ਇਹ ਮੈਨੂੰ ਦੇ ਦਿਓ । ਕਾਰਣ ਇਹ ਹੈ ਕਿ ਸ਼ਬਲਾ ਇਕ ਰਤਨ ਹੈ ਅਤੇ ਰਤਨ ਰੱਖਣ ਦਾ ਰਾਜਾ ਹੀ ਅਧਿਕਾਰੀ ਹੁੰਦਾ ਹੈ । (7—9) ਹੇ ਵਿੱਪਰ ! ਇਸ ਲਈ ਇਹ ਗਊ ਮੈਨੂੰ ਦੇ ਦਿਓ । ਧਰਮ ਦੀ ਦ੍ਰਿਸ਼ਟੀ ਤੋਂ ਇਹ ਮੇਰੀ ਹੀ ਹੈ । ਜਦ ਮੁਨੀ ਸ੍ਰੇਸ਼ਠ ਭਗਵਾਨ ਵਸ਼ਿਸ਼ਠ ਜੀ ਨੂੰ ਵਿਸ਼ਵਾਮਿੱਤਰ ਜੀ ਨੇ ਇਸ ਤਰ੍ਹਾਂ ਕਿਹਾ ਤਦ ਧਰਮਾਤਮਾ ਵਸ਼ਿਸ਼ਠ ਜੀ ਰਾਜੇ ਨੂੰ ਕਹਿਣ ਲਗੇ—ਹੇ ਰਾਜਨ ! ਇਕ ਲੱਖ ਗਊਆਂ ਦੀ ਤਾਂ ਗੱਲ ਹੀ ਕੀ, ਇੱਕ ਕਰੋੜ ਗਊਆਂ ਵੀ ਜੇ ਤੁਸੀਂ ਸ਼ਬਲਾ ਦੇ ਬਦਲੇ ਵਿਚ ਦਿਉ ਜਾਂ ਇਸ ਦੇ ਬਦਲੇ ਤੁਸੀਂ ਚਾਂਦੀ ਦਾ ਢੇਰ ਦੇਣਾ ਚਾਹੋ, ਤਾਂ ਵੀ ਮੈਂ ਸ਼ਬਲਾ ਤੁਹਾਨੂੰ ਨਹੀਂ ਦੇ ਸਕਦਾ । ਹੇ ਰਾਜਨ ! ਇਹ ਇਥੋਂ ਲੈ ਜਾਣ ਦੇ ਯੋਗ ਨਹੀਂ । (10—12) ਕਿਉਂ ਜੋ ਜਿਵੇਂ ਸਵੈ-ਮਾਨੀ ਪੁਰਸ਼ ਦਾ ਆਪਣੀ ਕੀਰਤੀ ਨਾਲ ਸਬੰਧ ਹੁੰਦਾ ਹੈ, ਤਿਵੇਂ ਸ਼ਬਲਾ ਦਾ ਮੇਰੇ ਨਾਲ ਸਬੰਧ ਹੈ । ਇਸ ਰਾਹੀਂ ਮੇਰੇ ਦੇਵ ਅਤੇ ਪਿਤਰਾਂ ਸਬੰਧੀ ਕਾਰਜਾਂ ਦਾ ਅਤੇ ਮੇਰਾ ਨਿਰਵਾਹ ਹੁੰਦਾ ਹੈ । 13. ਮੇਰੇ ਅਗਨੀ ਹੋਤਰ, ਬਲਿਵੈਸ਼ਵਸ਼, ਦੇਵ, ਸਵਾਹਾ, ਸਵਧਾ, ਵਸ਼ਟਕਾਰ ਅਤੇ ਵਿਵਿਧ ਪ੍ਰਕਾਰ ਦੀਆਂ ਵਿਦਿਆਵਾਂ, ਇਸੇ ਦੇ ਸਹਾਰੇ ਚਲਦੀਆਂ ਹਨ । 14. ਹੇ ਰਾਜਰਿਸ਼ੀ ! ਕਿਥੋਂ ਤਕ ਦੱਸਾਂ, ਤੁਸੀਂ ਨਿਸ਼ਚੈ ਜਾਣੋ ਮੇਰਾ ਤਾਂ ਸਭ ਇਹੋ ਚਲਾਉਂਦੀ ਹੈ । ਇਹ ਮੇਰਾ ਸਭ ਕੁਝ ਹੈ । ਇਸੇ ਕਰਕੇ ਮੈਂ ਹਮੇਸ਼ਾ ਸੰਤੁਸ਼ਟ ਚਿਤ ਰਹਿੰਦਾ ਹਾਂ । (ਅਰਥਾਤ ਮੈਨੂੰ ਕਿਸੇ ਤੋਂ ਕੁਝ ਮੰਗਣ ਦੀ ਲੋੜ ਨਹੀਂ ਪੈਂਦੀ) ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਵਜੂਹਾਤ ਹਨ ਜਿਨ੍ਹਾਂ ਵਜੋਂ ਮੈਂ ਇਸ ਨੂੰ ਨਹੀਂ ਦੇ ਸਕਦਾ । ਇਸ ਲਈ ਹੇ ਰਾਜਨ ! ਸ਼ਬਲਾ ਨੂੰ ਤਾਂ ਮੈਂ ਨਹੀਂ ਦੇ ਸਕਾਂਗਾ । ਵਸ਼ਿਸ਼ਠ ਜੀ ਦਾ ਇਹ ਜਵਾਬ ਸੁਣ, ਵਿਸ਼ਵਾਮਿੱਤਰ ਜੀ ਬਹੁਤ ਆਵੇਸ਼ ਵਿਚ ਆ ਕੇ ਕਹਿਣ ਲਗੇ—ਹੇ ਮੁਨੀਵਰ ! ਸੋਨੇ ਦੇ ਘੰਟਿਆਂ ਵਾਲੇ, ਸੋਨੇ ਦੀ ਆਤ੍ਰਸ਼ਣਾਂ ਅਤੇ ਸੋਨੇ ਦੇ ਅੰਕੁਸਾਂ ਨਾਲ ਸਜੇ ਹੋਏ ਚੌਦਾਂ ਹਜ਼ਾਰ ਹਾਥੀ ਮੈਂ ਦੇਂਦਾ ਹਾਂ । (ਇੰਨਾਂ ਹੀ ਨਹੀਂ) ਚਾਰ ਚਾਰ ਸਫੇਦ ਘੋੜਿਆਂ ਵਾਲੇ ਬਹੁਤ ਸੁੰਦਰ ਸੋਨੇ ਦੇ ਇੱਕ ਸੌ ਅੱਠ ਰਥ ਦੇਂਦਾ ਹਾਂ । ਨਾਲ ਹੀ ਚੰਗੀ ਨਸਲ ਵਾਲੇ ਦਿਸਾਵਰੀ ਅਤੇ ਸੋਨੇ ਦੇ ਆਭੂਸ਼ਣਾਂ ਨਾਲ ਸਜੇ ਹੋਏ ਗਿਆਰਾਂ ਹਜ਼ਾਰ ਘੋੜੇ ਵੀ ਮੈਂ ਤੁਹਾਨੂੰ ਦਿੰਦਾ ਹਾਂ । ਇਨ੍ਹਾਂ ਤੋਂ ਇਲਾਵਾ ਤਰ੍ਹਾਂ ਤਰ੍ਹਾਂ ਦੇ ਰੰਗਾਂ ਵਾਲੀਆਂ ਜਵਾਨ ਕਰੋੜਾਂ ਗਊਆਂ ਵੀ ਦੇਂਦਾ ਹਾਂ । ਤੁਸੀਂ ਮੈਨੂੰ ਸ਼ਬਲਾ ਦੇ ਦਿਓ । ਹੇ ਬ੍ਰਾਹਮਣ ਸ੍ਰੇਸ਼ਠ ! ਤੁਸੀਂ ਜਿੰਨੇ ਰਤਨ ਅਤੇ ਜਿੰਨਾ ਸੋਨਾਂ ਚਾਹੋ ਮੈਂ ਸਭ ਦੇਣ ਲਈ ਤਿਆਰ ਹਾਂ । ਤੁਸੀਂ ਮੈਨੂੰ ਸ਼ਬਲਾ ਦੇ ਹੀ ਦਿਉ । ਇਸ ਤਰ੍ਹਾਂ ਵਿਸ਼ਵਾਮਿੱਤਰ ਜੀ ਦੇ ਕਹਿਣ ਤੇ ਵੀ ਬੁੱਧੀਮਾਨ ਵਸ਼ਿਸ਼ਠ ਜੀ ਨੇ ਕਿਹਾ ਕਿ ਹੇ ਰਾਜਨ ! ਸ਼ਬਲਾ ਤਾਂ ਮੈਂ ਕਿਸੇ ਤਰ੍ਹਾਂ ਵੀ ਨਹੀਂ ਦੇ ਸਕਦਾ, ਕਿਉਂਕਿ ਮੇਰੇ ਲਈ ਤਾਂ ਸ਼ਬਲਾ ਮੇਰਾ ਰਤਨ ਅਤੇ ਸ਼ਬਲਾ ਹੀ ਮੇਰਾ ਧਨ ਹੈ । (15—23) ਸ਼ਬਲਾ ਹੀ ਮੇਰਾ ਸਭ ਕੁਝ ਹੈ ਅਤੇ ਸ਼ਬਲਾ ਹੀ ਮੇਰਾ ਜੀਵਨ ਹੈ । ਇਹੋ ਮੇਰੇ ਪੌਰਣ ਮਹੀਨੇ ਅਤੇ ਦਸ ਯੱਗਾਂ ਦੀ, ਜਿਹੜੇ ਵਿਵਿਧ ਦਕਸ਼ਿਣਾ ਨਾਲ ਕੀਤੇ ਜਾਂਦੇ ਹਨ,

(ਅਰਥਾਤ ਜਿਨ੍ਹਾਂ ਵਿਚ ਬਹੁਤ ਦਕਸ਼ਿਣਾ ਦਿੱਤੀ ਜਾਂਦੀ ਹੈ) ਅਤੇ ਹੋਰ ਕ੍ਰਿਆਵਾਂ ਵੀ ਇਸੇ ਦੇ ਸਹਾਰੇ ਮੈਂ ਉਕਤ ਸਭ ਯੱਗਾਂ ਵਿਚ ਕਰਿਆ ਕਰਦਾ ਹਾਂ । 24. ਹੇ ਰਾਜਨ ! ਬਹੁਤ ਬੋਲਣ ਦੀ ਕੀ ਜ਼ਰੂਰਤ ਹੈ, ਸਿੱਟਾ ਇਹ ਹੈ ਕਿ ਮੈਂ ਸਭ ਕ੍ਰਿਆਵਾਂ ਦੀ ਮੂਲ, ਇਸ ਕਾਮਧੇਨੂ ਨੂੰ ਨਹੀਂ ਦੇ ਸਕਾਂਗਾ । ਬਾਲਕਾਂਡ ਦਾ ਤ੍ਰਿਵਿੰਜਵਾਂ ਸਰਗ ਪੂਰਾ ਹੋਇਆ ।

---

## ਚੁਰਿੰਜਵਾਂ ਸਰਗ

ਹੇ ਰਾਮ ! ਜਦ ਵਿਸ਼ਵਾਮਿੱਤਰ ਜੀ ਨੇ ਵੇਖਿਆ ਕਿ ਵਸ਼ਿਸ਼ਠ ਜੀ ਆਪਣੀ ਰਜ਼ਾਮੰਦੀ ਨਾਲ ਉਹ ਗਊ ਨਹੀਂ ਦੇਣਗੇ, ਤਦ ਉਹ ਜ਼ਬਰਦਸਤੀ ਉਸ ਗਊ ਨੂੰ ਖੋਲ੍ਹ ਕੇ ਲੈ ਜਾਣ ਲੱਗੇ । 1. ਹੇ ਰਾਮ ! ਜਦ ਰਾਜਾ ਵਿਸ਼ਵਾਮਿੱਤਰ ਗਊ ਨੂੰ ਜ਼ਬਰਦਸਤੀ ਲੈ ਜਾਣ ਲੱਗੇ, ਤਦ ਦੁਖੀ ਹੋ, ਉਹ ਰੋਣ ਲੱਗੀ ਅਤੇ ਸ਼ੋਕ ਦੀ ਮਾਰੀ ਬੇਚੈਨ ਹੋ ਆਪਣੇ ਮਨ ਵਿਚ ਸੋਚਣ ਲੱਗੀ । 2. ਮਹਾਤਮਾ ਵਸ਼ਿਸ਼ਠ ਜੀ ਨੇ ਮੈਨੂੰ ਕਿਉਂ ਤਿਆਗਿਆ ? ਮੈਂ ਤਾਂ ਉਨ੍ਹਾਂ ਦਾ ਕੋਈ ਅਪਰਾਧ ਨਹੀਂ ਕੀਤਾ । ਮੁੜ ਕਿਉਂ ਰਾਜੇ ਦੇ ਨੌਕਰ ਮੈਨੂੰ, ਦੁਖਿਣੀ ਨੂੰ ਜ਼ਬਰਦਸਤੀ ਪਕੜ ਕੇ ਲੈ ਜਾ ਰਹੇ ਹਨ । 3. ਮਹਾਂਸਿੱਧ ਮਹਾਤਮਾ ਮਹਾਂਰਿਸ਼ੀ ਵਸ਼ਿਸ਼ਠ ਜੀ ਦਾ ਮੈਂ ਕਿਹੜਾ ਅਪਰਾਧ ਕੀਤਾ ਜਿਹੜਾ ਉਹ ਮੈਨੂੰ ਨਿਰਾਪਰਾਧਨ ਨੂੰ, ਪਿਆਰੀ ਨੂੰ ਧਾਰਮਿਕ ਮੁਨੀਪ੍ਰਵਰ ਤਿਆਗ ਰਹੇ ਹਨ । 4. ਸ਼ਬਲਾ ਗਊ ਅਜਿਹਾ ਸੋਚ ਅਤੇ ਬਾਰ ਬਾਰ ਉਚੀਆਂ ਸਾਸਾਂ ਲੈ ਅਤੇ ਉਨ੍ਹਾਂ ਸੈਂਕੜੇ ਵੀਰ ਰਾਜਕਰਮਚਾਰੀਆਂ ਤੋਂ ਆਪਣੇ ਆਪ ਨੂੰ ਛੁਡਾ ਕੇ ਹਵਾ ਵਾਂਗ ਨਸਦੀ ਹੋਈ ਵਸ਼ਿਸ਼ਠ ਜੀ ਦੇ ਚਰਣਾਂ ਵਿਚ ਜਾ ਡਿੱਗੀ । ਸ਼ਬਲਾ ਬਹੁਤ ਜ਼ੋਰ ਨਾਲ ਚਿੱਲਾਉਂਦੀ ਅਤੇ ਰੋਂਦੀ ਹੋਈ ਕਹਿਣ ਲੱਗੀ । (5—6) ਵਸ਼ਿਸ਼ਠ ਜੀ ਦੇ ਸਾਹਮਣੇ ਖੜੀ ਹੋ, ਰੋਂਦੀ ਹੋਈ, ਬੱਦਲ ਵਾਂਗ ਉੱਚੀ ਆਵਾਜ਼ ਵਿਚ ਉਹ ਬੋਲੀ—ਹੇ ਭਗਵਨ ! ਹੇ ਬ੍ਰਹਮਾ ਦੇ ਪੁੱਤਰ ! ਕੀ ਤੁਸਾਂ ਮੈਨੂੰ ਤਿਆਗ ਦਿੱਤਾ ਹੈ ? 7. ਜਿਸ ਕਰਕੇ ਇਥੋਂ ਮੈਨੂੰ ਰਾਜੇ ਦੇ ਸਿਪਾਹੀ ਲਈ ਜਾ ਰਹੇ ਹਨ ? ਇਹ ਸੁਣ ਕੇ ਬ੍ਰਹਮ ਰਿਸ਼ੀ ਵਸ਼ਿਸ਼ਠ ਜੀ ਨੇ ਕਿਹਾ । 8. ਉਹ ਬਹੁਤ ਹੀ ਦੁਖੀ ਹੋ ਸ਼ਬਲਾ ਨੂੰ ਉਸੇ ਤਰ੍ਹਾਂ ਕਹਿਣ ਲੱਗੇ ਜਿਵੇਂ ਕੋਈ ਆਪਣੀ ਭੈਣ ਨੂੰ ਦੁਖੀ ਵੇਖ ਕੇ ਕਹਿੰਦਾ ਹੈ । ਹੇ ਸ਼ਬਲੇ ! ਨ ਤਾਂ ਤੂੰ ਕੋਈ ਅਪਰਾਧ ਕੀਤਾ ਹੈ ਅਤੇ ਨ ਮੈਂ ਆਪਣੀ ਇੱਛਾ ਨਾਲ ਤੇਰਾ ਪਰਿਤਿਆਗ ਕੀਤਾ ਹੈ । 9. ਇਹ ਰਾਜਾ ਬਲ ਦੇ ਨਸ਼ੇ ਵਿਚ ਮਸਤ ਹੋ ਜ਼ਬਰਦਸਤੀ ਮੇਰੇ ਕੋਲੋਂ ਤੈਨੂੰ ਖੋਹ ਰਿਹਾ ਹੈ । ਮੇਰੇ ਪਾਸ ਰਾਜੇ ਦੇ ਬਰਾਬਰ ਫੌਜ ਦੀ ਤਾਕਤ ਨਹੀਂ । ਅਤੇ ਮੁੜ ਉਹ ਇਕ ਤਾਂ ਰਾਜਾ ਹੈ, ਦੂਜਾ ਕਸ਼ੱਤਰੀ ਅਤੇ ਤੀਜਾ ਪ੍ਰਿਥਵੀ ਦਾ ਮਾਲਿਕ ਹੈ । ਘੋੜਿਆਂ, ਰਥਾਂ, ਹਾਥੀਆਂ ਨਾਲ ਭਰੀ ਹੋਈ ਇਸ ਦੇ ਪਾਸ ਭਾਰੀ ਫੌਜ ਹੈ । ਇਸ ਲਈ ਉਹ ਮੇਰੇ ਕੋਲੋਂ ਬਲ ਵਿਚ ਵੱਧ ਹੈ । ਵਸ਼ਿਸ਼ਠ ਜੀ ਦੇ ਇਹ ਕਹਿਣ ਤੇ, ਵਾਰਤਾ ਕਰਨ ਵਿਚ ਚਤੁਰ, ਜਵਾਬ ਵਿਚ ਸ਼ਬਦ ਬਹੁਤ ਪ੍ਰਭਾਵ ਵਾਲੇ ਬ੍ਰਹਮਰਿਸ਼ੀ ਵਸ਼ਿਸ਼ਠ ਜੀ ਨੂੰ ਕਹਿਣ ਲਗੀ ਕਿ, ਹੇ ਬ੍ਰਹਮਰਿਸ਼ੀ ! ਬ੍ਰਾਹਮਣਾਂ ਦੀ ਸ਼ਕਤੀ ਸਾਹਮਣੇ ਕਸ਼ੱਤਰੀਆਂ

ਦੀ ਸ਼ਕਤੀ ਕੀ ਹੈ ? (10—13) ਹੇ ਬ੍ਰਹਮਣ ! ਕਿਉਂ ਜੋ ਬ੍ਰਾਹਮਣਾਂ ਦੀ ਸ਼ਕਤੀ ਦੈਵੀ ਹੁੰਦੀ ਹੈ। ਇਸ ਲਈ ਕਸ਼ੱਤਰੀਬਲ (ਸਰੀਰਿਕ ਤਾਕਤ) ਤੋਂ ਉਹ ਬਹੁਤ ਵੱਧ ਹੈ। ਤੁਹਾਡੇ ਵਿੱਚ ਬੇਹੱਦ ਤਾਕਤ ਹੈ। ਉਹ ਕਸ਼ਤਰੀ ਰਾਜਾ ਤੁਹਾਡੀ ਤਾਕਤ ਦਾ ਸਾਹਮਣਾ ਨਹੀਂ ਕਰ ਸਕਦਾ। 14. ਵਿਸ਼ਵਾਮਿੱਤਰ ਜ਼ਰੂਰ ਹੀ ਬੜਾ ਬਲਵਾਨ ਹੈ, ਪਰ ਤੁਹਾਡੇ ਤੇਜ ਨੂੰ ਉਹ ਸਹਿਨ ਨਹੀਂ ਕਰ ਸਕੇਗਾ। ਹੇ ਮਹਾਭਾਗ ਮੈਨੂੰ ਤੁਸੀਂ ਆਗਿਆ ਦਿਓ ਤਾਂ ਮੈਂ ਤੁਹਾਡੇ ਬ੍ਰਹਮਬਲ ਦੇ ਪ੍ਰਤਾਪ ਨਾਲ ਇਸ ਦੁਸ਼ਟ ਦੇ ਬਲ ਦੇ ਘੁਮੰਡ ਨੂੰ ਦੂਰ ਕਰ ਦਿਆਂ। ਹੇ ਰਾਮ ! ਸ਼ਬਲਾ ਦੇ ਇਹ ਬਚਨ ਸੁਣ ਬਹੁਤ ਯਸ਼ ਵਾਲੇ ਵਸ਼ਿਸ਼ਠ ਜੀ ਉਸ ਨੂੰ ਕਹਿਣ ਲੱਗੇ, 'ਚੰਗਾ, ਤੂੰ ਆਪਣੀ ਤਾਕਤ ਨਾਲ ਅਜਿਹੀ ਸੈਨਾ (ਫੌਜ) ਪੈਦਾ ਕਰ ਜਿਹੜੀ ਦੁਸ਼ਮਣ ਦੀਆਂ ਫੌਜਾਂ ਨੂੰ ਮਿੱਧ ਦੇਵੇ। ਇਹ ਸੁਣ ਸ਼ਬਲਾ ਨੇ ਤਿਵੇਂ ਹੀ ਸੈਨਾ (ਫੌਜ) ਪੈਦਾ ਕੀਤੀ। (15—17) ਸ਼ਬਲਾ ਦੇ "ਹੁੰਭ੍ਹਾ" ਸ਼ਬਦ ਕਰਨ ਨਾਲ, ਸੈਂਕੜੇ (ਇਕ ਤਰ੍ਹਾਂ ਦੇ) ਮਲੇਛ ਪੈਦਾ ਹੋ ਗਏ ਅਤੇ ਵਿਸ਼ਵਾਮਿੱਤਰ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੀ ਸਾਰੀ ਫੌਜ ਦਾ ਨਾਸ਼ ਕਰਨ ਲੱਗੇ। 18. ਤਦ ਆਪਣੀ ਫੌਜ ਨਸ਼ਟ ਹੁੰਦਿਆਂ ਵੇਖ, ਰਾਜਾ ਵਿਸ਼ਵਾਮਿੱਤਰ ਬਹੁਤ ਗੁੱਸੇ ਹੋਏ ਅਤੇ ਲਾਲ ਲਾਲ ਅੱਖਾਂ ਕਰ ਰਥ ਵਿਚ ਬੈਠ ਹਮਲਾ ਕਰਨ ਲਗੇ। 19. ਅਤੇ ਭਾਂਤ ਭਾਂਤ ਦੇ ਛੋਟੇ ਵੱਡੇ ਅਸਤਰਾਂ ਨਾਲ ਮਲੇਛਾਂ ਨੂੰ ਮਾਰ ਸੁੱਟਿਆ। ਤਦ ਸੈਂਕੜੇ ਮਲੇਛਾਂ ਦਾ ਵਿਸ਼ਵਾਮਿੱਤਰ ਹੱਥੋਂ ਮਾਰਿਆ ਜਾਣਾ ਵੇਖ ਸ਼ਬਲਾ ਨੇ ਕ੍ਰੋਧ ਵਿਚ ਆ ਕੇ ਯਵਨਾਂ ਸਹਿਤ ਸ਼ਕਾਂ (ਮਲੇਛਾਂ ਦੀ ਇਕ ਜਾਤਿ ਦੇ ਲੋਕਾਂ) ਨੂੰ ਪੈਦਾ ਕੀਤਾ। ਇਨ੍ਹਾਂ ਯਵਨਾਂ ਤੇ ਸ਼ਕਾਂ ਨਾਲ ਪ੍ਰਿਥਵੀ ਭਰ ਗਈ। (20—21) ਇਹ ਸਭ ਸ਼ਕ ਯਵਨਾਦਿ ਬਹੁਤ ਤੇਜੱਸਵੀ ਮਹਾ-ਪਰਾਕਰਮੀ ਸਨ। ਸਭ ਦੇ ਸਰੀਰ ਦਾ ਰੰਗ ਸੋਨੇ ਵਾਂਗ ਚਮਕੀਲਾ ਸੀ। ਸਭ ਦੇ ਸਭ ਪੀਲੀਆਂ ਪੋਸ਼ਾਕਾਂ ਪਹਿਨੇ ਹੋਏ ਸਨ। ਵੱਡੀਆਂ ਵੱਡੀਆਂ ਤਲਵਾਰਾਂ ਤੇ ਪੱਟੇ ਹੱਥਾਂ ਵਿਚ ਉਨ੍ਹਾਂ ਲਏ ਹੋਏ ਸਨ। ਇਨ੍ਹਾਂ ਸਭ ਨੇ ਜਲਦੀ ਅਗਨੀ ਵਾਂਗ ਵਿਸ਼ਵਾਮਿੱਤਰ ਦੇ ਸੈਨਿਕਾਂ ਨੂੰ ਜਲਾ ਦਿੱਤਾ। 22. ਤਦ ਮਹਾਤੇਜੱਸਵੀ ਵਿਸ਼ਵਾਮਿੱਤਰ ਜੀ ਨੇ ਅਸਤਰ ਛੱਡੇ, ਜਿਨ੍ਹਾਂ ਨਾਲ ਉਹ ਸਭ ਯਵਨ, ਕਾਂਭੋਜ ਅਤੇ ਪੱਲਵ (ਮਲੇਛ) ਬੇਚੈਨ ਹੋ ਗਏ। 23. ਬਾਲਕ੍ਰਾਂਡ ਦਾ ਚੁਰਿੰਜਵਾਂ ਸਰਗ ਪੂਰਾ ਹੋਇਆ।

---

## ਪਚਵਿੰਜਵਾਂ ਸਰਗ

ਜਦ ਵਿਸ਼ਵਾਮਿੱਤਰ ਦੇ ਅਸਤਰਾਂ ਸ਼ਸਤਰਾਂ ਨਾਲ ਉਨ੍ਹਾਂ ਯਵਨਾਂ ਨੂੰ ਵਸ਼ਿਸ਼ਠ ਜੀ ਨੇ ਬੇਚੈਨ ਵੇਖਿਆ, ਤਦ ਉਨ੍ਹਾਂ ਸ਼ਬਲਾ ਨੂੰ ਕਿਹਾ ਕਿ, ਹੁਣ ਮੇਰੇ ਕਹਿਣ ਤੇ ਯੋਗ ਦੀ ਮਹਿਮਾ ਨਾਲ ਹੋਰ ਮਲੇਛਾਂ ਨੂੰ ਪੈਦਾ ਕਰ। 1. ਤਦ ਸ਼ਬਲਾ ਦੇ ਹੁੰਕਾਰ ਨਾਲ ਸੂਰਜ ਵਾਂਗ ਤੇਜੱਸਵੀ ਕਾਂਭੋਜ ਨਾਂ ਦੇ ਮਲੇਛ ਅਤੇ ਥਣਾਂ ਨਾਲ ਹੱਥਾਂ ਵਿਚ ਸ਼ਸਤਰ ਲਏ ਹੋਏ ਪੱਲਵ ਪੈਦਾ ਹੋਏ। 2. ਯੋਨੀ ਤੋਂ ਯਵਨ, ਗੁਦਾ ਤੋਂ ਸ਼ਕ ਅਤੇ ਰੋਇਆਂ ਤੋਂ ਮਲੇਛ, ਹਾਰੀਤ ਅਤੇ ਕਿਰਾਤ ਪੈਦਾ ਹੋਏ।

3. ਹੇ ਰਾਮ ! ਇਨ੍ਹਾਂ ਲੋਕਾਂ ਨੇ ਵਿਸ਼ਵਾਮਿੱਤਰ ਦੀ ਹਾਥੀਆਂ, ਘੋੜਿਆਂ, ਰਥਾਂ ਅਤੇ ਪੈਦਲ ਸੈਨਿਕਾਂ ਸਹਿਤ ਸਾਰੀ ਫੌਜ ਨੂੰ ਤੁਰਤ ਨਸ਼ਟ ਕਰ ਦਿੱਤਾ। ਇਸ ਤਰ੍ਹਾਂ ਆਪਣੀ ਸੈਨਾ (ਫੌਜ) ਦਾ ਵਸ਼ਿਸ਼ਠ ਜੀ ਰਾਹੀਂ ਨਾਸ਼ ਵੇਖ, ਵਿਸ਼ਵਾਮਿੱਤਰ ਜੀ ਦੇ ਸੌ ਪੁੱਤਰ ਅਨੇਕਾਂ ਤਰ੍ਹਾਂ ਦੇ ਅਸਤਰ ਸ਼ਸਤਰ ਲੈ ਅਤੇ ਕਰੋਧ ਹੋ, ਤਪਸਿਆ ਵਿਚੋਂ ਸ਼੍ਰੇਸ਼ਠ ਵਸ਼ਿਸ਼ਠ ਜੀ ਵੱਲ ਦੌੜੇ ਪਰ ਭਗਵਾਨ ਵਸ਼ਿਸ਼ਠ ਜੀ ਨੇ "ਹੰਕਾਰ" ਕਰ, ਉਨ੍ਹਾਂ ਸਭ ਨੂੰ ਭਸਮ ਕਰ ਦਿੱਤਾ। (4—6) ਰਾਜਕੁਮਾਰਾਂ ਦੇ ਨਾਲ ਜਿਹੜੇ ਘੋੜੇ, ਰਥ ਅਤੇ ਪੈਦਲ ਸਿਪਾਹੀ ਸਨ ਉਨ੍ਹਾਂ ਨੂੰ ਵੀ ਰਾਜਕੁਮਾਰਾਂ ਦੇ ਨਾਲ ਹੀ ਵਸ਼ਿਸ਼ਠ ਜੀ ਨੇ ਪਲ ਭਰ ਵਿਚ ਭਸਮ ਕਰ ਦਿੱਤਾ। 7. ਵੱਡੇ ਯਸ਼ੱਸਵੀ ਰਾਜਾ ਵਿਸ਼ਵਾਮਿੱਤਰ ਆਪਣੇ ਸੌ ਪੁੱਤਰਾਂ ਨੂੰ ਫੌਜ ਸਹਿਤ ਭਸਮ ਹੋਇਆ ਵੇਖ, ਬਹੁਤ ਸ਼ਰਮਿੰਦੇ ਹੋਏ, ਅਤੇ ਪੈਰੀਂ ਪੈ ਗਏ। ਉਹ ਵੇਗ ਰਹਿਤ ਸਮੁੰਦਰ, ਵਿਸ਼ੇ ਤੇ ਦੰਦ ਤੋਂ ਰਹਿਤ ਸੱਪ ਅਤੇ ਰਾਹੂ ਦੇ ਗ੍ਰਸੇ ਹੋਏ ਸੂਰਜ ਵਾਂਗ ਤੇਜਹੀਨ ਹੋ ਗਏ। (8—9) ਉਹ ਆਪਣੇ ਪੁੱਤਰਾਂ ਅਤੇ ਫੌਜ ਦੇ ਮਾਰੇ ਜਾਣ ਨਾਲ ਖੰਭਾਂ ਰਹਿਤ ਪੰਛੀ ਵਾਂਗ ਦੀਨ ਹੋ ਗਏ। ਉਹ ਨਿਰ-ਹੰਕਾਰ ਅਤੇ ਉਤਸ਼ਾਹ ਰਹਿਤ ਹੋ, ਬਹੁਤ ਦੁਖੀ ਹੋਏ। ਅਤੇ ਬਚੇ ਹੋਏ ਇਕ ਪੁੱਤਰ ਨੂੰ ਰਾਜ ਸੌਂਪ ਕੇ ਅਤੇ ਕਸ਼ੱਤਰੀ ਧਰਮ ਨਾਲ ਰਾਜ ਕਰਨ ਦਾ ਉਪਦੇਸ਼ ਦੇ ਕੇ, ਉਹ ਆਪ ਬਨ ਨੂੰ ਚੱਲ ਪਏ। (10—11) ਉਹ ਹਿਮਾਲਯ ਤੇ ਉਸ ਥਾਂ ਤੇ ਗਏ ਜਿੱਥੇ ਕਿੱਨਰ ਅਤੇ ਉਰਗ (ਸੱਪਾਂ ਦੀ ਜਾਤ) ਰਹਿੰਦੇ ਸਨ ਅਤੇ ਭਗਵਾਨ ਸ਼ਿਵ ਨੂੰ ਖੁਸ਼ ਕਰਨ ਲਈ ਤਪੱਸਿਆ ਕਰਨ ਲੱਗੇ। 12. ਕੁਝ ਸਮੇਂ ਬਾਦ ਵਰਦਾਨੀ ਭਗਵਾਨ ਮਹਾਦੇਵ ਜੀ ਮਹਾਬਲੀ ਵਿਸ਼ਵਾਮਿੱਤਰ ਜੀ ਦੇ ਅੱਗੇ ਪ੍ਰਗਟ ਹੋਏ। 13. ਉਹ ਬੋਲੇ—ਹੇ ਰਾਜਨ ! ਤੁਸੀਂ ਕਿਸ ਲਈ ਤਪ ਕਰ ਰਹੇ ਹੋ ? ਦੱਸੋ ਤੁਸੀਂ ਕੀ ਚਾਹੁੰਦੇ ਹੋ ? ਜੋ ਕੁਝ ਤੁਸੀਂ ਮੰਗੋਗੇ, ਉਹੋ ਵਰਦਾਨ ਦੇਣ ਲਈ ਹਾਜ਼ਰ ਹੋਇਆ ਹਾਂ। 14. ਮਹਾਦੇਵ ਜੀ ਦੇ ਇਹ ਬਚਨ ਸੁਣ, ਮਹਾਤਪੱਸਵੀ ਵਿਸ਼ਵਾਮਿੱਤਰ ਉਨ੍ਹਾਂ ਨੂੰ ਪ੍ਰਣਾਮ ਕਰ ਇਹ ਕਹਿਣ ਲੱਗੇ—ਹੇ ਮਹਾਦੇਵ ! ਤੇ ਅਨਘ ! ਜੇ ਤੁਸੀਂ ਮੇਰੇ ਤੇ ਪ੍ਰਸੰਨ ਹੋ ਤਾਂ ਅੰਗ, ਉਪਾਂਗ, ਉਪਨਿਸ਼ਦ ਤੇ ਰਹੱਸ ਸਹਿਤ, ਧਨੁਰਵੇਦ ਮੈਨੂੰ ਦੱਸ ਦਿਓ। (15—16) ਜਿੰਨ੍ਹਾਂ ਪ੍ਰਸਿੱਧ ਅਸਤਰਾਂ ਦਾ ਪ੍ਰਚਾਰ ਦਾਨਵਾਂ, ਮਹਾਂਰਿਸ਼ੀਆਂ, ਗੰਧਰਵਾਂ ਯਕਸ਼ਾਂ ਤੇ ਰਾਖਸ਼ਾਂ ਵਿੱਚ ਹੈ, ਉਹ ਸਭ ਹੇ ਦੇਵਾਂ ਦੇ ਦੇਵ ! ਤੁਹਾਡੀ ਕ੍ਰਿਪਾ ਨਾਲ ਮੈਨੂੰ ਪ੍ਰਾਪਤ ਹੋਣ। ਇਹ ਵਰਦਾਨ ਮੰਗਣ ਤੇ 'ਮਹਾਦੇਵ ਜੀ ਅਜਿਹਾ ਹੀ ਹੋਵੇਗਾ' ਕਹਿ ਕੇ ਚਲੇ ਗਏ। (17—18) ਮਹਾਦੇਵ ਜੀ ਤੋਂ ਅਸਤਰਾਂ ਨੂੰ ਪਾ ਕੇ ਮਹਾਬਲੀ ਵਿਸ਼ਵਾਮਿੱਤਰ ਬਹੁਤ ਘੁਮੰਡ ਵਿੱਚ ਭਰ ਗਏ। 19. ਉਹ ਬਲ (ਸ਼ਕਤੀ) ਨੂੰ ਪ੍ਰਾਪਤ ਕਰ ਇੰਝ ਵਧੇ ਜਿਵੇਂ ਕਿ ਪੂਰਣਿਮਾ ਦੇ ਚੰਦਰਮਾ ਨੂੰ ਵੇਖ ਸਮੁੰਦਰ ਵਧਦਾ ਹੈ। ਉਨ੍ਹਾਂ ਆਪਣੇ ਮਨ ਵਿਚ ਨਿਸ਼ਚਿਤ ਕਰ ਲਿਆ ਕਿ, ਵਸ਼ਿਸ਼ਠ ਹੁਣ ਮੇਰੇ ਹੀ ਵੱਸ ਹਨ। ਉਸ ਉਪਰੰਤ ਰਾਜਾ ਵਿਸ਼ਵਾਮਿੱਤਰ, ਵਸ਼ਿਸ਼ਠ ਜੀ ਦੇ ਆਸ਼ਰਮ ਤੇ ਪੁੱਜੇ ਅਤੇ ਅਸਤਰਾਂ ਦੀ ਵਰਖਾ ਕਰਨ ਲੱਗੇ। ਉਨ੍ਹਾਂ ਅਸਤਰਾਂ ਦੀ ਅੱਗ ਨਾਲ ਉਹ ਹਰਿਆ ਭਰਿਆ ਤਪੋਬਨ ਸੜ ਗਿਆ। (20—21) ਵਿਸ਼ਵਾਮਿੱਤਰ ਜੀ ਦੇ ਅਸਤਰਾਂ ਦਾ ਪ੍ਰਯੋਗ ਵੇਖ (ਉਸ ਤਪੋਬਨ ਵਾਸੀ) ਸੈਂਕੜੇ ਮੁਨੀ ਡਰ ਨਾਲ ਚਹੁੰ ਪਾਸੇ ਨੱਸਣ ਲੱਗੇ। 22. ਵਸ਼ਿਸ਼ਠ ਜੀ ਦੇ ਜਿਹੜੇ ਸ਼ਿੱਸ ਸਨ ਅਤੇ ਜਿਹੜੇ ਹਜ਼ਾਰਾਂ ਪਸ਼ੂ ਪੰਛੀ ਉਥੇ ਰਹਿੰਦੇ ਸਨ, ਉਹ ਸਭ ਡਰ ਕੇ ਚਹੁੰ ਪਾਸੇ ਨੱਸ ਗਏ। 23. ਮਹਾਤਮਾ ਵਸ਼ਿਸ਼ਠ ਜੀ ਦੇ ਆਸ਼ਰਮ ਵਿੱਚ ਇਕ ਵੀ

ਜੀਵਧਾਰੀ ਨ ਰਿਹਾ। ਘੜੀ ਪਲ ਵਿਚ ਹੀ ਉਥੇ ਸੁਨਸਾਨ ਛਾ ਗਈ। 24. ਵਸ਼ਿਸ਼ਠ ਜੀ ਉਨ੍ਹਾਂ ਸਭ ਨੂੰ ਬਾਰ ਬਾਰ ਚਿੱਲਾ ਚਿੱਲਾ ਕੇ ਇਹ ਕਹਿੰਦੇ ਸਨ ਕਿ, ਡਰੋ ਨਹੀਂ, ਡਰੋ ਨਹੀਂ। ਮੈਂ ਵਿਸ਼ਵਾਮਿੱਤਰ ਦਾ ਹੁਣੇ ਹੀ ਉਸੇ ਤਰ੍ਹਾਂ ਨਾਸ਼ ਕਰਦਾ ਹਾਂ ਜਿਵੇਂ ਸੂਰਜ ਕੋਹਰੇ ਦਾ ਨਾਸ਼ ਕਰਦਾ ਹੈ। 25. ਉਨ੍ਹਾਂ ਸਭ ਨੂੰ ਇਹ ਕਹਿ ਕੇ, ਤਪਸਵੀ ਸ਼੍ਰੇਸ਼ਠ ਵਸ਼ਿਸ਼ਠ ਜੀ ਨੇ ਗੁੱਸੇ ਵਿਚ ਭਰ ਕੇ ਵਿਸ਼ਵਾਮਿੱਤਰ ਜੀ ਨੂੰ ਇਹ ਕਿਹਾ—ਤੂੰ ਮੇਰੇ ਇਸ ਬਹੁਤ ਪੁਰਾਣੇ ਅਤੇ ਭਰੇ ਪੂਰੇ ਆਸ਼ਰਮ ਨੂੰ ਨਸ਼ਟ ਕਰ ਦਿੱਤਾ ਹੈ। ਇਸ ਲਈ ਹੇ ਦੁਰਾਚਾਰੀ ਅਤੇ ਮੂਰਖ! ਹੁਣ ਤੂੰ ਨਹੀਂ ਬਚ ਸਕੇਂਗਾ। 27. ਇਹ ਕਹਿ ਕੇ ਵਸ਼ਿਸ਼ਠ ਜੀ ਨੇ ਕ੍ਰੋਧ ਵਿਚ ਬਹੁਤ ਵੇਗ ਨਾਲ ਆਪਣਾ ਦੰਡ ਉਠਾਇਆ ਜਿਹੜਾ ਧੂੰਏਂ ਰਹਿਤ ਕਾਲ-ਅਗਨੀ ਵਾਂਗ ਸੀ ਜਾਂ ਦੂਜੇ ਯਮ ਦੰਡ ਵਾਂਗ ਡਰਾਉਣਾ ਸੀ। 28. ਬਾਲਕਾਂਡ ਦਾ ਪਚਵਿੰਜਵਾਂ ਸਰਗ ਸਮਾਪਤ ਹੋਇਆ।

---

## ਛਪਿੰਜਵਾਂ ਸਰਗ

ਵਸ਼ਿਸ਼ਠ ਜੀ ਦੇ ਅਜਿਹੇ ਕਠੋਰ ਬਚਨ ਸੁਣ ਕੇ, ਮਹਾਬਲੀ ਵਿਸ਼ਵਾਮਿੱਤਰ ਨੇ ਆਗਨੇਯਾਸਤਰ ਉਠਾਇਆ ਅਤੇ ਕਿਹਾ—ਠਹਿਰ! ਠਹਿਰ! 1. ਵਾਸ਼ਿਸਠ ਜੀ ਨੇ ਵੀ ਦੂਜੇ ਕਾਲਦੰਡ ਵਾਂਗ ਬ੍ਰਹਮ ਦੰਡ ਨੂੰ ਉਠਾ ਕੇ ਕ੍ਰੋਧ ਨਾਲ ਵਿਸ਼ਵਾਮਿੱਤਰ ਨੂੰ ਇਹ ਕਿਹਾ—ਹੇ ਕਸ਼ੱਤਰੀਆਂ ਵਿਚੋਂ ਨੀਚ! ਲੈ ਮੈਂ ਖੜਾ ਹਾਂ। ਤੂੰ ਮਹਾਦੇਵ ਕੋਲੋਂ ਜਿਹੜੇ ਅਸ਼ਤਰ ਸ਼ਸ਼ਤਰ ਪ੍ਰਾਪਤ ਕੀਤੇ ਹਨ, ਉਨ੍ਹਾਂ ਸਭ ਨੂੰ ਮੇਰੇ ਉਪਰ ਚਲਾ। ਅਰੇ ਗਾਧੀ ਦੇ ਛੋਕਰੇ! ਤੈਨੂੰ ਜਿਹੜੀ ਇਨ੍ਹਾਂ ਅਸਤਰਾਂ ਦੀ ਸ਼ੇਖੀ ਹੈ, ਉਸ ਨੂੰ ਵੀ ਮੈਂ ਦੂਰ ਕਰ ਦਿੰਦਾ ਹਾਂ। (2—3) ਅਰੇ ਕਿਥੇ ਕਸ਼ੱਤਰੀਆਂ ਦਾ ਪਸ਼ੂਬਲ ਅਤੇ ਕਿਥੇ ਬ੍ਰਾਹਮਣਾਂ ਦਾ ਤਪੋਬਲ। ਹੇ ਨੀਚ ਕਸ਼ੱਤਰੀ! ਮੇਰਾ ਦੈਵੀ ਬ੍ਰਹਮ-ਬਲ ਵੇਖ! ਵਸ਼ਿਸ਼ਠ ਜੀ ਆਪਣੇ ਬ੍ਰਹਮਦੰਡ ਨਾਲ ਵਿਸ਼ਵਾਮਿੱਤਰ ਦਾ ਚਲਾਇਆ ਹੋਇਆ ਉਹ ਡਰਾਉਣਾ ਆਗਨੇਯਾਸਤ੍ਰ ਉਸੇ ਤਰ੍ਹਾਂ ਸ਼ਾਂਤ ਕਰ ਦਿੱਤਾ, ਜਿਵੇਂ ਪਾਣੀ ਅੱਗ ਨੂੰ ਸ਼ਾਂਤ ਕਰ ਦੇਂਦਾ ਹੈ। (4—5) ਉਸ ਉਪਰੰਤ ਵਿਸ਼ਵਾਮਿੱਤਰ ਨੇ ਗੁੱਸੇ ਵਿਚ ਭਰ ਕੇ ਵਰੁਣ, ਰੌਦਰ, ਐਂਦਰ, ਪਾਸ਼ੁਪਤ ਅਤੇ ਐਸ਼ੀਕ ਅਸਤਰ ਚਲਾਏ। ਮੁੜ ਮਾਨਵ, ਮੋਹਨ, ਗਾਂਧਰਵ, ਸਵਾਪਨ, ਜ਼ਿੰਭਣ, ਮਾਦਨ, ਸੰਤਾਪਨ, ਵਿਲਾਪਨ, ਸ਼ੋਸ਼ਣ, ਦਾਰਣ, ਸੁਦੁਰਜਯ, ਵਜ੍ਰਾਸਤਰ, ਬ੍ਰਹਮਪਾਸ਼, ਕਾਲਪਾਸ਼, ਵਰੁਣਪਾਸ਼, ਪਿਨਾਕਾਸਤ੍ਰ, ਦੋਵੇਂ ਅਸ਼ਨੀ, ਦੰਡਾਸਤਰ, ਪੈਸ਼ਾਚਾਸਤਰ, ਕ੍ਰੌਂਚਾਸਤਰ, ਧਰਮ ਚਕਰ, ਕਾਲ ਚੱਕਰ, ਵਿਸ਼ਣ ਚੱਕਰ, ਵਾਯਵਜਾਸਤਰ, ਮਥਨਾਸਤਰ ਅਤੇ ਹਯਸਿਰਾਸਤਰ ਵੀ ਚਲਾਏ। (6—10) ਅਤੇ ਦੋਵੇਂ ਸ਼ਕਤੀਆਂ ਵੀ ਸੁੱਟੀਆਂ। ਉਸ ਉਪਰੰਤ ਕੰਕਾਲ, ਮੁਸਲ, ਵੈਦਯਾਧਰ ਨਾਂ ਦੇ ਮਹਾਸਤਰ, ਕਠੋਰ ਕਾਲਾਸਤਰ, ਘੋਰ ਤ੍ਰਿਸ਼ੂਲ, ਕਾਪਾਲ ਅਤੇ ਕੰਕਣਾਸਤਰ! ਹੇ ਰਾਮ! ਇਹ ਸਭ ਅਸਤਰ ਵਿਸ਼ਵਾਮਿੱਤਰ ਜੀ ਨੇ ਵਸ਼ਿਸ਼ਠ ਜੀ ਦੇ ਉਪਰ ਚਲਾਏ। (11—12) ਪਰ ਇਹ ਬਹੁਤ ਹੈਰਾਨੀ ਦੀ ਗੱਲ ਸੀ ਕਿ, ਬ੍ਰਹਮਾ ਜੀ ਦੇ ਪੁੱਤਰ ਅਤੇ ਤਪੱਸਵੀਆਂ ਵਿਚੋਂ ਸ਼੍ਰੇਸ਼ਠ ਵਸ਼ਿਸ਼ਠ ਜੀ ਨੇ ਇਨ੍ਹਾਂ ਸਭ ਅਸਤਰਾਂ ਨੂੰ ਆਪਣੇ ਬ੍ਰਹਮ ਦੰਡ ਨਾਲ ਗਰੱਸ ਲਿਆ। ਅਰਥਾਤ

ਪਕੜ ਲਿਆ । 13. ਇਨ੍ਹਾਂ ਸਭ ਅਸਤਰਾਂ ਦੇ ਨਾਕਾਮਯਾਬ ਹੋਣ ਤੇ, ਵਿਸ਼ਵਾਮਿੱਤਰ ਜੀ ਨੇ ਵੀ ਬ੍ਰਹਮਾਸਤਰ ਚਲਾਉਣ ਲਈ ਉਠਾਇਆ, ਇਹ ਵੇਖ ਦੇਵ, ਦੇਵਰਿਸ਼ੀ, ਗੰਧਰਵ ਅਤੇ ਮਹੋਰਗ ਘਬਰਾ ਗਏ । ਬ੍ਰਹਮਾਸਤਰ ਦੇ ਉਠਾਉਣ ਨਾਲ ਤਿੰਨੇ ਲੋਕ ਬਹੁਤ ਡਰ ਗਏ । ਪਰ ਹੇ ਰਾਮ ! ਉਸ ਬ੍ਰਹਮਾਸਤਰ ਨੂੰ ਵੀ ਆਪਣੇ ਵਿਦਿਆ ਅਭਿਆਸ ਨਾਲ ਪੈਦਾ ਹੋਏ ਤੇਜ ਨਾਲ ਅਰਥਾਤ ਬ੍ਰਹਮਦੰਡ ਨਾਲ ਪਕੜ ਕੇ, ਵਸ਼ਿਸ਼ਠ ਜੀ ਨੇ ਸ਼ਾਂਤ ਕਰ ਦਿੱਤਾ । (14—16) ਬ੍ਰਹਮਾਸਤਰ ਨੂੰ ਗ੍ਰਾਸ (ਗ੍ਰਾਈਂ) ਬਣਾਉਂਦੇ ਹੋਏ ਵਸ਼ਿਸ਼ਠ ਜੀ ਦਾ ਤਿੰਨਾਂ ਲੋਕਾਂ ਨੂੰ ਡਰ ਨਾਲ ਮੂਰਛਿਤ ਕਰਨ ਵਾਲਾ ਅਤੇ ਬਹੁਤ ਡਰਾਉਣਾ ਰੂਪ ਹੋ ਗਿਆ । 17. ਉਨ੍ਹਾਂ ਮਹਾਤਮਾ ਵਸ਼ਿਸ਼ਠ ਜੀ ਦੇ ਹਰ-ਇਕ ਰੋਮ ਵਿਚੋਂ ਧੂੰਏਂ ਰਹਿਤ ਅਗਨੀ ਦੀਆਂ ਲਪਟਾਂ ਵਾਂਗ ਚਿੰਗਾਰੀਆਂ ਨਿਕਲਣ ਲੱਗੀਆਂ । 18, ਵਸ਼ਿਸ਼ਠ ਜੀ ਦੇ ਹੱਥ ਦਾ ਬ੍ਰਹਮਦੰਡ ਜਿਹੜਾ ਧੂੰਏ ਰਹਿਤ ਕਾਲ ਅਗਨੀ ਵਾਂਗ ਸੀ ਜਾਂ ਦੂਜੇ ਯਮ ਦੰਡ ਵਾਂਗ ਸੀ ਜਲ ਉਠਿਆ । 19. ਇਹ ਵੇਖ ਤਪੱਸਵੀਆਂ ਵਿੱਚੋਂ ਸ਼੍ਰੇਸ਼ਠ ਵਸ਼ਿਸ਼ਠ ਜੀ ਦੀ ਹੋਰ ਮੁਨੀਗਣ ਉਸਤਤੀ ਕਰਨ ਲੱਗੇ ਅਤੇ ਕਹਿਣ ਲੱਗੇ—ਹੇ ਬ੍ਰਹਮਣ ! ਆਪ ਦਾ ਬਲ ਮੋਘ ਹੈ ਤੁਸੀਂ ਬ੍ਰਹਮਾਸਤਰ ਦੇ ਇਸ ਤੇਜ ਨੂੰ ਆਪਣੇ ਤਪ ਦੀ ਮਹਿਮਾ ਨਾਲ ਸ਼ਾਂਤ ਕਰੋ । 20. ਹੇ ਬ੍ਰਹਮਣ ! ਤੁਸਾਂ ਇਸ ਮਹਾਤਪਸਵੀ ਵਿਸ਼ਵਾਮਿੱਤਰ ਦਾ ਘਮੰਡ ਚੂਰ ਚੂਰ ਕਰ ਦਿੱਤਾ ਹੈ । ਹੇ ਤਪੱਸਵੀ ਸ਼੍ਰੇਸ਼ਠ ! ਹੁਣ ਤੁਸੀਂ ਪ੍ਰਸੰਨ ਹੋ ਜਾਉ, ਜਿਸ ਨਾਲ ਸਭ ਲੋਕਾਂ ਨੂੰ ਸ਼ਾਂਤੀ ਪ੍ਰਾਪਤ ਹੋਵੇ । 21. ਮੁਨੀਆਂ ਦੇ ਅਜਿਹਾ ਕਹਿਣ ਤੇ ਮਹਾਤਮਾ ਵਸ਼ਿਸ਼ਠ ਜੀ ਸ਼ਾਂਤ ਹੋ ਗਏ । ਬੇਇੱਜ਼ਤ ਹੋਇਆ ਵਿਸ਼ਵਾਮਿੱਤਰ ਵੀ ਠੰਡੀਆਂ ਆਹਾਂ ਭਰਦਾ ਹੋਇਆ ਇਹ ਕਹਿਣ ਲੱਗਾ । 22. ਕਸ਼ੱਤਰੀ ਬਲ ਨੂੰ ਧਿੱਕਾਰ ਹੈ । ਬ੍ਰਹਮ ਤੇਜ ਹੀ ਦਾ ਬਲ ਅਸਲੀ ਬਲ ਹੈ । ਵੇਖੋ ਨ, ਇਕੱਲੇ ਬ੍ਰਹਮਦੰਡ ਨੇ ਮੇਰੇ ਸਭ ਅਸਤਰਾਂ ਨੂੰ ਨਿਕੰਮਾ ਕਰ ਦਿੱਤਾ । 23. ਇਸ ਲਈ ਮੈਂ ਹੁਣ ਕਸ਼ਤਰੀ ਸੁਭਾ ਦੇ ਰੋਸ (ਗੁੱਸੇ) ਨੂੰ ਤਿਆਗ ਕੇ ਬ੍ਰਹਮਤਵ ਪ੍ਰਾਪਤ ਕਰਨ ਲਈ ਤਪ ਕਰਾਂਗਾ, ਜਿਸ ਨਾਲ ਬ੍ਰਹਮਤਵ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ । 24. ਬਾਲਕਾਂਡ ਦਾ ਛਪਿੰਜਵਾਂ ਸਰਗ ਸਮਾਪਤ ਹੋਇਆ ।

———

## ਸਤਵਿੰਜਵਾਂ ਸਰਗ

ਆਪਣੀ ਬੇ-ਇੱਜ਼ਤੀ ਨੂੰ ਬਾਰ ਬਾਰ ਯਾਦ ਕਰ, ਵਿਸ਼ਵਾਮਿੱਤਰ ਜੀ ਦਾ ਹਿਰਦਾ ਦੁਖੀ ਹੋਇਆ ਅਤੇ ਵਸ਼ਿਸ਼ਠ ਜੀ ਨਾਲ ਵੈਰ ਕਰਨ ਦਾ ਜਿਹੜਾ ਫਲ ਪ੍ਰਾਪਤ ਹੋਇਆ, ਉਸ ਲਈ ਉਹ ਉੱਚੀਆਂ ਆਹਾਂ ਭਰਨ ਲੱਗੇ ਅਰਥਾਤ ਗੁੱਸੇ ਨਾਲ ਜਲ ਉੱਠੇ । 1. ਹੇ ਰਾਮਚੰਦਰ ! ਵਿਸ਼ਵਾਮਿੱਤਰ ਆਪਣੀ ਰਾਣੀ ਸਹਿਤ ਦੱਖਣ ਦਿਸ਼ਾ ਵੱਲ ਚਲੇ ਗਏ ਅਤੇ ਉਥੇ ਜਾ ਕੇ ਉਨ੍ਹਾਂ ਬਹੁਤ ਤਪੱਸਿਆ ਕੀਤੀ । 2. ਵਿਸ਼ਵਾਮਿੱਤਰ ਜੀ ਦੇ ਕੁਝ ਦਿਨਾਂ ਬਾਅਦ ਸਤਯਵਾਦੀ, ਮਹਾਰਥੀ ਅਤੇ ਧਰਮਾਤਮਾ ਹਵਿਸ਼ਯੰਦ, ਮਧੁਸ਼ਯੰਦ, ਦ੍ਰਿੜ੍ਹ ਨੇਤਰ ਨਾਂ ਦੇ ਪੁੱਤਰ

ਹੋਏ। 3. ਜਦ ਤਪ ਕਰਦਿਆਂ ਕਰਦਿਆਂ ਇਕ ਹਜ਼ਾਰ ਵਰ੍ਹੇ ਪੂਰੇ ਹੋਏ, ਤਦ ਲੋਕਪਿਤਾਮਾ (ਸੰਸਾਰ ਦੇ ਦਾਦੇ) ਬ੍ਰਹਮਾ ਜੀ ਪ੍ਰਗਟ ਹੋਏ ਅਤੇ ਤਪੱਸਵੀ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ। 4. ਹੇ ਕੁਸ਼ਿਕ ਦੇ ਪੁੱਤਰ ! ਹੇ ਰਾਜ ਰਿਸ਼ੀ ! ਤੁਸਾਂ ਤਪ ਦੇ ਬਲ ਨਾਲ ਰਾਜਰਿਸ਼ੀਆਂ ਦੇ ਲੋਕ ਜਿੱਤ ਲਏ ਹਨ। ਇਸ ਲਈ ਤੁਸੀਂ (ਆਪਣੀ ਇਸ ਤਪੱਸਿਆ ਦੇ ਪ੍ਰਭਾਵ ਨਾਲ) ਰਾਜਰਿਸ਼ੀ ਹੋਏ । 5. ਇਹ ਕਹਿ ਕੇ ਲੋਕੇਸ਼ਵਰ ਬ੍ਰਹਮਾ ਜੀ ਦੇਵਤਿਆਂ ਸਹਿਤ ਆਪਣੇ ਬ੍ਰਹਮਲੋਕ ਨੂੰ ਅਤੇ ਦੇਵਤਾਗਣ ਸੁਰਗ ਨੂੰ ਚਲੇ ਗਏ। 6. ਬ੍ਰਹਮਾ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣ ਵਿਸ਼ਵਾਮਿੱਤਰ ਜੀ ਨੇ ਸ਼ਰਮ ਨਾਲ ਮੂੰਹ ਹੇਠ ਕਰ ਲਿਆ ਅਤੇ ਬਹੁਤ ਦੁਖੀ ਹੋ, ਦੀਨਤਾ ਨਾਲ ਕਹਿਣ ਲੱਗੇ—ਹਾਂ ! ਇੰਨਾਂ ਘੋਰ ਤਪ ਕਰਨ ਤੇ ਵੀ ਸਾਰੇ ਦੇਵਤਾ ਅਤੇ ਰਿਸ਼ੀ ਮੈਨੂੰ ਰਾਜਰਿਸ਼ੀ ਹੀ ਮੰਨਦੇ ਹਨ (ਬ੍ਰਹਮ ਰਿਸ਼ੀ ਨਹੀਂ) । ਇਸ ਲਈ ਮੈਂ ਇਸ ਤਪ ਦਾ ਫਲ ਹੀ ਨਹੀਂ ਮੰਨਦਾ। (7—8) ਹੇ ਰਾਘਵ ! ਆਪਣੇ ਮਨ ਵਿਚ ਇਹ ਨਿਸਚੈ ਕਰ, ਬਹੁਤ ਕੋਸ਼ਿਸ਼ ਕਰਨ ਵਾਲੇ ਮਹਾਤਪੱਸਵੀ ਵਿਸ਼ਵਾਮਿੱਤਰ ਮੁੜ ਕਠੋਰ ਤਪ ਕਰਨ ਲੱਗੇ । 9. ਇਸੇ ਦੌਰਾਨ ਸਤਯਵਾਦੀ ਅਤੇ ਇੰਦਰੀਆਂ ਨੂੰ ਜਿੱਤਣ ਵਾਲੇ ਇਕਸ਼ਵਾਕੂਵੰਸ਼ੀ ਤਿਰਸੰਕੂ ਨਾਂ ਦੇ ਰਾਜੇ ਦੇ ਮਨ ਵਿਚ, ਹੇ ਰਾਘਵ ! ਇਹ ਗੱਲ ਫੁਰੀ, ਕਿ ਮੈਂ ਅਜਿਹਾ ਯੱਗ ਕਰਾਂ, ਜਿਸ ਨਾਲ ਮੈਂ ਆਪਣੇ ਇਸੇ (ਨਸ਼ਵਰ) ਸਰੀਰ ਨਾਲ ਸੁਰਗ ਵਿਚ ਜਾਵਾਂ । (10—11) ਅਤੇ ਆਪਣੇ ਮਨ ਦੇ ਇਸ ਵਿਚਾਰ ਨੂੰ, ਵਸ਼ਿਸ਼ਠ ਜੀ ਨੂੰ ਬੁਲਾ ਕੇ ਉਨ੍ਹਾਂ ਦੇ ਸਾਹਮਣੇ ਪ੍ਰਗਟ ਕੀਤਾ। ਮਹਾਤਮਾ ਵਸ਼ਿਸ਼ਠ ਜੀ ਨੇ ਤਿਰਸੰਕੂ ਦਾ ਇਹ ਵਿਚਾਰ ਸੁਣ ਕੇ ਕਿਹਾ ਕਿ ਅਜਿਹਾ ਹੋਣਾ ਨਾ ਮੁਮਕਿਨ ਹੈ। 12. ਜਦ ਵਸ਼ਿਸ਼ਠ ਜੀ ਨੇ ਤਿਰਸੰਕੂ ਨੂੰ ਇਸ ਤਰ੍ਹਾਂ ਰੁੱਖਾ ਜਵਾਬ ਦੇ ਦਿੱਤਾ, ਤਦ ਉਹ ਦੱਖਣ ਦਿਸ਼ਾ ਵਿਚ ਆਪਣੇ ਮਨੋਰਥ ਦੀ ਸਿੱਧੀ ਲਈ ਵਸ਼ਿਸ਼ਠ ਜੀ ਦੇ ਪੁੱਤਰਾਂ ਪਾਸ ਗਿਆ। 13. ਜਾਂਦੇ ਜਾਂਦੇ ਰਾਜਾ ਤਿਰਸੰਕੂ ਉਥੇ ਪੁੱਜਾ ਜਿੱਥੇ ਵਸ਼ਿਸ਼ਠ ਜੀ ਦੇ ਅਨੇਕਾਂ ਪੁੱਤਰ ਬਹੁਤ ਤਪ ਕਰ ਰਹੇ ਸਨ । ਉਥੇ ਪੁਜ ਮਹਾਤੇਜੱਸਵੀ ਤਿਰਸੰਕੂ ਨੇ ਵਸ਼ਿਸ਼ਠ ਜੀ ਦੇ ਬਹੁਤ ਯਸ਼ੱਸਵੀ ਪੁੱਤਰਾਂ ਨੂੰ ਵੇਖਿਆ ਕਿ ਉਹ ਸਭ ਦੇ ਸਭ ਤਪੱਸਿਆ ਵਿਚ ਰੁੱਝੇ ਹੋਏ ਹਨ। ਉਨ੍ਹਾਂ ਸਭ ਮਹਾਤਮਾ ਗੁਰੂ ਪੁੱਤਰਾਂ ਦੇ ਪਾਸ ਜਾ ਤਿਰਸੰਕੂ ਨੇ ਤਰਤੀਬ-ਵਾਰ ਸਭ ਨੂੰ ਪ੍ਰਣਾਮ ਕੀਤਾ, ਪਰ ਉਹ ਸ਼ਰਮ ਦੇ ਮਾਰੇ ਮੂੰਹ ਹੇਠਾਂ ਹੀ ਕੀਤੇ ਰਹੇ ਅਤੇ ਹੱਥ ਜੋੜ ਕੇ ਉਨ੍ਹਾਂ ਸਭ ਬਹੁਤ ਭਾਗਸ਼ਾਲੀ ਗੁਰੂ ਪੁੱਤਰਾਂ ਨੂੰ ਕਹਿਣ ਲੱਗੇ—ਤੁਸੀਂ ਸ਼ਰਣਾਗਤ (ਸ਼ਰਣ ਵਿਚ ਆਉਣ ਵਾਲਾ) ਦੀ ਰੱਖਿਆ ਕਰਨ ਵਾਲੇ ਹੋ । ਇਸ ਲਈ ਮੈਂ ਆਪ ਦੀ ਸ਼ਰਣ ਵਿਚ ਆਇਆ ਹਾਂ । ਮੈਂ ਤੁਹਾਡੇ ਪਿਤਾ ਜੀ ਨੂੰ ਯੱਗ ਕਰਾਉਣ ਲਈ ਕਿਹਾ ਸੀ ਪਰ ਉਨ੍ਹਾਂ ਮੈਨੂੰ ਜਵਾਬ ਦੇ ਦਿੱਤਾ (ਅਰਥਾਤ ਯੱਗ ਕਰਾਉਣ ਤੋਂ ਇਨਕਾਰ ਕਰ ਦਿੱਤਾ)। (14—17) ਹੁਣ ਤੁਹਾਡੇ ਪਾਸ ਪ੍ਰਾਰਥਨਾ ਹੈ ਕਿ ਉਸ ਮਹਾਯੱਗ ਦੇ ਕਰਨ ਦੀ ਆਗਿਆ ਦਿਉ। ਮੈਂ ਆਪਣੇ ਸਭ ਗੁਰੂ ਪੁੱਤਰਾਂ ਨੂੰ ਪ੍ਰਸੰਨ ਕਰਨ ਲਈ ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ। 18. ਮੈਂ ਬਾਰ ਬਾਰ ਪ੍ਰਣਾਮ ਕਰ, ਤੁਸਾਂ ਤਪੱਸਵੀ ਬ੍ਰਾਹਮਣਾਂ ਤੋਂ ਇਹ ਮੰਗਦਾ ਹਾਂ ਕਿ ਤੁਸੀਂ ਲੋਕੀਂ ਮੈਨੂੰ ਸਾਵਧਾਨੀ ਨਾਲ ਯੱਗ ਕਰਾਉ, ਜਿਸ ਨਾਲ ਮੇਰਾ ਮਨੋਰਥ ਸਿੱਧ ਹੋਏ ਅਤੇ ਜਿਸ ਨਾਲ ਮੈਂ ਇਸੇ ਸਰੀਰ ਨਾਲ ਸੁਰਗ ਨੂੰ ਜਾਵਾਂ । ਹੇ

ਤੱਪ ਦੇ ਧਨ ਵਾਲਿਓ ! ਗੁਰੂ ਵਸ਼ਿਸ਼ਠ ਜੀ ਨੇ ਤਾਂ ਮੈਨੂੰ ਜਵਾਬ ਦੇ ਦਿੱਤਾ ਹੈ, ਇਸ ਲਈ ਮੈਂ ਗੁਰੂ ਪੁੱਤਰਾਂ ਨੂੰ ਛੱਡ, ਇਸ ਕੰਮ ਲਈ ਹੋਰ ਕਿਸੇ ਨੂੰ ਯੋਗ ਨਹੀਂ ਸਮਝਦਾ। (19—20) ਜੇ ਤੁਸਾਂ ਸਭ ਲੋਕਾਂ ਨੇ ਵੀ ਮੈਨੂੰ ਟਾਲਿਆ ਤਾਂ ਮੈਨੂੰ ਹੋਰ ਕੋਈ ਨਹੀਂ ਦਿਸ ਪੈਂਦਾ। ਇਕਸ਼ਵਾਕੂਵੰਸ਼ ਦੇ ਸਭ ਰਾਜਿਆਂ ਦੇ ਤਾਂ ਕੰਮ ਉਨ੍ਹਾਂ ਦੇ ਪੁਰੋਹਿਤ ਰਾਹੀਂ ਹੁੰਦੇ ਰਹੇ ਹਨ। 21. ਸ੍ਰੇਸ਼ਠ ਵਿਦਵਾਨ ਵਸ਼ਿਸ਼ਠ ਜੀ ਹੀ ਇਕਸ਼ਵਾਕੂਵੰਸ਼ੀ ਰਾਜਿਆਂ ਦੇ ਹਮੇਸ਼ਾ ਰੱਖਿਆ ਕਰਨ ਵਾਲੇ ਰਹੇ ਹਨ। ਉਨ੍ਹਾਂ ਦੇ ਬਾਦ ਤੁਸੀਂ ਸਭ ਲੋਕੀਂ ਹੀ ਮੇਰੀ ਰੱਖਿਆ ਕਰਨ ਵਾਲੇ ਹੋ। 22. ਬਾਲਕਾਂਡ ਦਾ ਸਤਵਿੰਜਵਾਂ ਸਰਗ ਪੂਰਾ ਹੋਇਆ।

——————

## ਅਠਵਿੰਜਵਾਂ ਸਰਗ

ਹੇ ਰਾਮ ! ਰਾਜੇ ਤਿਰਸੰਕੂ ਦਾ ਬਚਨ ਸੁਣ, ਵਸ਼ਿਸ਼ਠ ਜੀ ਦੇ ਸੌ ਪੁਤਰਾਂ ਨੇ ਗੁੱਸੇ ਵਿਚ ਭਰ ਕੇ ਉਸ ਨੂੰ ਇਹ ਕਿਹਾ—ਹੇ ਮੂਰਖ ! ਤੇਰੇ ਸੱਚ ਬੋਲਣ ਵਾਲੇ ਗੁਰੂ ਨੇ ਤੈਨੂੰ ਜਿਸ ਕੰਮ ਤੋਂ ਮਨ੍ਹਾ ਕੀਤਾ ਹੈ, ਉਨ੍ਹਾਂ ਦੀ ਉਸ ਆਗਿਆ ਨੂੰ ਨਾ ਮੰਨ ਕੇ ਤੂੰ ਦੂਜਿਆਂ ਪਾਸ ਕਿਉਂ ਆਇਆ ਹੈਂ। (1—2) (ਤੇਰੇ ਹੀ ਕਹਿਣ ਅਨੁਸਾਰ) ਇਕਸ਼ਵਾਕੂਵੰਸ਼ੀ ਰਾਜਿਆਂ ਲਈ ਪੁਰੋਹਿਤ ਵਸ਼ਿਸ਼ਠ ਜੀ ਹੀ ਪਰਮ ਗਤਿ ਹਨ। ਉਨ੍ਹਾਂ ਦੀ ਗੱਲ ਨੂੰ ਟਾਲਣਾ ਸਾਡੇ ਲਈ ਅਸੰਭਵ ਹੈ। 3. ਭਲਾ ਜਿਸ ਯੱਗ ਬਾਰੇ ਭਗਵਾਨ ਰਿਸ਼ੀ ਵਸ਼ਿਸ਼ਠ ਜੀ ਕਹਿ ਚੁੱਕੇ ਹਨ ਕਿ, ਯੱਗ ਨਹੀਂ ਹੋ ਸਕਦਾ, (ਜ਼ਰਾ ਸੋਚ ਤਾਂ) ਉਸ ਤੇਰੇ ਯੱਗ ਨੂੰ ਅਸੀਂ ਕਿਵੇਂ ਕਰਾ ਸਕਦੇ ਹਾਂ ? 4. ਹੇ ਰਾਜਨ ! ਸਾਨੂੰ ਇਹ ਪਤਾ ਲੱਗ ਗਿਆ ਹੈ ਕਿ ਤੂੰ ਅਨਾੜੀ ਹੈਂ। ਤੂੰ ਹੁਣ ਆਪਣੀ ਰਾਜਧਾਨੀ ਨੂੰ ਵਾਪਸ ਚਲਾ ਜਾ। ਹੇ ਰਾਜਨ ! ਭਗਵਾਨ ਵਸ਼ਿਸ਼ਠ ਤਾਂ ਤਿੰਨਾਂ ਲੋਕਾਂ ਨੂੰ ਵੀ ਯੱਗ ਕਰਾ ਸਕਦੇ ਹਨ, ਮੁੜ ਤੁਸੀਂ ਤਾਂ ਉਨ੍ਹਾਂ ਦੇ ਸ਼ਿੱਸ਼ ਹੀ ਹੋ। (ਜੇ ਉਨ੍ਹਾਂ ਅਜਿਹੇ ਯੱਗ ਕਰਨ ਤੋਂ ਮਨ੍ਹਾ ਕੀਤਾ ਹੈ ਤਾਂ ਉਹ ਤੁਹਾਡੀ ਭਲਾਈ ਲਈ ਹੀ ਮਨ੍ਹਾ ਕੀਤਾ ਹੈ)। 5. ਅਸੀਂ ਉਨ੍ਹਾਂ ਦਾ ਅਪਮਾਨ ਕਿਵੇਂ ਕਰ ਸਕਦੇ ਹਾਂ। ਉਨ੍ਹਾਂ ਦੇ ਅਜਿਹੇ ਗੁੱਸੇ ਭਰੇ ਵਚਨ ਸੁਣ, ਰਾਜੇ ਨੇ ਉਨ੍ਹਾਂ ਨੂੰ ਮੁੜ ਇਹ ਕਿਹਾ—ਚੰਗਾ ਮਹਾਰਾਜ ! ਗੁਰੂ ਜੀ ਨੇ ਜਿਵੇਂ ਜਵਾਬ ਦੇ ਦਿੱਤਾ, ਤਿਵੇਂ ਤੁਸਾਂ ਵੀ ਮੈਨੂੰ ਨਿਸਫ਼ਲ ਟਾਲ ਦਿੱਤਾ ਹੈ। (6—7) ਹੇ ਤਪੱਸਵੀਓ ! ਤੁਸੀਂ ਆਨੰਦ ਕਰੋ। ਮੈਂ ਹੁਣ ਜਾਂਦਾ ਹਾਂ ਅਤੇ ਹੋਰ ਕਿਸੇ ਦਾ ਸਹਾਰਾ ਪਕੜਾਂਗਾ। ਰਿਸ਼ੀ ਪੁੱਤਰਾਂ ਨੇ ਜਦ ਰਾਜ ਦੇ ਮੂੰਹ ਤੋਂ ਨਿਕਲੇ ਅਜਿਹੇ ਘੋਰ ਅਪਮਾਨ ਜਨਕ ਬਚਨ ਸੁਣੇ ਤਾਂ ਉਹ ਬਹੁਤ ਗੁੱਸੇ ਵਿੱਚ ਭਰ ਕੇ ਰਾਜੇ ਨੂੰ ਸ਼ਰਾਪ ਦੇਣ ਲੱਗੇ ਕਿ "ਤੂੰ ਚੰਡਾਲ ਹੋ ਜਾਏਂਗਾ।" ਇਹ ਸ਼ਰਾਪ ਦੇ, ਉਹ ਸਭ ਉੱਠ ਕੇ ਆਪਣੀਆਂ ਆਪਣੀਆਂ ਕੁਟੀਆਂ ਵਿੱਚ ਚਲੇ ਗਏ। (8—9) ਰਾਤ ਬੀਤਣ ਉਪਰੰਤ ਰਾਜਾ ਚੰਡਾਲਤਾ ਨੂੰ ਪ੍ਰਾਪਤ ਹੋਇਆ। ਪੀਲੇ ਬਸਤਰਾਂ ਦੀ ਥਾਂ ਤੇ ਉਸ ਨੀਲੇ ਰੰਗ ਦਾ ਤਹਮਤ ਪਹਨਿਆ, ਉਸ ਦਾ

ਸਾਰਾ ਸ਼ਰੀਰ ਵੀ ਕਾਲਾ ਪੈ ਗਿਆ । ਸਰੀਰ ਤੇ ਰੁਖਾਈ ਆ ਗਈ। ਸਿਰ ਦੇ ਵਾਲ ਵੀ ਨਿੱਕੇ ਹੋ ਗਏ। 10. ਚਿਤਾ ਦੀ ਭਸਮ ਸਾਰੇ ਸਰੀਰ ਤੇ ਲੱਗ ਗਈ। ਉਸ ਦੇ ਜਿੰਨੇ ਸੋਨੇ ਦੇ ਗਹਿਣੇ ਸਨ ਉਹ ਸਭ ਲੋਹੇ ਦੇ ਹੋ ਗਏ। ਹੇ ਰਾਮ ! ਇਸ ਤਰ੍ਹਾਂ ਚੰਡਾਲਤਾ ਨੂੰ ਪ੍ਰਾਪਤ ਹੋਏ ਰਾਜੇ ਨੂੰ ਵੇਖ, ਸਭ ਨਗਰਵਾਸੀ, ਜਿਹੜੇ ਉਸ ਦੀ ਆਗਿਆ ਅਨੁਸਾਰ ਚੱਲਣ ਵਾਲੇ ਸਨ ਉਹ ਨਗਰ ਛੱਡ ਕੇ ਨੱਸ ਗਏ। ਹੇ ਰਾਮ ! ਤਦ ਰਾਜਾ ਵੀ ਉਥੋਂ ਇਕੱਲਾ ਤੁਰ ਪਿਆ । (11—12) ਅਤੇ ਰਾਤ ਦਿਨ ਚਿੰਤਾ ਨਾਲ ਬੇਚੈਨ ਉਹ ਰਾਜਾ ਤਪੱਸਵੀ ਵਿਸ਼ਵਾਮਿੱਤਰ ਜੀ ਦੇ ਪਾਸ ਗਿਆ। ਵਿਸ਼ਵਾਮਿੱਤਰ ਜੀ ਨੂੰ, ਉਸ ਰਾਜੇ ਨੂੰ ਰਾਜ ਕਸ਼ਟ ਅਤੇ ਚੰਡਾਲਤਾ ਨੂੰ ਪ੍ਰਾਪਤ ਵੇਖ, ਉਸ ਤੇ ਦਇਆ ਆਈ। ਦਇਆਵਸ਼, ਮਹਾਤੇਜੱਸਵੀ ਅਤੇ ਪਰਮ ਧਾਰਮਿਕ ਵਿਸ਼ਵਾਮਿੱਤਰ ਜੀ ਨੇ ਉਸ ਘੋਰ ਰੂਪਧਾਰੀ ਰਾਜੇ ਨੂੰ ਇਹ ਕਿਹਾ—ਹੇ ਮਹਾਬਲੀ ਰਾਜਪੁੱਤਰ, ਤੇਰਾ ਕਲਿਆਣ ਹੋਵੇ । ਮੇਰੇ ਪਾਸ ਤੂੰ ਕਿਸ ਕੰਮ ਲਈ ਆਇਆ ਹੈਂ ? (13—15) ਮੈਂ ਇਹ ਜਾਣਦਾ ਹਾਂ ਕਿ ਤੂੰ ਅਯੁੱਧਿਆ ਦਾ ਰਾਜਾ ਹੈਂ । ਅਤੇ ਇਸ ਸਮੇਂ ਤੂੰ ਸ਼ਰਾਪ ਵੱਸ ਚੰਡਾਲ ਦੇ ਰੂਪ ਵਿਚ ਹੈਂ। ਚੰਡਾਲਤਾ ਨੂੰ ਪ੍ਰਾਪਤ ਰਾਜਾ ਤਿਰਸੰਕੂ ਇਨ੍ਹਾਂ ਵਾਕਾਂ ਨੂੰ ਸੁਣ ਹੱਥ ਜੋੜ ਕੇ, ਪਰਮ ਚਤੁਰ ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗਾ—ਮਹਾਰਾਜ ! ਮੇਰੇ ਗੁਰੂ ਅਤੇ ਉਨ੍ਹਾਂ ਦੇ ਪੁੱਤਰਾਂ ਨੇ ਮੈਨੂੰ ਨਿਰਾਸ਼ ਕੀਤਾ ਹੈ । ਮੈਂ ਚਾਹੁੰਦਾ ਸੀ ਕਿ ਮੈਂ ਇਸੇ ਸਰੀਰ ਨਾਲ ਸੁਰਗ ਨੂੰ ਜਾਵਾਂ। ਸੋ ਤਾਂ ਉਨ੍ਹਾਂ ਨਾ ਕੀਤਾ, ਸਗੋਂ ਉਲਟਾ ਮੈਨੂੰ ਚੰਡਾਲ ਬਣਾ ਕੇ, ਇਸ ਲੋਕ ਵਿੱਚ ਵੀ ਮੂੰਹ ਵਖਾਉਣ ਜੋਗਾ ਨਹੀਂ ਛੱਡਿਆ। (16—18) ਮਹਾਰਾਜ ਮੈਂ ਜਿਹੜੇ ਸੌ ਯੱਗ ਕੀਤੇ ਉਨ੍ਹਾਂ ਦਾ ਫਲ ਵੀ ਮੈਨੂੰ ਨਹੀਂ ਮਿਲਿਆ ਅਤੇ ਨਾ ਕਦੇ ਝੂਠ ਬੋਲਿਆ ਹਾਂ ਅਤੇ ਨਾ ਕਦੇ ਬੋਲਾਂਗਾ । 19. ਭਲੇ ਹੀ ਮੇਰੇ ਤੇ ਕੋਈ ਮੁਸੀਬਤ ਹੀ ਕਿਉਂ ਨਾ ਆ ਪਏ। ਮੈਂ ਕਸ਼ੱਤਰੀ ਧਰਮ ਦੀ ਸੌਗੰਦ ਖਾ ਚੁੱਕਿਆ ਹਾਂ, ਮੈਂ ਅਨੇਕਾਂ ਯੱਗ ਕੀਤੇ, ਧਰਮ ਪੂਰਵਕ ਪਰਜਾ ਦਾ ਪਾਲਣ ਕੀਤਾ। ਆਪਣੇ ਸ਼ੀਲ ਅਤੇ ਆਚਰਣ ਨਾਲ ਪੂਜਣ ਯੋਗ ਮਨੁੱਖਾਂ ਅਤੇ ਮਹਾਤਮਾਵਾਂ ਨੂੰ ਸੰਤੁਸ਼ਟ ਕੀਤਾ । ਹੁਣ ਵੀ ਮੈਂ ਧਰਮ ਲਈ ਇਕ ਯੱਗ ਹੋਰ ਕਰਨਾ ਚਾਹੁੰਦਾ ਸੀ। (20—21) ਹੇ ਮੁਨੀ ਸਰੇਸ਼ਠ ! ਪਰ ਗੁਰੂ ਲੋਕ ਰਾਜ਼ੀ ਨਾ ਹੋਏ। ਸੋ ਹੇ ਮੁਨੀ ! ਮੈਂ ਤਾਂ ਭਾਗਾਂ (ਕਿਸਮਤ) ਨੂੰ ਹੀ ਪ੍ਰਬਲ ਮੰਨਦਾ ਹਾਂ, ਪੁਰਸ਼ਾਰਥ (ਉਦਮ) ਕੁਝ ਵੀ ਨਹੀਂ । 22. ਜੋ ਕੁਝ ਹੁੰਦਾ ਹੈ ਕਿਸਮਤ ਨਾਲ ਹੀ ਹੁੰਦਾ ਹੈ, ਕਿਸਮਤ ਹੀ ਸਭ ਕੁਝ ਹੈ। ਸੋ ਬਦਕਿਸਮਤ ਮੇਰੇ ਤੇ, ਤੁਸੀਂ ਕ੍ਰਿਪਾ ਕਰੋ, ਤੁਹਾਡਾ ਕਲਿਆਣ ਹੋਵੇ। 23. ਮੈਂ ਨਾ ਤਾਂ ਕਿਸੇ ਹੋਰ ਪਾਸ ਜਾਵਾਂਗਾ ਅਤੇ ਨਾ ਹੀ ਮੈਨੂੰ ਕੋਈ ਦੂਜਾ ਇਸ ਕਾਬਲ ਹੀ ਦਿਸਦਾ ਹੈ। ਇਸ ਲਈ ਤੁਸੀਂ ਆਪਣੇ ਉਦਮ ਨਾਲ ਮੇਰੀ ਬਦਕਿਸਮਤੀ ਨੂੰ ਦੂਰ ਕਰੋ। 24. ਬਾਲਕਾਂਡ ਦਾ ਅਠਵਿੰਜਵਾਂ ਸਰਗ ਸਮਾਪਤ ਹੋਇਆ ।

———

# ਉਨਾਹਠਵਾਂ ਸਰਗ

ਸਾਖਿਆਤ ਚੰਡਾਲਤਾ ਨੂੰ ਪ੍ਰਾਪਤ ਰਾਜੇ ਨੇ ਜਦ ਅਜਿਹਾ ਕਿਹਾ, ਤਦ ਉਸ ਤੇ ਕ੍ਰਿਪਾ ਕਰ ਵਿਸ਼ਵਾਮਿੱਤਰ ਜੀ ਨੇ ਉਸ ਨੂੰ ਮਿੱਠੀ ਬਾਣੀ ਵਿਚ ਕਿਹਾ—ਹੇ ਰਾਜਨ ! ਮੈਂ ਤੇਰਾ ਸੁਆਗਤ਼ ਕਰਦਾ ਹਾਂ। ਮੈਂ ਜਾਣਦਾ ਹਾਂ ਕਿ ਤੂੰ ਧਰਮਾਤਮਾ ਹੈਂ । ਮੈਂ ਤੈਨੂੰ ਆਪਣੀ ਸ਼ਰਣ ਵਿਚ ਲੈਂਦਾ ਹਾਂ, ਹੇ ਸ੍ਰੇਸ਼ਠ ਰਾਜਨ ! ਤੂੰ ਡਰ ਨਹੀਂ। (1—2) ਹੇ ਰਾਜਨ ! ਮੈਂ ਸਭ ਪੁੰਨਕਾਰਜ ਵਿਚ ਲੱਗੇ ਹੋਏ ਮਹਾਰਿਸ਼ੀਆਂ ਨੂੰ ਨਿਓਤਾ ਭੇਜਦਾ ਹਾਂ। ਉਹ ਸਭ ਆ ਕੇ ਯੱਗ ਵਿਚ ਮਦਦ ਕਰਨਗੇ ਅਤੇ ਤੂੰ ਮਜ਼ੇ ਨਾਲ ਯੱਗ ਕਰੀਂ। 3. ਗੁਰੂ ਸ਼ਰਾਪ ਨਾਲ ਤੇਰਾ ਜਿਹੜਾ ਰੂਪ ਵਿਗੜ ਗਿਆ ਹੈ, ਸੋ ਤੂੰ ਇਸੇ ਰੂਪ ਨਾਲ ਅਤੇ ਇਸੇ ਸਰੀਰ ਨਾਲ ਸੁਰਗ ਨੂੰ ਜਾਵੇਂਗਾ। ਹੇ ਰਾਜਨ ! ਜਦ ਤੂੰ ਸ਼ਰਣਾਗਤ ਵਤਸਲ ਵਿਸ਼ਵਾਮਿੱਤਰ ਦੀ ਸ਼ਰਣ ਵਿਚ ਆ ਗਿਆ ਹੈਂ, ਤਦ ਤਾਂ ਤੂੰ ਸੁਰਗ ਨੂੰ ਮੈਂ ਤੇਰੇ ਹੱਥ ਵਿਚ ਆਇਆ ਹੋਇਆ ਹੀ ਸਮਝਦਾ ਹਾਂ। (4—5) ਰਾਜੇ ਨੂੰ ਅਜਿਹਾ ਕਹਿ ਕੇ, ਵਿਸ਼ਵਾਮਿੱਤਰ ਜੀ ਨੇ ਪਰਮ ਧਾਰਮਿਕ ਆਪਣੇ ਪੁੱਤਰਾਂ ਨੂੰ ਯੱਗ ਦੀ ਤਿਆਰੀ ਦੀ ਆਗਿਆ ਦਿੱਤੀ। ਮੁੜ ਆਪਣੇ ਸਭ ਸਿੱਸ਼ਾਂ ਨੂੰ ਬੁਲਾ ਕੇ ਉਨ੍ਹਾਂ ਨੂੰ ਕਿਹਾ ਕਿ, ਹੇ ਪੁੱਤਰੋ ! ਤੁਸੀਂ ਸਭ ਜਾ ਕੇ ਮੇਰੀ ਆਗਿਆ ਨਾਲ ਸਭ ਰਿਸ਼ੀਆਂ ਨੂੰ ਬੁਲਾ ਲਿਆਓ। (6—7) ਉਹ ਸਭ ਆਪਣੇ ਸ਼ਿੱਸ਼ਾਂ, ਮਿੱਤਰਾਂ, ਰਿਤਵਜਾਂ ਅਤੇ ਵਿਦਵਾਨਾਂ ਸਹਿਤ ਆਉਣ । ਅਤੇ ਜਿਹੜਾ ਮੇਰੀ ਆਗਿਆ ਦੇ ਵਿਰੁੱਧ ਕੁਝ ਕਹੇ—ਉਸ ਦੀ ਕਹੀ ਹੋਈ ਉਹ ਜਿਉਂ ਦੀ ਤਿਉਂ (ਮੇਰੇ ਅਪਮਾਨ ਦੀ) ਗੱਲ, ਆ ਕੇ ਮੈਨੂੰ ਦੱਸੋ। ਵਿਸ਼ਵਾਮਿੱਤਰ ਜੀ ਦੇ ਇਹ ਬਚਨ ਸੁਣ ਅਤੇ ਉਨ੍ਹਾਂ ਦੀ ਆਗਿਆ ਨਾਲ ਉਹ ਸਭ ਚਹੁੰ ਪਾਸੇ ਚਲੇ ਗਏ। (8—9) ਵਿਸ਼ਵਾ-ਮਿੱਤਰ ਜੀ ਦਾ ਨਿਓਤਾ ਪਾ ਅਨੇਕਾਂ ਦੇਸ਼ਾਂ ਤੋਂ ਬ੍ਰਹਮਵਾਦੀ ਰਿਸ਼ੀ ਆਉਣ ਲੱਗੇ। ਸ਼ਿੱਸ਼ (ਚੇਲੇ) ਵੀ (ਜਿਹੜੇ ਨਿਉਤਾ ਦੇਣ ਗਏ ਸਨ) ਪਰਮ ਤੇਜੱਸਵੀ ਵਿਸ਼ਵਾਮਿੱਤਰ ਪਾਸ ਵਾਪਸ ਆ ਗਏ। 10. ਅਤੇ ਕਹਿਣ ਲੱਗੇ—ਤੁਹਾਡਾ ਨਿਉਤਾ ਪਾ ਕੇ ਸਭ ਬ੍ਰਹਮਵਾਦੀ ਰਿਸ਼ੀ ਅਤੇ ਬ੍ਰਾਹਮਣ ਆ ਰਹੇ ਹਨ। 11. ਸਭ ਦੇਸ਼ਾਂ ਦੇ ਰਿਸ਼ੀ ਤਾਂ ਆ ਵੀ ਗਏ ਹਨ, ਪਰ ਮਹੋਦਯ ਨਾਂ ਦੇ ਰਿਸ਼ੀ ਨਹੀਂ ਆਏ। ਇਨ੍ਹਾਂ ਤੋਂ ਇਲਾਵਾ ਵਸ਼ਿਸ਼ਠ ਜੀ ਦੇ ਸਭ ਪੁੱਤਰਾਂ ਨੇ ਬਹੁਤ ਗੁੱਸੇ ਵਿਚ ਆ ਕੇ ਜਿਹੜੇ ਮੰਦੇ ਸ਼ਬਦ ਕਹੇ ਹਨ, ਉਹ ਸਭ ਹੇ ਮੁਨੀ ਸ੍ਰੇਸ਼ਠ ! ਸੁਣੋਂ । ਉਨ੍ਹਾਂ ਕਿਹਾ ਹੈ ਕਿ ਜਿਸ ਯੱਗ ਵਿਚ, ਖ਼ਾਸ ਕਰ ਚੰਡਾਲ ਦੇ ਯੱਗ ਵਿਚ, ਕਸ਼ੱਤਰੀ ਜਾਂ ਯਾਜਕ (ਯੱਗ ਕਰਾਉਣ ਵਾਲਾ) ਹੋਵੇ, ਉਸ ਯੱਗ ਵਿੱਚ ਦੇਵਰਿਸ਼ੀ ਕਿਵੇਂ ਹਵਿ (ਆਹੂਤੀ) ਗ੍ਰਹਿਣ ਕਰਨਗੇ ਅਤੇ ਬ੍ਰਾਹਮਣ ਤੇ ਮਹਾਤਮਾ ਲੋਕੀਂ ਜਿਹੜੇ ਵਿਸ਼ਵਾਮਿੱਤਰ ਦੇ ਵੱਸ ਵਿਚ ਹੋ ਗਏ ਹਨ, ਚੰਡਾਲ ਦੇ ਅਨਾਜ ਦਾ ਭੋਜਨ ਕਰਨਗੇ, ਉਹ ਕਿਵੇਂ ਸੁਰਗ ਵਿਚ ਜਾਣਗੇ ? ਇਹ ਕਠੋਰ ਸ਼ਬਦ, ਕ੍ਰੋਧ ਵਿਚ ਭਰ ਕੇ ਹੇ ਮੁਨੀ ਸ਼ਰਦਾਲੂ ! ਵਸ਼ਿਸ਼ਠ ਦੇ ਉਨ੍ਹਾਂ ਸਭ ਪੁੱਤਰਾਂ ਨੇ ਅਤੇ ਮਹੋਦਯ ਰਿਸ਼ੀ ਨੇ ਕਹੇ ਹਨ । ਉਨ੍ਹਾਂ ਸ਼ਿੱਸ਼ਾਂ ਦੇ ਮੂੰਹ ਤੋਂ ਇਹ ਬਚਨ ਸੁਣ ਕੇ, ਵਿਸ਼ਵਾਮਿੱਤਰ ਜੀ ਮਾਰੇ ਕ੍ਰੋਧ ਦੇ ਲਾਲ ਲਾਲ ਅੱਖਾਂ ਕਰ, ਰੋਸ਼ ਸਹਿਤ ਇਹ ਬੋਲੇ—ਵੇਖੋ ਮੈਂ ਮਹਾ ਉੱਗਰ (ਭਿਆਨਕ) ਤਪੱਸਿਆ ਕਰ ਰਿਹਾ ਹਾਂ, ਸਭ ਤਰ੍ਹਾਂ ਦੇ ਦੋਸ਼ ਰਹਿਤ ਹਾਂ । ਤਿਸ

ਤੇ ਵੀ ਜਿਹੜੇ ਵਸ਼ਿਸ਼ਠ ਦੇ ਦੁਸ਼ਟ ਪੁੱਤਰਾਂ ਨੇ, ਮੇਰੇ ਤੇ ਦੋਸ਼ ਲਾਏ ਹਨ, ਉਹ ਸਭ ਦੇ ਸਭ ਦੁਰਾਤਮਾ ਨਿਸ਼ਚੈ ਹੀ ਭਸਮ ਹੋ ਜਾਣਗੇ ਅਤੇ ਕਾਲਪਾਸ਼ ਵਿਚ ਬੱਝ ਕੇ ਅੱਜ ਹੀ ਯਮਪੁਰੀ ਵਿਚ ਪਹੁੰਚਾ ਦਿੱਤੇ ਜਾਣਗੇ। (12—18) ਅਤੇ ਸੱਤ ਸੌ ਜਨਮਾਂ ਤਕ "ਮ੍ਰਿਤਪਾਂ" (ਮੁਰਦਾ ਖਾਣ ਵਾਲੇ) ਹੋਣਗੇ। ਉਨ੍ਹਾਂ ਨੂੰ ਨਿਯਮਿਤ ਰੂਪ ਨਾਲ ਕੁੱਤੇ ਦਾ ਮਾਸ ਖਾਣਾ ਪਏਗਾ ਅਤੇ "ਮੁਸ਼ਟਿਕ" ਉਨ੍ਹ ਦਾ ਨਾਂ ਹੋਵੇਗਾ। 19. ਨਿਰਦਯ (ਜ਼ਾਲਮ), ਘ੍ਰਿਣਾ ਕਰਨ ਯੋਗ ਅਤੇ ਬਦਸ਼ਕਲ ਹੋ ਕੇ ਇਧਰ ਉਧਰ ਘੁੰਮਿਆ ਕਰਨਗੇ। ਮਹੋਦਯ ਨਾਂ ਦੇ ਮੂਰਖ ਨੇ ਮੇਰੇ ਨਿਰਦੋਸ਼ ਤੇ ਜਿਹੜੇ ਦੋਸ਼ ਲਾਏ ਹਨ, ਸੋ ਉਹ ਵੀ ਸਭ ਲੋਕਾਂ ਤੋਂ ਦੂਸ਼ਿਤ ਹੋ ਨਿਸ਼ਾਦ ਯੋਨੀ ਪਾਵੇਗਾ ਅਤੇ ਹਿੰਸਕ ਤੇ ਨਿਰਦਯ ਹੋ ਕੇ ਬਹੁਤ ਸਮੇਂ ਤਕ ਮੇਰੇ ਕ੍ਰੋਧ ਨਾਲ ਦੁਰਗਤਿ ਭੋਗੇਗਾ। (20—21) ਮਹਾਤਪੱਸਵੀ ਵਿਸ਼ਵਾਮਿੱਤਰ ਜੀ ਰਿਸ਼ੀਆਂ ਦੇ ਵਿਚ ਬੈਠੇ ਹੋਏ ਇਸ ਤਰ੍ਹਾਂ ਉਨ੍ਹਾਂ ਨੂੰ ਸ਼ਰਾਪ ਦੇ, ਚੁੱਪ ਹੋ ਗਏ। 22. ਬਾਲਕਾਂਡ ਦਾ ਉਨਾਹਠਵਾਂ ਸਰਗ ਪੂਰਾ ਹੋਇਆ।

---

## ਸੱਠਵਾਂ ਸਰਗ

ਮਹੋਦਯ ਸਹਿਤ ਵਸ਼ਿਸ਼ਠ ਜੀ ਦੇ ਪੁੱਤਰਾਂ ਨੂੰ ਆਪਣੀ ਤਪੱਸਿਆ ਨਾਲ ਮਾਰਕੇ, ਮਹਾਤੇਜੱਸਵੀ ਵਿਸ਼ਵਾਮਿੱਤਰ ਜੀ, ਰਿਸ਼ੀਆਂ ਦੇ ਵਿੱਚ ਬੈਠੇ ਹੋਏ, ਕਹਿਣ ਲਗੇ—ਇਕਸ਼ਵਾਕੂ-ਵੰਸ਼ੀ ਇਹ ਪ੍ਰਸਿੱਧ ਰਾਜਾ ਤ੍ਰਿਸੰਕੂ, ਜਿਹੜਾ ਧਰਮਾਤਮਾ ਅਤੇ ਉਦਾਰ ਹੈ, ਮੇਰੀ ਸ਼ਰਨ ਵਿਚ ਆਇਆ। (1–2) ਆਪਣੇ ਇਸੇ ਸਰੀਰ ਨਾਲ ਦੇਵਲੋਕ (ਸੁਰਗ) ਨੂੰ ਜਾਣਾ ਚਾਹੁੰਦਾ ਹੈ। ਇਸ ਲਈ ਜਿਸ ਤਰ੍ਹਾਂ ਹੋਵੇ ਇਹ ਆਪਣੇ ਇਸ ਸਰੀਰ ਨਾਲ ਸੁਰਗ ਵਿਚ ਜਾਏ। 3. ਉਸੇ ਤਰ੍ਹਾਂ ਤੁਸੀਂ ਲੋਕ ਮੇਰੇ ਨਾਲ ਮਿਲ ਕੇ, ਇਸ ਨੂੰ ਯੱਗ ਕਰਾਓ। ਵਿਸ਼ਵਾਮਿੱਤਰ ਜੀ ਦੇ ਬਚਨ ਸੁਣ ਕੇ ਸਭ ਮਹਾਰਿਸ਼ੀ ਲੋਕੀ, ਜਿਹੜੇ ਧਰਮ ਦਾ ਮਰਮ (ਭੇਦ) ਜਾਨਣ ਵਾਲੇ ਸਨ, ਆਪੋ ਵਿਚ ਕਹਿਣ ਲਗੇ—ਇਹ ਵਿਸ਼ਵਾਮਿੱਤਰ ਜੀ ਬਹੁਤ ਕ੍ਰੋਧੀ ਹਨ। (4–5) ਜੋ ਕੁਝ ਇਹ ਕਹਿ ਰਹੇ ਹਨ, ਜੇ ਉਸ ਅਨੁਸਾਰ ਅਸਾਂ ਨਾ ਕੀਤਾ, ਤਾਂ ਇਹ ਸਾਖਿਆਤ ਅਗਨੀ ਵਾਂਗ ਕ੍ਰੋਧ ਹੋ ਕੇ ਸਾਨੂੰ ਸਭ ਨੂੰ ਸ਼ਰਾਪ ਦੇ ਦੇਣਗੇ। 6. ਇਸ ਲਈ ਯੱਗ ਕਰੋ ਜਿਸ ਨਾਲ ਇਕਸ਼ਵਾਕੂ-ਵੰਸ਼ੀ ਤ੍ਰਿਸੰਕੂ, ਵਿਸ਼ਵਾਮਿੱਤਰ ਦੇ ਤਪ ਦੇ ਪ੍ਰਭਾਵ ਨਾਲ ਇਸੇ ਸ਼ਰੀਰ ਨਾਲ ਸੁਰਗ ਨੂੰ ਚਲਾ ਜਾਵੇ। 7. ਸੋ ਹੁਣ ਸਭ ਨੂੰ ਮਿਲਕੇ ਯਗ ਸ਼ੁਰੂ ਕਰਨਾ ਚਾਹੀਦਾ ਹੈ। ਇਹ ਕਹਿ ਕੇ, ਉਹ ਸਭ ਰਿਸ਼ੀ ਵੇਦ ਵਿਧਾਨ ਅਨੁਸਾਰ ਯੱਗਕ੍ਰਿਆਵਾਂ ਕਰਨ ਲਗੇ। ਉਸ ਯੱਗ ਵਿਚ ਯਾਜਕ (ਯੱਗ ਕਰਾਉਣ ਵਾਲੇ) ਵਿਸ਼ਵਾਮਿੱਤਰ ਜੀ ਹੋਏ ਅਤੇ ਹੋਰ ਵੱਡੇ ਵੱਡੇ ਵਿਗਿਆਨੀ ਲੋਕ ਜਿਹੜੇ ਚੰਗੀ ਤਰ੍ਹਾਂ ਵੇਦ ਦੇ ਮੰਤ੍ਰਾਂ ਨੂੰ ਜਾਨਣ ਵਾਲੇ ਸਨ, ਤਰਤੀਬਵਾਰ ਰਿਤਵਿਜ ਬਣੇ। ਉਨ੍ਹਾਂ ਸਭ ਨੇ ਯੱਗ ਦੇ ਸਾਰੇ ਕਾਰਜ ਵਿਧੀ ਪੂਰਵਕ ਕੀਤੇ। ਇਸ ਤਰੀਕੇ ਨਾਲ ਬਹੁਤ ਦਿਨਾਂ ਤਕ ਯੱਗ ਕ੍ਰਿਆ ਹੁੰਦੀ ਰਹੀ। ਉਸ ਉਪਰੰਤ ਮਹਾ ਤਪੱਸਵੀ ਵਿਸ਼ਵਾਮਿੱਤਰ ਜੀ ਨੇ ਯੱਗ ਦਾ ਹਿੱਸਾ ਲੈਣ ਲਈ ਸਭ ਦੇਵਤਿਆਂ ਨੂੰ ਬੁਲਾਇਆ, ਪਰ ਬੁਲਾਉਣ ਤੇ ਵੀ ਕੋਈ ਦੇਵਤਾ ਯੱਗ ਦਾ

ਹਿੱਸਾ ਨਾ ਲੈਣ ਆਇਆ। (8–11) ਤਦ ਤਾਂ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਬਹੁਤ ਗੁੱਸੇ ਹੋ ਅਤੇ ਸ੍ਰ਼ਵਾ (ਯੱਗ ਦਾ ਸਾਧਨ) ਉਠਾ ਕੇ ਤ੍ਰਿਸੰਕੂ ਨੂੰ ਇਹ ਕਹਿਣ ਲਗੇ—ਹੇ ਰਾਜਨ ! ਮੇਰੀ ਤਪੱਸਿਆ ਦਾ ਪ੍ਰਭਾਵ ਵੇਖੋ, ਮੈਂ ਤੁਹਾਨੂੰ ਇਸੇ ਸਰੀਰ ਨਾਲ ਆਪਣੇ ਤਪ ਦੇ ਬਲ ਰਾਹੀਂ ਸੁਰਗ ਪਹੁੰਚਾਉਂਦਾ ਹਾਂ। (12–13) ਹੇ ਰਾਜਨ ! ਭਾਵੇਂ ਇਸ ਨਸ਼ਵਰ ਸ਼ਰੀਰ ਨਾਲ ਸੁਰਗ ਵਿਚ ਜਾਣਾ ਅਸੰਭਵ ਹੈ, ਤਦ ਵੀ ਮੇਰਾ ਜਿਹੜਾ ਕੁਝ ਥੋੜ੍ਹਾ ਬਹੁਤਾ ਤਪਸਿਆ ਦਾ ਫਲ ਹੈ, ਹੇ ਰਾਜਨ ! ਉਸ ਰਾਹੀਂ ਤੂੰ ਇਸੇ ਸਰੀਰ ਨਾਲ ਸੁਰਗ ਨੂੰ ਜਾ । ਜਦ ਵਿਸ਼ਵਾਮਿੱਤਰ ਨੇ ਇਹ ਕਿਹਾ, ਤਦ ਤ੍ਰਿਸੰਕੂ ਇਸੇ ਸਰੀਰ ਨਾਲ ਮੁਨੀਆਂ ਦੀਆਂ ਅੱਖਾਂ ਸਾਹਮਣੇ ਸੁਰਗ ਨੂੰ ਗਿਆ ਅਤੇ ਉਥੇ ਪੁੱਜ ਗਿਆ । ਹੇ ਰਾਮ ! ਸਰੀਰ ਸਹਿਤ ਰਾਜੇ ਤ੍ਰਿਸੰਕੂ ਨੂੰ ਸੁਰਗ ਵਿਚ ਆਇਆ ਵੇਖ, ਇੰਦਰ ਤੇ ਹੋਰ ਦੇਵਤਿਆਂ ਨੇ ਕਿਹਾ, ਹੇ ਤ੍ਰਿਸੰਕੂ ! ਤੂੰ ਪ੍ਰਿਥਵੀ ਤੇ ਹੀ ਜਾ ਕੇ ਰਹਿ, ਤੂੰ ਸੁਰਗ ਵਿਚ ਰਹਿਣ ਦੇ ਯੋਗ ਨਹੀਂ। (15–17) ਕਿਉਂ ਜੋ ਤੈਨੂੰ ਗੁਰੂ ਨੇ ਸ਼ਰਾਪ ਦਿੱਤਾ ਹੈ, ਇਸ ਲਈ ਹੇ ਮੂਰਖ ! ਤੂੰ ਹੇਠਾਂ ਨੂੰ ਸਿਰ ਕਰ ਕੇ ਜ਼ਮੀਨ ਤੇ ਡਿੱਗ। ਇੰਦਰ ਦੇ ਇਹ ਕਹਿਣ ਤੇ ਹੀ ਤ੍ਰਿਸੰਕੂ ਹੇਠਾਂ ਵਲ ਗਿਰਨ ਲਗਾ। 18. ਅਤੇ ਵਿਸ਼ਵਾਮਿੱਤਰ ਜੀ ਨੂੰ ਪੁਕਾਰ ਕੇ ਕਹਿਣ ਲੱਗਾ। ਮੈਨੂੰ ਬਚਾਓ, ਮੈਨੂੰ ਬਚਾਓ, ਇਸ ਤਰ੍ਹਾਂ ਚਿਲਾਉਂਦੇ ਹੋਏ ਰਾਜੇ ਦੇ ਇਹ ਸ਼ਬਦ ਸੁਣ ਵਿਸ਼ਵਾਮਿੱਤਰ ਜੀ ਨੇ ਬਹੁਤ ਗੁੱਸੇ ਹੋ ਕਿਹਾ—ਉਥੇ ਹੀ ਠਹਿਰ, ਉਥੇ ਹੀ ਠਹਿਰ ! ਉਸ ਸਮੇਂ ਵਿਸ਼ਵਾਮਿੱਤਰ ਜੀ ਦੂਜੇ ਪ੍ਰਜਾਪਤੀ ਵਾਂਗ ਦਿਸਦੇ ਸਨ। (19–20) ਵਿਸ਼ਵਾਮਿੱਤਰ ਜੀ ਨੇ ਗੁੱਸੇ ਹੋ ਦੱਖਣ ਦਿਸ਼ਾ ਵਿਚ ਪਹਿਲਾਂ ਨਵੇਂ ਸਪਤਰਿਸ਼ੀਆਂ ਦੀ ਰਚਨਾ ਕੀਤੀ, ਉਸ ਉਪਰੰਤ ਅਸ਼ਵਿਨੀ ਆਦਿ ਸਤਾਈ ਹੋਰ ਨਵੇਂ ਨਕਸ਼ਤ੍ਰ ਬਣਾਏ। 21. ਕ੍ਰੋਧ ਵਿਚ ਪਾਗਲ ਅਤੇ ਰਿਸ਼ੀਆਂ ਵਿਚ ਬੈਠੇ ਹੋਏ ਵਿਸ਼ਵਾਮਿੱਤਰ ਜੀ ਜਦ ਦੱਖਣ ਦਿਸ਼ਾ ਵਿਚ ਨਵੇਂ ਨਕਸ਼ਤ੍ਰ ਬਣਾ ਹਟੇ ਤਦ ਸੋਚਣ ਲੱਗੇ ਕਿ (ਮੈਂ ਜਿਹੜੇ ਇਸ ਨਵੇਂ ਸੁਰਗ ਦੀ ਕਲਪਨਾ ਕੀਤੀ ਹੈ, ਉਸ ਲਈ) ਇਕ ਨਵਾਂ ਇੰਦਰ ਵੀ ਬਣਾਵਾਂ ਜਾਂ (ਇਸ ਨਵੇਂ ਸੁਰਗ ਦਾ ਮਾਲਿਕ ਤ੍ਰਿਸੰਕੂ ਹੀ ਬਣੇ) ਮੁੜ ਉਹ ਗੁੱਸੇ ਵਿਚ ਭਰ ਕੇ ਨਵੇਂ ਦੇਵਤਿਆਂ ਦੀ ਵੀ ਰਚਨਾ ਕਰਨ ਲੱਗੇ। (21–23) ਤਦ ਤਾਂ ਰਿਸ਼ੀ, ਦੇਵਤਾ, ਅਸੁਰ, ਕਿੰਨਰ, ਯਕਸ਼, ਸਿੱਧ ਅਤੇ ਚਾਰਣ ਬਹੁਤ ਘਬਰਾਏ। 24. ਅਤੇ ਵਿਸ਼ਵਾਮਿੱਤਰ ਜੀ ਪਾਸ ਜਾ ਕੇ, ਬਿਨੈ ਪੂਰਵਕ ਕਹਿਣ ਲਗੇ— ਹੇ ਮਹਾਭਾਗ ! ਇਹ ਰਾਜਾ ਗੁਰੂ ਸ਼ਰਾਪ ਨਾਲ ਸ਼ਰਾਪਿਆ ਹੋਇਆ ਹੈ ਇਸ ਵਜੋਂ ਹੇ ਤਪੋਧਨ ! ਸਰੀਰ ਸਹਿਤ ਸੁਰਗ ਵਿਚ ਜਾਣ ਦੇ ਯੋਗ ਨਹੀਂ ਹੈ। ਉਨ੍ਹਾਂ ਦੇਵਤਿਆਂ ਦਾ ਇਹ ਬਚਨ ਸੁਣ ਮਹਾਰਿਸ਼ੀ ਵਿਸ਼ਵਾਮਿੱਤਰ ਉਨ੍ਹਾਂ ਸਭ ਦੇਵਤਿਆਂ ਨੂੰ ਕਹਿਣ ਲਗੇ, ਹੇ ਮਹਾਤਮਾਓ ! ਤੁਹਾਡਾ ਕਲਿਆਣ ਹੋਵੇ, ਇਸ ਰਾਜੇ ਤ੍ਰਿਸੰਕੂ ਨੂੰ ਸਰੀਰ ਸਹਿਤ ਸੁਰਗ ਵਿਚ ਪਹੁੰਚਾਉਣ ਦੀ ਮੈਂ ਜਿਹੜੀ ਪ੍ਰਤਿੱਗਿਆ ਕੀਤੀ ਹੈ, ਉਹ ਜ਼ਰੂਰ ਪੂਰੀ ਹੋਵੇਗੀ । ਇਸ ਰਾਜੇ ਤ੍ਰਿਸੰਕੂ ਨੂੰ ਹਮੇਸ਼ਾ ਸੁਰਗ ਵਿਚ ਰਖਣ ਲਈ ਮੇਰੇ ਬਣਾਏ ਧਰੁਵ ਸਹਿਤ ਉਹ ਸਭ ਨਕਸ਼ਤ੍ਰ ਤਦ ਤਕ ਬਣੇ ਰਹਿਣ, ਜਦ ਤਕ ਹੋਰ ਸਭ ਲੋਕ ਬਣੇ ਰਹਿਣਗੇ। ਅਰਥਾਤ ਜਦ ਤਾਈਂ ਹੋਰ ਸੁਰਗਾਦਿ ਲੋਕ ਰਹਿਣਗੇ, ਤਦ ਤਾਈਂ ਮੇਰਾ ਬਣਾਇਆ ਹੋਇਆ ਨਵਾਂ ਸੁਰਗ ਵੀ ਰਹੇਗਾ। ਅਤੇ ਮੇਰੇ ਬਣਾਏ ਸਭ ਦੇਵਤਾ ਵੀ ਰਹਿਣਗੇ । ਹੇ ਦੇਵਤਾਓ ! ਤੁਸੀਂ ਸਭ ਅਜਿਹੋ

ਅਨੁਮਤੀ ਦਿਓ ! ਇਹ ਸੁਣ ਉਨ੍ਹਾਂ ਸਭ ਦੇਵਤਿਆਂ ਨੇ ਵਿਸ਼ਵਾਮਿੱਤਰ ਜੀ ਨੂੰ ਕਿਹਾ, ਚੰਗੀ ਗੱਲ ਹੈ, ਤੁਹਾਡਾ ਭਲਾ ਹੋਵੇ । ਤੁਹਾਡੇ ਬਣਾਏ ਇਹ ਨਕਸ਼ਤਰ, ਧਰੁਵ, ਅਤੇ ਦੇਵਤਾ ਹਮੇਸ਼ਾਂ ਬਣੇ ਰਹਿਣਗੇ; ਪਰ ਪ੍ਰਾਚੀਨ ਵੈਸ਼ਵਾਨਰ ਮਾਰਗ (ਉਤਰਾਯਣ ਮਾਰਗ) ਦੇ ਬਾਹਰ ਰਹਿਣਗੇ । (24–31) ਹੇ ਮੁਨੀ ਸ੍ਰੇਸ਼ਠ ! ਉਨ੍ਹਾਂ ਚਮਕਦੇ ਹੋਏ ਨਕਸ਼ਤ੍ਰਾਂ ਵਿਚ ਹੇਠਾਂ ਵਲ ਮੂੰਹ ਕੀਤਾ ਹੋਇਆ ਰਾਜਾ ਤ੍ਰਿਸੰਕੂ ਵੀ ਦੇਵਤਿਆਂ ਵਾਂਗ ਹਮੇਸ਼ਾ ਬਣਿਆ ਰਹੇਗਾ । 32. ਜਿਵੇਂ ਕੀਰਤੀਵਾਨ ਅਤੇ ਸਿਧ ਮਨੋਰਥ ਜੀਵ ਦੇ ਪਿੱਛੇ ਨਕਸ਼ਤ੍ਰ ਚਲਦੇ ਹਨ, ਉਸੇ ਤਰ੍ਹਾਂ ਤ੍ਰਿਸੰਕੂ ਦੇ ਪਿੱਛੇ ਪਿੱਛੇ ਤੁਹਾਡੇ ਬਣਾਏ ਹੋਏ ਸਭ ਦੇਵਤੇ ਵੀ ਚਲਣਗੇ । 33. ਦੇਵਤਿਆਂ ਧਰਮਾਤਮਾ ਵਿਸ਼ਵਾਮਿੱਤਰ ਜੀ ਨੂੰ ਇਸ ਤਰ੍ਹਾਂ ਕਿਹਾ ਅਤੇ ਉਨ੍ਹਾਂ ਦੀ ਉਸਤਤੀ ਕੀਤੀ । ਵਿਸ਼ਵਾਮਿੱਤਰ ਜੀ ਨੇ ਵੀ ਉਨ੍ਹਾਂ ਦੀਂ (ਦੇਵਤਿਆਂ ਦੀ) ਗੱਲ ਮੰਨ ਲਈ । ਹੇ ਰਾਮ ! ਉਸ ਯੱਗ ਵਿਚ ਜਿਹੜੇ ਦੇਵਤਾ ਅਤੇ ਤਪੱਸਵੀ ਰਿਸ਼ੀ ਆਏ ਸਨ । ਉਹ ਯੱਗ ਦੀ ਸਮਾਪਤੀ ਹੋ ਚੁਕਣ ਤੇ, ਆਪਣੀਆਂ ਆਪਣੀਆਂ ਥਾਵਾਂ ਤੇ ਚਲੇ ਗਏ । 35. ਬਾਲਕਾਂਡ ਦਾ ਸੱਠਵਾਂ ਸਰਗ ਸਮਾਪਤ ਹੋਇਆ ।

---

## ਇਕਾਹਟਵਾਂ ਸਰਗ

ਹੇ ਰਾਮ ! ਮਹਾਤਮਾ ਵਿਸ਼ਵਾਮਿੱਤਰ ਜੀ ਨੇ ਉਨ੍ਹਾਂ ਰਿਸ਼ੀਆਂ ਨੂੰ ਜਾਂਦਿਆਂ ਵੇਖ ਕੇ, ਉਨ੍ਹਾਂ ਸਭ ਤਪੱਸਵੀਆਂ ਨੂੰ ਕਿਹਾ—ਇਸ ਦੱਖਣ ਦਿਸ਼ਾ ਵਿਚ ਰਹਿਣ ਨਾਲ ਮੇਰੀ ਤਪੱਸਿਆ ਵਿੱਚ ਇਕ ਵੱਡਾ ਵਿਘਨ ਪਿਆ ਹੈ । ਇਸ ਲਈ ਕਿਸੇ ਹੋਰ ਦਿਸ਼ਾ ਵਿਚ ਜਾ ਕੇ, ਮੈਂ ਹੁਣ ਤਪ ਕਰਾਂਗਾ । (1—2) ਵਿਸ਼ਾਲ ਪੱਛਮ ਦਿਸ਼ਾ ਵਿਚ, ਜਿੱਥੇ ਪੁਸ਼ਕਰ ਆਨੰਦ ਤੀਰਥ ਹੈ ਅਤੇ ਜਿਸ ਦੇ ਸਮੀਪ ਬਹੁਤ ਚੰਗਾ ਤਪੋਬਨ ਹੈ, ਉਥੇ ਜਾ ਕੇ ਆਨੰਦ ਨਾਲ ਤਪ ਕਰਾਂਗਾ । 3. ਇਹ ਕਹਿ ਕੇ ਵਿਸ਼ਵਾ-ਮਿੱਤਰ ਜੀ ਪੁਸ਼ਕਰ ਨੂੰ ਚਲੇ ਗਏ ਅਤੇ ਉਥੇ ਪੁੱਜ ਕੇ ਅਤੇ ਫਲ ਫੁਲ ਖਾਕੇ, ਉਹ ਕਠੋਰ ਤਪ ਕਰਨ ਲੱਗ ਪਏ ! 4. ਇਸੇ ਵਿੱਚ ਅਯੋਧਿਆ ਦੇ ਅੰਬਰੀਸ਼ ਨਾਂ ਦੇ ਰਾਜੇ ਨੇ ਯੱਗ ਕਰਨਾ ਸ਼ੁਰੂ ਕੀਤਾ । 5. ਉਸ ਰਾਜੇ ਦੇ ਯੱਗ ਦੇ ਪਸ਼ੂ ਨੂੰ ਇੰਦਰ ਚੁਰਾ ਕੇ ਲੈ ਗਏ । ਪਸ਼ੂ ਦੇ ਇਸ ਤਰ੍ਹਾਂ ਨਸ਼ਟ ਹੋਣ ਤੇ ਪੁਰੋਹਿਤ ਨੇ ਰਾਜੇ ਨੂੰ ਕਿਹਾ—ਹੇ ਰਾਜਨ ! ਅਜ ਯੱਗ-ਪਸ਼ੂ ਚੋਰੀ ਹੋ ਗਿਆ ਹੈ, ਸੋ ਮੇਰੀ ਅਣਗਹਿਲੀ ਨਾਲ ਹੀ ਗਿਆ ਹੈ । ਇਹ ਠੀਕ ਨਹੀਂ ਹੋਇਆ । ਕਿਉਂ ਜੋ ਅਰਖਿਅਤ ਪਸ਼ੂ ਦੇ ਚੁਰਾਏ ਜਾਣ ਦਾ ਦੋਸ਼ ਰੱਖਿਆ ਕਰਨ ਵਾਲੇ ਦੇ ਮੱਥੇ ਹੀ ਰਹਿੰਦਾ ਹੈ । (6—7) ਹੇਰਾਜਨ ! ਇਸ ਲਈ ਯੱਗ ਕਰਮ ਸਮਾਪਤ ਹੁੰਦੇ ਹੁੰਦੇ ਜਾਂ ਤਾਂ ਕੋਈ ਪਸ਼ੂ ਲਿਆਓ ਜਾਂ ਗਊ ਦੇ ਕੇ ਕੋਈ ਮਨੁੱਖ ਹੀ ਛੇਤੀ ਲਿਆਓ, ਜਿਸ ਨਾਲ ਇਸ ਵਿਘਨ ਦਾ ਪ੍ਰਾਸ਼ਚਿਤ ਹੋਵੇ । 8. ਪੁਰੋਹਿਤ ਦੇ ਬਚਨ ਸੁਣ, ਉਹ ਨਰੋਤੱਮ ਬਹੁਤ ਬੁੱਧੀਮਾਨ ਰਾਜਾ, ਹਜ਼ਾਰਾਂ ਗਊਆਂ ਦੇ ਕੇ ਯੱਗ-ਪਸ਼ੂ ਲੱਭਣ ਲੱਗਾ । 9. ਉਨ੍ਹਾਂ ਯੱਗ-ਪਸ਼ੂ ਦੀ ਖੋਜ ਵਿਚ ਅਨੇਕਾਂ ਦੇਸ਼, ਨਗਰ, ਜਨਪਦ, ਬਨ, ਆਸ਼ਰਮ ਅਤੇ ਤੀਰਥ ਗਾਹ ਦਿੱਤੇ । ਪਸ਼ੂ ਦੀ ਖੋਜ ਕਰਦਿਆਂ ਕਰਦਿਆਂ ਅੰਬਰੀਸ਼ ਭ੍ਰਿਗ ਤੁੰਗ (ਚੋਈ) ਨਾਂ ਦੇ ਕਿਸੇ

ਪਰਬਤ ਦੀ ਚੋਟੀ ਤੇ ਇਸਤਰੀ ਤੇ ਪੁੱਤਰਾਂ ਸਹਿਤ ਬੈਠੇ ਹੋਏ ਰਿਚੀਕ ਨੂੰ ਵੇਖਿਆ । (10—11) ਮਹਾਪ੍ਰਤਾਪੀ ਰਾਜੇ ਨੇ ਮੁਨੀ ਨੂੰ ਪ੍ਰਣਾਮ ਕਰ ਕੇ ਉਨ੍ਹਾਂ ਨੂੰ ਅਨੇਕ ਤਰ੍ਹਾਂ ਨਾਲ ਖੁਸ਼ ਕੀਤਾ ਅਤੇ ਤਪੱਸਿਆ ਵਿਚ ਲੱਗੇ ਬ੍ਰਹਮਰਿਸ਼ੀ ਦੀ ਸੁਖ ਸਾਂਦ ਪੁੱਛੀ । ਉਸ ਉਪਰੰਤ ਅੰਬਰੀਸ਼ ਨੇ ਰਿਚੀਕ ਨੂੰ ਕਿਹਾ ਕਿ ਜੇ ਤੁਸੀਂ ਇਕ ਲੱਖ ਗਊਆਂ ਲੈ ਕੇ ਆਪਣੇ ਪੁੱਤਰ ਨੂੰ ਯੱਗ-ਪਸ਼ੂ ਬਨਾਉਣ ਲਈ ਸਾਡੇ ਹੱਥ ਵੇਚ ਦਿਓ, ਤਾਂ ਬਹੁਤ ਮੇਹਰਬਾਨੀ ਹੋਵੇਗੀ । ਸਾਰੇ ਦੇ ਸਾਰੇ ਦੇਸ਼ ਗਾਹ ਦਿੱਤੇ, ਨਾ ਤਾਂ ਮੇਰਾ ਪਹਿਲਾ ਯੱਗ ਪਸ਼ੂ ਹੀ ਮਿਲਿਆ ਹੈ ਅਤੇ ਨ ਹੀ ਕੀਮਤ ਦੇਣ ਤੇ ਵੀ ਕੋਈ ਯੱਗ-ਪਸ਼ੂ ਮਿਲਿਆ ਹੈ । (12—13) ਇਸ ਲਈ ਤੁਸੀਂ ਕੀਮਤ ਲੈ ਕੇ ਮੈਨੂੰ ਆਪਣਾ ਇਕ ਪੁੱਤਰਾਂ ਦੇ ਦਿਓ । ਇਹ ਸੁਣ ਕੇ ਮਹਾਤੇਜੱਸਵੀ ਰਿਚੀਕ ਨੇ ਕਿਹਾ—ਹੇ ਰਾਜਨ ! ਮੈਂ ਆਪਣਾ ਜੇਠਾ (ਵੱਡਾ) ਪੁੱਤਰ ਤਾਂ ਕਦੀ ਨਹੀਂ ਵੇਚਾਂਗਾ । ਰਿਚੀਕ ਦੀ ਇਹ ਗੱਲ ਸੁਣ, ਉਨ੍ਹਾਂ ਦੇ ਮਹਾਤਮਾ ਪੁੱਤਰਾਂ ਦੀ ਮਾਂ ਬੋਲੀ—ਮੇਰੇ ਪਤੀ ਮਹਾਭਾਗ ਭਾਰਗਵ ਨੇ ਕਿਹਾ ਹੈ ਕਿ, ਜੇਠਾ ਪੁੱਤਰ ਤਾਂ ਵੇਚਿਆ ਨਹੀਂ ਜਾ ਸਕਦਾ । (ਕਿਉਂ ਜੋ ਉਹ ਦੇਵ ਪਿਤਰ ਕਰਮ ਕਰਨ ਦਾ ਅਧਿਕਾਰੀ ਹੈ) । (15—17) ਹੇ ਰਾਜਨ ! ਸਭ ਤੋਂ ਛੋਟੇ ਪੁੱਤਰ ਸ਼ੁਨਕ ਤੇ ਤੁਸੀਂ ਮੇਰੀ ਪ੍ਰੀਤੀ ਸਮਝੋ, ਇਸ ਲਈ ਉਸ ਨੂੰ ਮੈਂ ਆਪ ਨੂੰ ਨਹੀਂ ਦਿਆਂਗੀ । 18. ਹੇ ਨਰ ਸ੍ਰੇਸ਼ਠ, ਜੇਠਾ ਪੁੱਤਰ ਪਿਤਾ ਨੂੰ ਅਤੇ ਸਭ ਤੋਂ ਛੋਟਾ ਮਾਂ ਨੂੰ ਅਕਸਰ ਬਹੁਤ ਪਿਆਰਾ ਹੁੰਦਾ ਹੈ । ਇਸ ਲਈ ਮੈਂ ਛੋਟੇ ਨੂੰ ਨਹੀਂ ਦਿਆਂਗੀ । 19. ਹੇ ਰਾਮ ! ਮੁਨੀ ਅਤੇ ਮੁਨੀ-ਪਤਨੀ ਦੀ ਇਸ ਗੱਲ ਬਾਤ ਨੂੰ ਸੁਣ, ਉਨ੍ਹਾਂ ਦਾ ਮਝਲਾ ਪੁੱਤਰ ਸ਼ੁਨਹਸ਼ੇਪ ਆਪ ਰਾਜੇ ਨੂੰ ਕਹਿਣ ਲੱਗਾ—ਪਿਤਾ ਜੀ ਵੱਡੇ ਨੂੰ ਵੇਚਣਾ ਨਹੀਂ ਚਾਹੁੰਦੇ ਅਤੇ ਮਾਂ ਛੋਟੇ ਨੂੰ ਦੇਣਾ ਨਹੀਂ ਚਾਹੁੰਦੀ । ਇਸ ਲਈ ਮਝਲੇ ਨੂੰ ਵੇਚਿਆ ਹੋਇਆ ਸਮਝ, ਤੁਸੀਂ ਮੈਨੂੰ ਲੈ ਚਲੋ । (20—21) ਹੇ ਰਾਮ ! ਇਹ ਸੁਣ, ਰਾਜੇ ਨੇ ਰਿਚੀਕ ਨੂੰ ਇੱਕ ਲੱਖ ਗਊਆਂ ਦਿੱਤੀਆਂ ਅਤੇ ਸ਼ੁਨਹਸ਼ੇਪ ਨੂੰ ਲੈ ਕੇ, ਉਥੋਂ ਚਲਿਆ । 22. ਮਹਾਤੇਜੱਸਵੀ ਅਤੇ ਮਹਾਯਸ਼ਸਵੀ ਰਾਜਰਿਸ਼ੀ ਅੰਬਰੀਸ਼ ਸ਼ੁਨਹਸ਼ੇਪ ਨੂੰ ਰਥ ਤੇ ਚੜ੍ਹਾ, ਉਥੋਂ ਛੇਤੀ ਰਵਾਨਾ ਹੋਇਆ । 23. ਬਾਲਕਾਂਡ ਦਾ ਇਕਾਹਟਵਾਂ ਸਰਗ ਸਮਾਪਤ ਹੋਇਆ ।

———

## ਬਾਹਟਵਾਂ ਸਰਗ

ਹੇ ਰਾਮ ! ਮਹਾ ਯਸ਼ ਵਾਲੇ ਰਾਜੇ ਅੰਬਰੀਸ਼ ਸ਼ੁਨਹਸ਼ੇਪ ਨੂੰ ਲੈ ਪੁਸ਼ਕਰ ਪੁਜੇ ਅਤੇ ਦੋ ਪਹਿਰ ਭਰ ਉਥੇ ਆਰਾਮ ਕੀਤਾ । 1. ਜਦ ਰਾਜਾ ਆਰਾਮ ਕਰ ਰਿਹਾ ਸੀ, ਤਦ ਮੌਕਾ ਪਾ ਕੇ ਸ਼ੁਨਹਸ਼ੇਪ ਨੇ ਸ੍ਰੇਸ਼ਠ ਪੁਸ਼ਕਰ ਜੀ ਵਿਚ ਜਾ ਵਿਸ਼ਵਾਮਿੱਤਰ ਜੀ ਦੇ ਦਰਸ਼ਨ ਕੀਤੇ । 2. ਰਿਸ਼ੀਆਂ ਦੇ ਸਮੂਹ ਵਿਚ ਬੈਠੇ ਤੇ ਤਪ ਕਰਦੇ ਹੋਏ ਆਪਣੇ ਮਾਮੇ (ਵਿਸ਼ਵਾਮਿੱਤਰ) ਨੂੰ ਵੇਖ, ਉਦਾਸ, ਪਿਆਸਾ, ਥੱਕਿਆ ਹੋਇਆ ਅਤੇ ਬਹੁਤ ਵਿਆਕੁਲ ਸ਼ੁਨਹਸ਼ੇਪ ਉਨ੍ਹਾਂ ਦੀ ਗੋਦ ਵਿਚ ਜਾ ਡਿੱਗਾ ਅਤੇ ਕਹਿਣ ਲੱਗਿਆ—ਜਦ ਮੇਰੇ ਮਾਤਾ ਪਿਤਾ ਹੀ ਨਹੀਂ ਹਨ, ਤਦ ਜਾਤਿ ਬਿਰਾਦਰੀ ਅਤੇ

ਭਾਈ ਬੰਧੂ ਹੋ ਹੀ ਕਿਵੇਂ ਸਕਦੇ ਹਨ । (3—4) ਹੇ ਮੁਨੀ ! ਮੈਂ ਸ਼ਰਣਾਗਤ ਧਰਮ ਦੀ ਦੁਹਾਈ ਦਿੰਦਾ ਹਾਂ, ਮੈਨੂੰ ਬਚਾਓ । ਮੇਰੀ ਹੀ ਕਿਉਂ ? ਸ਼ਰਣ ਆਉਣ ਤੇ ਤੁਸੀਂ ਸਾਰੇ ਸੰਸਾਰ ਦੀ ਰੱਖਿਆ ਕਰ ਸਕਦੇ ਹੋ । 5. ਇਸ ਲਈ ਅਜਿਹਾ ਕਰੋ ਜਿਸ ਨਾਲ ਰਾਜੇ ਦਾ ਯੱਗ ਤਾਂ ਬਿਨਾਂ ਰੁਕਾਵਟ ਦੇ ਪੂਰਾ ਹੋ ਜਾਵੇ ਅਤੇ ਮੈਂ ਬਹੁਤ ਦਿਨਾਂ ਤਕ ਜੀਉਂਦਾ ਰਹਿ ਕੇ ਅਤੇ ਉੱਤਮ ਤਪੱਸਿਆ ਕਰ ਕੇ ਅੰਤ ਵਿਚ ਸੁਰਗ ਨੂੰ ਜਾਵਾਂ । 6. ਤੁਸੀਂ ਮੇਰੇ ਜਹੇ ਅਨਾਥਾਂ ਦੇ ਨਾਥ ਹੋ ਕੇ ਜਿਸ ਤਰ੍ਹਾਂ ਪਿਤਾ ਆਪਣੇ ਪੁੱਤਰ ਦੀ ਰੱਖਿਆ ਕਰਦਾ ਹੈ, ਉਸੇ ਤਰ੍ਹਾਂ ਤੁਸੀਂ ਮੇਰੀ ਇਸ ਸੰਕਟ ਤੋਂ ਰੱਖਿਆ ਕਰੋ । 7. ਸ਼ੁਨਹਸ਼ੇਪ ਦੇ ਅਜਿਹੇ ਦੀਨਤਾ ਵਾਲੇ ਬਚਨ ਸੁਣ ਕੇ ਵਿਸ਼ਵਾਮਿੱਤਰ ਜੀ ਨੇ ਉਸ ਨੂੰ ਧੀਰਜ ਬਨ੍ਹਾਇਆ ਅਤੇ ਆਪਣੇ ਪੁੱਤਰਾਂ ਨੂੰ ਕਿਹਾ—ਹੇ ਪੁੱਤਰੋ ! ਜਿਸ ਪਰਲੋਕ ਦੇ ਪ੍ਰਯੋਜਨ ਲਈ ਪਿਤਾ ਆਪਣੇ ਸਭ ਪੁੱਤਰਾਂ ਨੂੰ ਪੈਦਾ ਕਰਦਾ ਹੈ, ਉਸ ਦਾ ਸਮਾਂ ਆ ਪੁਜਾ ਹੈ । ਹੇ ਪੁੱਤਰੋ ! ਇਹ ਰਿਚੀਕ ਮੁਨੀ ਦਾ ਪੁੱਤਰ ਹੈ । ਅਜੇ ਬੱਚਾ ਹੈ ਅਤੇ ਸਾਡੀ ਸ਼ਰਣ ਵਿਚ ਆਇਆ ਹੈ । ਇਸ ਦੇ ਪ੍ਰਾਣਾਂ ਦੀ ਰੱਖਿਆ ਕਰਨਾ ਸਾਡਾ ਪਿਆਰਾ ਕਾਰਜ ਕਰੋ । (9—01) ਤੁਸੀਂ ਸਭ ਪੁੰਨਵਾਨ ਅਤੇ ਧਰਮਾਤਮਾ ਹੋ । ਇਸ ਲਈ ਤੁਸੀਂ ਆਪ ਰਾਜੇ ਦੇ ਯੱਗ-ਪਸ਼ੂ ਬਣ ਅਗਨੀ ਦੇਵ ਨੂੰ ਤ੍ਰਿਪਤ ਕਰੋ । 11. ਅਜਿਹਾ ਕਰਨ ਨਾਲ ਸ਼ੁਨਹਸ਼ੇਪ ਦੇ ਪ੍ਰਾਣ ਬਚ ਜਾਣਗੇ, ਰਾਜੇ ਦਾ ਯੱਗ ਵੀ ਬਿਨਾਂ ਰੋਕ ਟੋਕ ਹੋ ਜਾਵੇਗਾ । ਦੇਵਤੇ ਸੰਤੁਸ਼ਟ ਹੋਣਗੇ ਅਤੇ ਮੇਰੀ ਗੱਲ ਵੀ ਰਹਿ ਜਾਵੇਗੀ । 12. ਵਿਸ਼ਵਾਮਿੱਤਰ ਜੀ ਦੇ ਇਹ ਬਚਨ ਸੁਣ, ਉਨ੍ਹਾਂ ਦੇ ਮਧੁਛੰਦ ਆਦਿ ਪੁੱਤਰ ਅਭਿਮਾਨ ਸਹਿਤ ਆਪਣੇ ਪਿਤਾ ਦੀ ਹਾਸੀ ਉਡਾ-ਉਣ ਲੱਗੇ ਅਤੇ ਇਹ ਕਿਹਾ—ਹੇ ਮਹਾਰਾਜ ! ਤੁਸੀਂ ਆਪਣੇ ਪੁੱਤਰਾਂ ਨੂੰ ਛੱਡ ਕੇ, ਦੂਜੇ ਦੇ ਪੁੱਤਰ ਦੀ ਰੱਖਿਆ ਕਿਉਂ ਕਰਦੇ ਹੋ ? ਇਹ ਤਾਂ ਅਜਿਹੀ ਹੀ ਗੱਲ ਹੈ, ਜਿਹਾ ਕਿ ਸੁੰਦਰ ਖਾਣ ਵਾਲੇ ਪਦਾਰਥਾਂ ਨੂੰ ਛੱਡ ਕੇ ਕੁਤੇ ਦਾ ਮਾਸ ਖਾਣਾ । ਜਾਂ ਤੁਹਾਡਾ ਇਹ ਕਾਰਜ ਉਸੇ ਤਰ੍ਹਾਂ ਅਨੁਚਿਤ ਹੈ ਜਿਸ ਤਰ੍ਹਾਂ ਕੁੱਤੇ ਦਾ ਮਾਸ ਖਾਣਾ ਅਨੁਚਿਤ ਹੈ । (13—14) ਆਪਣੇ ਪੁੱਤਰਾਂ ਦੀਆਂ ਇਹ ਗੱਲਾਂ ਸੁਣ ਕੇ, ਕ੍ਰੋਧ ਨਾਲ ਲਾਲ ਪੀਲੀਆਂ ਅੱਖਾਂ ਕਰ, ਵਿਸ਼ਵਾਮਿੱਤਰ ਜੀ ਉਨ੍ਹਾਂ ਨੂੰ ਕਹਿਣ ਲੱਗੇ । 15. ਤੁਹਾਡੀ ਇਹ ਗੁਸਤਾਖੀ, ਧਰਮ ਦੀ ਦ੍ਰਿਸ਼ਟੀ ਤੋਂ ਵੀ ਭ੍ਰਸ਼ਟ ਅਤੇ ਪਿਤਰਿ ਭਗਤੀ ਤੋਂ ਵੀ ਰਹਿਤ ਹੋਣ ਕਰ ਕੇ ਕਠੋਰ ਹੈ, ਇਸ ਲਈ ਰੋਂਗਟਿਆਂ ਨੂੰ ਖੜ੍ਹੀ ਕਰਨ ਵਾਲੀ ਅਤੇ ਮੇਰੀ ਹੁਕਮ ਅਦੂਲੀ ਕਰਨ ਵਾਲੀ ਹੈ । 16. ਇਸ ਲਈ ਤੁਸੀਂ ਵੀ ਵਸ਼ਿਸ਼ਠ ਜੀ ਦੇ ਪੁੱਤਰਾਂ ਵਾਂਗ ਚੰਡਾਲ ਹੋ ਕੇ ਕੁੱਤਿਆਂ ਦਾ ਮਾਸ ਖਾਂਦੇ ਹੋਏ ਪੂਰੇ ਇਕ ਹਜ਼ਾਰ ਵਰ੍ਹੇ ਤਕ ਪ੍ਰਿਥਵੀ ਤੇ ਘੁੰਮੋਗੇ । 17. ਇਸ ਤਰ੍ਹਾਂ ਮੁਨੀਵਰ ਆਪਣੇ ਪੁੱਤਰਾਂ ਨੂੰ ਸ਼ਰਾਪ ਦੇ, ਸਭ ਤਰ੍ਹਾਂ ਨਾਲ ਸ਼ੁਨਹਸ਼ੇਪ ਦੀ ਰੱਖਿਆ ਕਰ, ਉਸ ਨੂੰ ਕਹਿਣ ਲੱਗੇ ਹੇ ਮੁਨੀ ਪੁੱਤਰ ! ਜਦ ਤੂੰ ਅੰਬਰੀਸ਼ ਦੇ ਯੱਗ ਵਿਚ ਪਵਿੱਤਰ ਫਾਸੀ ਨਾਲ ਵੈਸ਼ਣਵ ਸਤੰਭ ਵਿਚ, ਲਾਲ ਮਾਲਾ ਅਤੇ ਲਾਲ ਚੰਦਨ ਨਾਲ ਸਜਾ ਕੇ ਬਧੇ ਜਾਓ, ਤਦ ਤੂੰ ਇਨ੍ਹਾਂ ਦੋ ਮੰਤਰਾਂ ਨਾਲ ਉਸਤੁਤੀ ਕਰੀਂ । ਇਸ ਨਾਲ ਤੂੰ ਬਚ ਜਾਵੇਂਗਾ । ਸ਼ੁਨਹਸ਼ੇਪ ਨੇ ਬਹੁਤ ਸਾਵਧਾਨੀ ਨਾਲ ਉਨ੍ਹਾਂ ਦੋ ਮੰਤਰਾਂ ਨੂੰ ਯਾਦ ਕਰ ਲਿਆ ਅਤੇ ਮੁੜ ਤੁਰਤ ਅੰਬਰੀਸ਼ ਪਾਸ ਜਾ ਕੇ ਕਹਿਣ ਲੱਗਾ—ਹੇ ਮਹਾਬਲਵਾਨ ਰਾਜਸਿੰਹ ! ਚਲੋ ਹੁਣ ਛੇਤੀ ਚਲੋ ਅਤੇ ਪੁੱਜ ਕੇ ਤੁਸੀਂ ਯੱਕਸ਼ਦੀਕਸ਼ਾ ਲਵੋ ਅਤੇ ਯੱਗ ਪੂਰਾ ਕਰੋ । (18—22) ਰਿਸ਼ੀ-

ਪੁੱਤਰ ਦਾ ਬਚਨ ਸੁਣ, ਰਾਜਾ ਬਹੁਤ ਖੁਸ਼ ਹੋ ਤੁਰਤ ਆਪਣੀ ਯਗਸ਼ਾਲਾ ਨੂੰ ਗਿਆ। 23. ਮੁੜ ਯੱਗ ਕਰਾਉਣ ਵਾਲਿਆਂ ਦੀ ਸਲਾਹ ਨਾਲ ਰਾਜੇ ਨੇ ਉਸ ਸ਼ੁਨਹਸ਼ੇਪ ਨੂੰ ਪਸ਼ੂ ਬਣਾ ਕੇ ਅਤੇ ਲਾਲ ਕਪੜੇ ਪਹਿਨਾ ਕੇ, ਖੰਭੇ ਨਾਲ ਬੰਨ੍ਹ ਦਿੱਤਾ। 24. ਤਦ ਬਝੇ ਹੋਏ ਸ਼ੁਨਹਸ਼ੇਪ ਨੇ ਵਿਸ਼ਵਾਮਿੱਤਰ ਜੀ ਦੇ ਦੱਸੇ ਹੋਏ ਮੰਤਰਾਂ ਨਾਲ ਇੰਦਰ ਅਤੇ ਉਪਿੰਦਰ ਦੀ ਠੀਕ ਤਰੀਕੇ ਨਾਲ ਉਸਤਤੀ ਕੀਤੀ। 25. ਸ਼ੁਨਹਸ਼ੇਪ ਦੀ ਮਨ ਹੀ ਮਨ ਕਹੀ ਹੋਈ ਉਸਤਤੀ ਸੁਣ, ਇੰਦਰ ਉਸ ਤੇ ਖੁਸ਼ ਹੋ ਗਏ ਅਤੇ ਇੰਦਰ ਨੇ ਵੱਡੀ ਉਮਰ ਵਾਲਾ ਹੋਣ ਦਾ ਵਰਦਾਨ ਦਿੱਤਾ। 26. ਹੇ ਰਾਮ! ਨਰ ਸ਼ਰੇਸ਼ਠ ਰਾਜੇ ਨੇ ਵੀ ਯੱਗ ਸਮਾਪਤ ਕਰ, ਇੰਦਰ ਦੀ ਕ੍ਰਿਪਾ ਨਾਲ ਅਨੇਕਾਂ ਵੱਰਦਾਨ ਪਾਏ। 27. ਹੇ ਰਾਜਨ! ਧਰਮਾਤਮਾ ਵਿਸ਼ਵਾਮਿੱਤਰ ਨੇ ਵੀ ਮੁੜ ਪੁਸ਼ਕਰ ਖੇਤਰ ਵਿਚ ਹਜ਼ਾਰ ਵਰ੍ਹਿਆਂ ਤਕ ਚੰਗੀ ਤਰ੍ਹਾਂ ਨਾਲ ਤਪ ਕੀਤਾ। 28. ਬਾਲਕਾਂਡ ਦਾ ਬਾਹਟਵਾਂ ਸਰਗ ਸਮਾਪਤ ਹੋਇਆ।

---

## ਤ੍ਰੇਹਟਵਾਂ ਸਰਗ

ਵਿਸ਼ਵਾਮਿੱਤਰ ਜੀ ਨੂੰ ਤਪ ਕਰਦਿਆਂ ਜਦ ਪੂਰੇ ਇਕ ਹਜ਼ਾਰ ਵਰ੍ਹੇ ਹੋ ਗਏ, ਤਦ ਸਭ ਦੇਵਤੇ ਉਨ੍ਹਾਂ ਨੂੰ ਤਪ ਦੇ ਫਲ-ਸਰੂਪ ਵਰ ਦੇਣ ਦੀ ਇੱਛਾ ਨਾਲ ਆਏ। 1. ਉਨ੍ਹਾਂ ਵਿਚੋਂ ਪਰਮਤੇਜੱਸਵੀ ਬ੍ਰਹਮਾ ਜੀ ਨੇ ਮਿੱਠੇ ਮਿੱਠੇ ਇਹ ਬਚਨ ਬੋਲੇ ਕਿ ਹੇ ਵਿਸ਼ਵਾਮਿੱਤਰ! ਤੇਰਾ ਭਲਾ ਹੋਵੇ। ਤੁਸੀਂ ਆਪਣੇ ਇਕੱਠੇ ਕੀਤੇ ਸ਼ੁਭ ਕਰਮਾਂ ਵਜੋਂ ਰਿਸ਼ੀ ਹੋਏ। (ਅਰਥਾਤ ਅਜੇ ਵੀ ਤੁਹਾਨੂੰ ਬ੍ਰਹਮ-ਰਿਸ਼ੀਪਦ ਪ੍ਰਾਪਤ ਨਹੀਂ ਹੋਇਆ)। 2. ਇਹ ਕਹਿ ਬ੍ਰਹਮਾ ਆਦਿ ਦੇਵਤੇ ਆਪਣੇ ਆਪਣੇ ਲੋਕਾਂ ਨੂੰ ਵਾਪਸ ਚਲੇ ਗਏ ਅਤੇ ਵਿਸ਼ਵਾਮਿੱਤਰ ਜੀ ਮੁੜ ਤਪ ਕਰਨ ਲੱਗੇ। 3. ਜਦ ਤਪ ਕਰਦਿਆਂ ਉਨ੍ਹਾਂ ਨੂੰ ਬਹੁਤ ਦਿਨ ਬੀਤ ਗਏ, ਤਦ ਇਕ ਦਿਨ ਮੇਨਕਾ ਨਾਮ ਦੀ ਇਕ ਅਪਸਰਾ ਪੁਸ਼ਕਰ ਵਿਚ ਨਹਾਉਣ ਲਈ ਉਥੇ ਆਈ। 4. ਬੱਦਲਾਂ ਵਿਚ ਚਮਕਦੀ ਹੋਈ ਬਿਜਲੀ ਵਾਂਗ ਮੇਨਕਾ ਦੀ ਸੁੰਦਰਤਾ ਨੂੰ ਵੇਖ, ਵਿਸ਼ਵਾਮਿੱਤਰ ਮੁਨੀ ਕਾਮਾਸਕਤ (ਮੋਹਿਤ) ਹੋ, ਉਸ ਨੂੰ ਕਹਿਣ ਲੱਗੇ—ਹੇ ਅਪਸਰਾ! ਮੈਂ ਤੇਰਾ ਸੁਆਗਤ ਕਰਦਾ ਹਾਂ। ਤੂੰ ਮੇਰੇ ਇਸ ਆਸ਼ਰਮ ਵਿਚ ਰਹਿ। (5—6) ਤੇਰਾ ਭਲਾ ਹੋਵੇ, ਤੂੰ ਮੇਰੇ ਤੇ ਕ੍ਰਿਪਾ ਕਰ। ਕਿਉਂ ਜੋ ਮੈਂ ਤੈਨੂੰ ਵੇਖਕੇ ਕਾਮਾ-ਸਕਤ ਹੋ ਗਿਆ ਹਾਂ। ਇਹ ਸੁਣ ਉਹ ਸੁੰਦਰੀ ਮੇਨਕਾ ਰਿਸ਼ੀ ਦੇ ਆਸ਼ਰਮ ਵਿਚ ਰਹਿਣ ਲੱਗੀ। 7. ਮੇਨਕਾ ਦੇ ਉਥੇ ਆਸ਼ਰਮ ਵਿਚ ਰਹਿਣ ਵਜੋਂ, ਵਿਸ਼ਵਾਮਿੱਤਰ ਜੀ ਦੀ ਤਪੱਸਿਆ ਵਿਚ ਬਹੁਤ ਵਿਘਨ ਪਿਆ। ਹੇ ਰਾਘਵ! ਮੇਨਕਾ ਅਪਸਰਾ ਦਸ ਵਰ੍ਹੇ ਤਕ ਵਿਸ਼ਵਾਮਿੱਤਰ ਦੇ ਉਸ ਆਸ਼ਰਮ ਵਿਚ ਸੁਖ ਪੂਰਵਕ ਰਹੀ। (ਅਰਥਾਤ ਮੁਨੀਰਾਜ ਵਿਸ਼ਵਾਮਿੱਤਰ ਨੇ ਉਸ ਨਾਲ ਭੋਗ ਵਿਲਾਸ ਕਰ ਗੱਲ ਦੀ ਗੱਲ ਵਿਚ ਦਸ ਵਰ੍ਹੇ ਲੰਘਾ ਦਿੱਤੇ)। ਉਸ ਉਪਰੰਤ ਦਸ ਵਰ੍ਹੇ ਬੀਤਣ ਤੇ ਮਹਾਰਿਸ਼ੀ ਵਿਸ਼ਵਾਮਿੱਤਰ ਜੀ (ਆਪਣੀ ਭੁੱਲ ਤੇ) ਸ਼ਰਮਸਾਰ ਹੋਏ ਅਤੇ ਚਿੰਤਾ ਵਿਚ ਪੈ ਕੇ ਦੁਖੀ ਹੋਏ। ਹੇ ਰਘੂਨੰਦਨ! ਜਦ ਵਿਸ਼ਵਾਮਿੱਤਰ ਜੀ ਨੇ ਇਸ ਦਾ ਕਾਰਨ ਸੋਚਿਆ, ਤਦ ਉਨ੍ਹਾਂ

ਦੀ ਸਮਝ ਵਿਚ ਕ੍ਰੋਧ ਪੂਰਵਕ ਇਹ ਆਇਆ ਕਿ ਮੇਰੇ ਇਸ ਬਹੁਤ ਦੇਰ ਦੇ ਤਪ ਨੂੰ ਨਸ਼ਟ ਕਰਨ ਲਈ ਇਹ ਸਭ ਦੇਵਤਿਆਂ ਦੀ ਕਰਤੂਤ ਹੈ। ਉਨ੍ਹਾਂ ਹੀ ਇਹ ਵਿਘਨ ਪਾਇਆ ਹੈ। ਅਰੇ ! ਦਸ ਵਰ੍ਹੇ ਬੀਤ ਗਏ ; ਪਰ ਮੈਨੂੰ ਤਾਂ ਇੰਜ ਪ੍ਰਤੀਤ ਹੋਇਆ ਹੈ ਕਿ ਮਾਨੋਂ ਅਜੇ ਨਿਰੀ ਇਕ ਰਾਤ ਹੀ ਬੀਤੀ ਹੈ। (8—11) ਹਾਏ ! ਕਾਮਾਸਕਤ ਹੋਣ ਵਜੋਂ ਮੇਰੇ ਤਪ ਵਿਚ ਬਹੁਤ ਭਾਰੀ ਵਿਘਨ ਪਿਆ। ਮਹਾਰਿਸ਼ੀ ਜੀ ਇਹ ਕਹਿ ਅਤੇ ਬਾਰ ਬਾਰ ਉਚੀਆਂ ਸਾਸਾਂ ਲੈ ਪਛਤਾ ਕੇ ਦੁਖੀ ਹੋਏ। 12. ਸਰਾਪ ਦੇ ਡਰ ਨਾਲ ਥਰਥਰਾਉਂਦੀ ਹੋਈ ਅਤੇ ਹੱਥ ਜੋੜੇ ਮੇਨਕਾ ਨੂੰ ਵੇਖ, ਵਿਸ਼ਵਾਮਿੱਤਰ ਜੀ ਨੇ ਮਿੱਠੇ ਬਚਨ ਕਹਿ ਕੇ ਉਸ ਨੂੰ ਵਿਦਾ ਕੀਤਾ। 13. ਹੇ ਰਾਮ ! ਉਸ ਉਪਰੰਤ ਵਿਸ਼ਵਾ-ਮਿੱਤਰ ਜੀ (ਪੁਸ਼ਕਰ ਖੇਤਰ ਨੂੰ ਛੱਡ) ਉਤਰ ਦਿਸ਼ਾ ਵਿਚ ਪਰਬਤ ਦੇ ਅਰਥਾਤ ਹਿਮਾਲਯ ਤੇ ਚਲੇ ਗਏ ਅਤੇ ਬ੍ਰਤ ਸਮਾਪਤ ਹੋਣ ਤਕ ਕਾਮ ਨੂੰ ਜਿੱਤਣ ਦੀ ਇੱਛਾ ਨਾਲ ਬਹੁਤ ਯਸ਼ ਵਾਲੇ ਵਿਸ਼ਵਾਮਿੱਤਰ ਕੌਸ਼ਿਕੀ ਨਦੀ ਦੇ ਕਿਨਾਰੇ ਤੇ ਜਾ ਮੁੜ ਉਗਰ ਤਪੱਸਿਆ ਕਰਨ ਲੱਗੇ। ਜਦ ਉਨ੍ਹਾਂ ਨੂੰ ਉਥੇ ਉਗਰ ਤਪ ਕਰਦੇ ਕਰਦੇ ਇਕ ਹਜ਼ਾਰ ਵਰ੍ਹੇ ਬੀਤ ਗਏ। ਤਦ ਹੇ ਰਾਮ ! ਹਿਮਾਲਯ ਪਰਬਤ ਤੇ ਤਪ ਕਰਨ ਨਾਲ ਦੇਵਤਾ ਲੋਕੀਂ ਬਹੁਤ ਡਰੇ ਅਤੇ ਸਭ ਦੇਵਰਿਸ਼ੀਆਂ ਅਤੇ ਦੇਵਤਿਆਂ ਨੇ ਸਲਾਹ ਕਰ, ਬ੍ਰਹਮਾ ਜੀ ਪਾਸ ਜਾ ਕੇ ਕਿਹਾ—ਹੁਣ ਵਿਸ਼ਵਾਮਿੱਤਰ ਨੂੰ "ਮਹਾਰਿਸ਼ੀ" ਪਦਵੀ ਪ੍ਰਦਾਨ ਕਰੋ। ਦੇਵਤਿਆਂ ਦਾ ਇਹ ਬਚਨ ਸੁਣ ਬ੍ਰਹਮਾ ਜੀ ਤਪੱਸਵੀ ਵਿਸ਼ਵਾ-ਮਿੱਤਰ ਜੀ ਪਾਸ ਗਏ ਅਤੇ ਮਿੱਠੇ ਸ਼ਬਦਾਂ ਵਿਚ ਕਿਹਾ—ਹੇ ਵਿਸ਼ਵਾਮਿੱਤਰ ! ਤੁਸੀਂ ਬਹੁਤ ਭਲੇ ਹੋ। ਤੁਹਾਡੀ ਉਗਰ ਤਪੱਸਿਆ ਨਾਲ ਮੈਂ ਬਹੁਤ ਖੁਸ਼ ਹਾਂ (14—15) ਅਤੇ ਤੁਹਾਨੂੰ ਰਿਸ਼ੀਆਂ ਵਿਚੋਂ ਮੁਖ ਹੋਣ ਦਾ ਆਸ਼ੀਰਵਾਦ ਦੇਂਦਾ ਹਾਂ। ਬ੍ਰਹਮਾ ਜੀ ਦੇ ਬਚਨ ਸੁਣ ਤਪੋਧਨ ਵਿਸ਼ਵਾਮਿੱਤਰ ਜੀ ਹੱਥ ਜੋੜ ਅਤੇ ਪ੍ਰਣਾਮ ਕਰ ਬ੍ਰਹਮਾ ਜੀ ਨੂੰ ਕਹਿਣ ਲੱਗੇ—ਮੈਂ ਤਾਂ ਤਪੱਸਿਆ ਬ੍ਰਹਮਰਿਸ਼ੀ ਪਦ ਦੀ ਪ੍ਰਾਪਤੀ ਲਈ ਕੀਤੀ ਸੀ। (19—20) ਜੇ ਤੁਸੀਂ ਮੈਨੂੰ ਮਹਾਰਿਸ਼ੀ ਹੀ ਕਹਿੰਦੇ ਹੋ ਤਾਂ ਮੈਂ ਸਮਝਦਾ ਹਾਂ ਕਿ ਮੈਂ ਇੰਦਰੀਆਂ ਨੂੰ ਜਿੱਤਣ ਵਾਲਾ ਨਹੀਂ ਹਾਂ। (ਤਦ ਹੀ ਤਾਂ ਤੁਸੀਂ ਮੇਰੀ ਬ੍ਰਹਮਰਿਸ਼ੀ ਪਦ ਨੂੰ ਪ੍ਰਾਪਤ ਕਰਨ ਦੀ ਇੱਛਾ ਨੂੰ ਪੂਰਾ ਨਹੀਂ ਕਰਦੇ ਅਤੇ ਮੈਨੂੰ ਮਹਾਰਿਸ਼ੀ ਕਹਿੰਦੇ ਹੋ।) ਇਸ ਤੇ ਬ੍ਰਹਮਾ ਜੀ ਨੇ ਕਿਹਾ—ਹਾਂ, ਅਜੇ ਤੀਕ ਤੁਸੀਂ (ਸੱਚਮੁਚ) ਇਦਰੀਆਂ ਨੂੰ ਜਿੱਤ ਨਹੀਂ ਸਕੇ ਤੇ। 22. ਹੇ ਮੁਨੀਸ਼ਰ ! ਅਜੇ ਹੋਰ ਤਪ ਕਰੋ। ਇਹ ਕਹਿ ਬ੍ਰਹਮਾ ਜੀ ਸੁਰਗ ਨੂੰ ਚਲੇ ਗਏ। ਸਭ ਦੇਵਤੇ ਵੀ ਆਪਣੀਆਂ ਥਾਵਾਂ ਤੇ ਚਲੇ ਗਏ। ਤਦ ਮਹਾਰਿਸ਼ੀ ਵਿਸ਼ਵਾਮਿੱਤਰ ਜੀ ਬਿਨਾਂ ਸਹਾਰੇ ਉਪਰ ਨੂੰ ਬਾਂਹ ਉਠਾਈ ਅਤੇ ਨਿਰੀ ਹਵਾ ਨਾਲ ਪੇਟ (ਢਿੱਡ) ਭਰ ਕੇ, ਤਪ ਕਰਨ ਲੱਗੇ। ਗਰਮੀ ਵਿਚ ਉਹ ਪੰਚਾਗਨੀ ਤਪਦੇ, ਵਰਖਾ ਰਿਤੂ ਵਿਚ ਛਾਂ ਵਾਲੀ ਥਾਂ ਤੋਂ ਨਿਕਲ ਕੇ, ਖੁਲ੍ਹੇ ਮੈਦਾਨ ਵਿਚ ਬੈਠਦੇ। (22—23) ਜਾੜੇ (ਸਰਦੀ) ਦੇ ਦਿਨਾਂ ਵਿਚ ਰਾਤ ਦਿਨ ਉਹ ਪਾਣੀ ਵਿਚ ਖੜੇ ਰਹਿੰਦੇ ਸਨ। ਇਸ ਤਰ੍ਹਾਂ ਉਨ੍ਹਾਂ ਇਕ ਹਜ਼ਾਰ ਵਰ੍ਹਿਆਂ ਤਕ ਉੱਗਰ ਤਪ ਕੀਤਾ। 24. ਮਹਾਰਿਸ਼ੀ ਵਿਸ਼ਵਾਮਿੱਤਰ ਦੇ ਇਸ ਤਰ੍ਹਾਂ ਤਪ ਕਰਨ ਨਾਲ ਇੰਦਰ ਸਹਿਤ ਸਭ ਦੇਵਤਿਆਂ ਵਿਚ ਬਹੁਤ ਖਲਬਲੀ ਮਚ ਗਈ। ਉਹ ਸਭ ਬਹੁਤ ਘਬਰਾਏ। 25. ਉਸ ਉਪਰੰਤ ਦੇਵਰਾਜ ਇੰਦਰ ਸਭ ਦੇਵਤਿਆਂ ਸਹਿਤ ਰੰਭਾ ਅਪਸਰਾ ਨੂੰ ਆਪਣੀ ਭਲਾਈ ਅਤੇ ਵਿਸ਼ਵਾਮਿੱਤਰ ਦੀ ਬੁਰਾਈ ਦੀ ਇਹ ਗੱਲ ਕਹਿਣ ਲੱਗੇ। 26. ਬਾਲਕਾਂਡ

ਦਾ ਤ੍ਰੇਹਟਵਾਂ ਸਰਗ ਸਮਾਪਤ ਹੋਇਆ।

—— ——

## ਚੌਂਹਟਵਾਂ ਸਰਗ

ਹੇ ਰੰਭੇ ! ਦੇਵਤਿਆਂ ਦਾ ਇਹ ਬੜਾ ਭਾਰੀ ਕੰਮ ਹੈ ਕਿ ਵਿਸ਼ਵਾਮਿੱਤਰ ਨੂੰ ਕਾਮਾਸਕਤ ਕਰਨਾ, ਜਿਸ ਨਾਲ ਉਹ ਤਪੱਸਿਆ ਤੋਂ ਮੂੰਹ ਮੋੜ ਲੈਣ । ਹੇ ਰਾਮ ! ਇੰਦਰ ਨੇ ਰੰਭਾ ਨੂੰ ਇਹ ਕਿਹਾ, ਤਦ ਉਹ ਬਹੁਤ ਸ਼ਰਮਿੰਦੀ ਹੋਈ ਅਤੇ ਹੱਥ ਜੋੜ ਕੇ ਇੰਦਰ ਨੂੰ ਕਹਿਣ ਲਗੀ— ਹੇ ਇੰਦਰ ! ਇਹ ਵਿਸ਼ਵਾਮਿੱਤਰ ਬਹੁਤ ਕ੍ਰੋਧੀ ਹੈ । ਜਿਉਂ ਹੀ ਮੈਂ ਉਸ ਦੇ ਪਾਸ ਗਈ ਕਿ ਉਹ ਬਹੁਤ ਗੁਸੇ ਹੋ, ਨਿਸ਼ਚੇ ਹੀ ਸ਼ਰਾਪ ਦੇਣਗੇ । (1–3) ਇਸੇ ਲਈ ਮੈਂ ਉਨ੍ਹਾਂ ਦੇ ਪਾਸ ਜਾਂਦਿਆਂ ਬਹੁਤ ਡਰਦੀ ਹਾਂ । ਤੁਸੀਂ ਕ੍ਰਿਪਾ ਕਰੋ, ਮੈਨੂੰ ਉਥੇ ਨਾ ਭੇਜੋ । ਹੇ ਰਾਮ ! ਉਸ ਡਰੀ ਹੋਈ ਰੰਭੇ ਦੇ ਇਹ ਕਹਿਣ ਤੇ ਇੰਦਰ ਨੇ ਡਰ ਨਾਲ ਥਰ ਥਰ ਕੰਬਦੀ ਹੋਈ ਅਤੇ ਹੱਥ ਜੋੜ ਕੇ ਖੜੀ ਹੋਈ ਰੰਭਾ ਨੂੰ ਕਿਹਾ— ਡਰ ਨਹੀਂ, ਤੇਰਾ ਭਲਾ ਹੋਵੇ ! ਮੇਰੀ ਆਗਿਆ ਮੰਨ । (4–5) ਮੈਂ ਆਪੂੰ ਬਸੰਤ ਰੁਤ ਵਿਚ, ਮਨ ਨੂੰ ਚੁਰਾਉਣ ਵਾਲੀ ਕੋਇਲ ਦੇ ਰੂਪ ਵਿਚ ਕਾਮਦੇਵ ਸਹਿਤ ਕਿਸੇ ਸੁੰਦਰ ਦਰੱਖਤ ਉਪਰ, ਤੇਰੇ ਆਸ ਪਾਸ ਹੀ ਹੋਵਾਂਗਾ । 6. ਹੇ ਰੰਭੇ ! ਤੂੰ ਆਪਣਾ ਬਹੁਤ ਸੁੰਦਰ ਅਤੇ ਚਟਕੀਲਾ ਭੜਕੀਲਾ ਸ਼ਿੰਗਾਰ ਕਰ, ਤਾਂ ਜੋ ਉਸ ਤਪੱਸਵੀ ਵਿਸ਼ਵਾਮਿੱਤਰ ਦਾ ਮਨ ਤਪ ਤੋਂ ਹਟ ਜਾਏ । 7. ਇੰਦਰ ਦੇ ਇਸ ਤਰ੍ਹਾਂ ਸਮਝਾਉਣ ਤੇ ਉਹ ਸੁੰਦਰੀ ਆਪਣਾ ਸ਼ਿੰਗਾਰ ਕਰ ਅਤੇ ਮੰਦ ਮੰਦ ਮੁਸਕਾਉਂਦੀ ਹੋਈ, ਵਿਸ਼ਵਾਮਿੱਤਰ ਦੇ ਮਨ ਨੂੰ ਲੁਭਾਉਣ ਲੱਗੀ । ਉਸ ਸਮੇਂ ਵਿਸ਼ਵਾਮਿੱਤਰ ਜੀ ਕੋਇਲ ਦੀ ਸੁਰੀਲੀ ਆਵਾਜ਼ ਸੁਣ ਅਤੇ ਖੁਸ਼ ਹੋ, ਰੰਭਾ ਨੂੰ ਵੇਖਣ ਲਗੇ (ਪਰੰਤੂ) ਉਸ ਕੋਇਲ ਦੀਆਂ ਕੂਕਾਂ ਅਤੇ ਰੰਭਾ ਦਾ ਮਨ ਚੁਰਾਉਣ ਵਾਲੀ ਬਾਣੀ ਸੁਣ ਅਤੇ ਉਸ ਨੂੰ ਵੇਖ, ਵਿਸ਼ਵਾਮਿੱਤਰ ਜੀ ਦੇ ਮਨ ਵਿਚ ਸ਼ੱਕ ਪੈਦਾ ਹੋ ਗਿਆ । ਇਹ ਜਾਣ ਕੇ ਕਿ ਇਹ ਸਭ ਨਟ ਖਟੀ ਇੰਦਰ ਦੀ ਹੈ, ਵਿਸ਼ਵਾਮਿੱਤਰ ਜੀ ਬਹੁਤ ਗੁੱਸੇ ਹੋਏ ਅਤੇ ਰੰਭਾ ਨੂੰ ਇਹ ਸ਼ਰਾਪ ਦਿੱਤਾ । (8–11) ਹੇ ਰੰਭੇ ! ਕਾਮ ਕ੍ਰੋਧ ਨੂੰ ਆਪਣੇ ਵੱਸ ਵਿਚ ਰੱਖਣ ਦੀ ਇੱਛਾ ਵਾਲੇ ਮੈਨੂੰ ਤੂੰ ਲੁਭਾਉਂਦੀ ਹੈਂ, ਸੋ ਹੇ ਅਭਾਗਣ ! ਤੂੰ ਦਸ ਹਜ਼ਾਰ ਵਰ੍ਹਿਆਂ ਤਕ ਪਤਤ ਹੋ ਕੇ ਰਹੇਂਗੀ । 12. ਹੇ ਰੰਭੇ ! ਮੁੜ ਕੋਈ ਬੜਾ ਤੇਜੱਸਵੀ ਅਤੇ ਤਪੱਸਵੀ ਬ੍ਰਾਹਮਣ ਤੈਨੂੰ ਪਾਪਣ ਨੂੰ, ਮੇਰੇ ਸ਼ਰਾਪ ਤੋਂ ਮੁਕਤ ਕਰੇਗਾ । 13. ਮਹਾਰਿਸ਼ੀ ਵਿਸ਼ਵਾਮਿੱਤਰ ਇਹ ਸ਼ਰਾਪ ਦੇਣ ਬਾਦ, ਗੁੱਸੇ ਨੂੰ ਰੋਕ ਨਾ ਸਕਣ ਲਈ, ਬਹੁਤ ਪਛਤਾਏ । ਇਸ ਲਈ ਕਿ ਗੁੱਸੇ ਵਿਚ ਪਾਗਲ ਹੋ ਕੇ ਸ਼ਰਾਪ ਦੇਣ ਨਾਲ ਤਪੋਬਲ, ਜਿਹੜਾ ਉਨ੍ਹਾਂ ਉੱਗਰ ਤਪ ਕਰ ਪ੍ਰਾਪਤ ਕੀਤਾ ਸੀ, ਨਸ਼ਟ ਹੋ ਗਿਆ । ਇੰਦਰ ਇਹੋ ਚਾਹੁੰਦਾ ਸੀ । ਵਿਸ਼ਵਾਮਿੱਤਰ ਜੀ ਦੇ ਇਸ ਮਹਾ-ਸ਼ਰਾਪ ਨਾਲ ਰੰਭਾ ਪੱਥਰ (ਸਿਲਾ) ਬਣ ਗਈ ਅਤੇ ਮਹਾਰਿਸ਼ੀ ਵਿਸ਼ਵਾਮਿੱਤਰ ਦੇ ਕ੍ਰੋਧ ਭਰੇ ਬਚਨ ਸੁਣ ਕਾਮਦੇਵ ਅਤੇ ਇੰਦਰ ਉਥੋਂ ਲੋਪ ਹੋ ਗਏ (14–15) ਹੇ ਰਾਮ ! ਗੁੱਸਾ ਕਰਨ ਵਜੋਂ ਮਹਾਤੇਜੱਸਵੀ ਵਿਸ਼ਵਾਮਿੱਤਰ ਦਾ ਤਪ ਨਸ਼ਟ ਹੋ ਗਿਆ। ਉਹ ਆਪਣੀਆਂ ਇੰਦ੍ਰੀਆਂ ਨੂੰ

ਵੱਸ ਵਿਚ ਨਾ ਰਖ ਸਕੇ, ਇਸ ਲਈ ਉਨ੍ਹਾਂ ਦੇ ਮਨ ਨੂੰ ਸ਼ਾਂਤੀ ਨਾ ਮਿਲੀ। 16. ਬਲਕਿ ਉਨ੍ਹਾਂ ਨੇ ਤਪ ਦੇ ਨਸ਼ਟ ਹੋ ਜਾਣ ਤੇ, ਪ੍ਰਤਿਗਿਆ ਕੀਤੀ ਕਿ ਅਗੇ ਤੋਂ ਮੈਂ ਕਦੇ ਵੀ ਨਾ ਕਿਸੇ ਤੇ ਕ੍ਰੋਧ ਕਰਾਂਗਾ ਅਤੇ ਨਾ ਕਿਸੇ ਨਾਲ ਗੱਲ ਬਾਤ ਹੀ ਕਰਾਂਗਾ। 17. ਇੰਨਾਂ ਹੀ ਨਹੀਂ, ਬਲਕਿ ਮੈਂ ਸੈਂਕੜੇ ਵਰ੍ਹਿਆਂ ਤਕ ਸਾਂਸ ਵੀ ਨਹੀਂ ਲਵਾਂਗਾ । ਇਸ ਤਰ੍ਹਾਂ ਇੰਦ੍ਰੀਆਂ ਨੂੰ ਜਿੱਤਣ ਲਈ ਮੈਂ ਆਪਣੇ ਸਰੀਰ ਨੂੰ ਸੁਕਾ ਸੁੱਟਾਂਗਾ ਅਤੇ ਇੰਦ੍ਰੀਆਂ ਆਪਣੇ ਵੱਸ ਵਿਚ ਕਰਾਂਗਾ। 18. ਜਦ ਤਕ ਮੈਨੂੰ ਬ੍ਰਹਮਰਿਸ਼ੀ ਪਦ ਪ੍ਰਾਪਤ ਨਹੀਂ ਹੋ ਜਾਂਦਾ ਤਦ ਤਕ ਕਿੰਨਾ ਹੀ ਸਮਾਂ ਕਿਉਂ ਨਾ ਲਗੇ, ਮੈਂ ਨਾ ਤਾਂ ਸਾਂਸ ਹੀ ਲਵਾਂਗਾ ਅਤੇ ਨਾ ਭੋਜਨ ਕਰਾਂਗਾ ਅਤੇ ਹਮੇਸ਼ਾ ਖੜਾ ਰਹਾਂਗਾ। 19. ਮੈਨੂੰ ਇਸ ਗੱਲ ਦਾ ਤਾਂ ਡਰ ਹੀ ਨਹੀਂ ਕਿ ਭੋਜਨ ਨਾ ਕਰਨ ਜਾਂ ਸਾਂਸ ਨਾ ਲੈਣ ਜਾਂ ਹਮੇਸ਼ਾ ਖੜਾ ਰਹਿਣ ਨਾਲ ਮੇਰੇ ਸ਼ਰੀਰ ਦੇ ਅੰਗ ਦੁਰਬਲ ਹੋ ਜਾਣਗੇ। ਹੇ ਰਘੁਨੰਦਨ ! ਮਹਾਂਰਿਸ਼ੀ ਪ੍ਰਵਰ ਵਿਸ਼ਵਾਮਿੱਤਰ ਨੇ ਇਕ ਹਜ਼ਾਰ ਵਰ੍ਹੇ ਤਕ ਉਕਤ ਵਿਧੀ ਅਨੁਸਾਰ ਤਪ ਕਰਨ ਦਾ ਅਤੁਲ ਸੰਕਲਪ ਕੀਤਾ। 20. ਬਾਲਕਾਂਡ ਦਾ ਚੌਂਹਟਵਾਂ ਸਰਗ ਸਮਾਪਤ ਹੋਇਆ।

———

## ਪੈਂਹਟਵਾਂ ਸਰਗ

ਉਸ ਉਪ੍ਰੰਤ ਮਹਾਂਰਿਸ਼ੀ ਵਿਸ਼ਵਾਮਿੱਤਰ ਉੱਤਰ ਦਿਸ਼ਾ ਨੂੰ ਤਿਆਗ ਕੇ ਅਤੇ ਪੂਰਵ ਦਿਸ਼ਾ ਵਿਚ ਜਾ ਕੇ ਉੱਗਰ ਤਪ ਕਰਨ ਲੱਗੇ। 1. ਹੇ ਰਾਮ ! ਉਨ੍ਹਾਂ ਇਕ ਹਜ਼ਾਰ ਵਰ੍ਹਿਆਂ ਤਕ ਮੌਨ ਵ੍ਰਤ ਧਾਰਣ ਕਰ ਅਤੀ ਮੁਸ਼ਕਿਲ ਬਹੁਤ ਤਪ ਕੀਤਾ। 2. ਇਥੋਂ ਤਕ ਕਿ ਜਦ ਇਕ ਹਜ਼ਾਰ ਵਰ੍ਹੇ ਪੂਰੇ ਹੋ ਗਏ ਤਦ ਵਿਸ਼ਵਾਮਿਤੱਰ ਜੀ ਦਾ ਸਰੀਰ ਲਕੜੀ ਵਾਂਗ ਹੋ ਗਿਆ। ਇਸ ਤਪ ਕਰਨ ਦੇ ਦੌਰਾਨ ਅਨੇਕਾਂ ਰੁਕਾਵਟਾਂ ਪੈਦਾ ਹੋਈਆਂ, ਪਰ ਮੁਨੀਰਾਜ ਦੇ ਹਿਰਦੇ ਵਿਚ ਕ੍ਰੋਧ ਨਾ ਪੈਦਾ ਹੋਇਆ। 3. ਹੇ ਰਾਮ ! ਜਦ ਵਿਸ਼ਵਾਮਿੱਤਰ ਜੀ ਨੂੰ ਨਿਸਚੈ ਹੋ ਗਿਆ ਕਿ ਉਨ੍ਹਾਂ ਕ੍ਰੋਧ ਨੂੰ ਜਿੱਤ ਲਿਆ ਹੈ ਅਤੇ ਉਨ੍ਹਾਂ ਦਾ ਇਕ ਹਜ਼ਾਰ ਵਰ੍ਹੇ ਤਪ ਕਰਨ ਦਾ ਸੰਕਲਪ ਪੂਰਾ ਹੋ ਗਿਆ ਹੈ। 4. ਹੇ ਰਾਘਵ ! ਤਦ ਉਹ ਅਨਾਜ ਦਾ ਭੋਜਨ ਕਰਨ ਲਈ ਬੈਠੇ। ਉਸੇ ਸਮੇਂ ਇੰਦਰ ਬ੍ਰਾਹਮਣ ਦਾ ਰੂਪ ਧਾਰ ਕੇ ਆਏ ਅਤੇ ਵਿਸ਼ਵਾਮਿੱਤਰ ਦੀ ਥਾਲੀ ਵਿੱਚ ਪਰੋਸੇ ਹੋਏ ਭੋਜਨ ਲਈ ਮੰਗ ਕੀਤੀ। 5. ਭੋਜਨ ਲਈ ਜਿਹੜਾ ਅਨਾਜ ਤਿਆਰ ਹੋਇਆ ਸੀ ਉਹ ਸਭ ਦਾ ਸਭ ਉਠਾ ਕੇ, ਉਨ੍ਹਾਂ ਇੰਦਰ ਨੂੰ ਸਚਮੁਚ ਬ੍ਰਾਹਮਣ ਸਮਝ ਕੇ ਦੇ ਦਿੱਤਾ। ਆਪ ਬਿਨ ਖਾਧੇ ਹੀ ਰਹਿ ਗਏ। 6. ਪਰ ਬ੍ਰਾਹਮਣ ਨੂੰ ਕੁਝ ਨਾ ਕਿਹਾ ਕਿਉਂ ਜੋ, ਉਹ ਮੌਨ ਵਰਤ ਧਾਰਣ ਕੀਤੇ ਹੋਏ ਸਨ। ਉਸ ਉਪਰੰਤ ਮੁੜ ਉਨ੍ਹਾਂ ਇਕ ਹਜ਼ਾਰ ਵਰ੍ਹੇ ਤਕ ਸਾਂਸ ਰੋਕ ਕੇ ਤਪ ਕਰਨਾ ਸ਼ੁਰੂ ਕੀਤਾ। 7. ਸਾਂਸ ਰੋਕ ਰੱਖਣ ਨਾਲ ਉਨ੍ਹਾਂ ਦੇ ਸਿਰ ਤੋਂ ਧੂੰਆਂ ਨਿਕਲਣ ਲੱਗਾ। ਇਸ ਨਾਲ ਤਿੰਨੇ ਲੋਕ ਵਾਸੀ ਘਬਰਾ ਉਠੇ ਅਤੇ ਤਿੰਨ ਲੋਕ ਤਪ ਗਏ। ਤਦ ਤਾਂ ਦੇਵਤੇ, ਗੰਧਰਵ, ਸੱਪ, ਨਾਗ, ਰਾਖਸ਼ ਸਭ ਦੇ ਸਭ ਉਨ੍ਹਾਂ ਦੀ ਤਪ ਰੂਪੀ ਅਗਨੀ ਨਾਲ ਮੂਰਛਿੱਤ ਹੋ ਗਏ ਅਤੇ ਉਨ੍ਹਾਂ ਦਾ

ਤੇਜ ਘੱਟਣ ਲੱਗਾ। (8—9) ਜਦ ਉਨ੍ਹਾਂ ਸਭ ਨੇ ਦੁਖੀ ਹੋ ਬ੍ਰਹਮਾ ਜੀ ਨੂੰ ਕਿਹਾ—ਹੇ ਦੇਵ! ਅਸੀਂ ਮਹਾਰਿਸ਼ੀ ਵਿਸ਼ਵਾਮਿੱਤਰ ਨੂੰ ਅਨੇਕ ਤਰ੍ਹਾਂ ਨਾਲ ਲੁਭਾਇਆ ਹੈ ਤੇ ਗੁੱਸੇ ਕਰਨਾ ਚਾਹਿਆ ਪਰ ਉਹ ਆਪਣੇ ਤਪ ਤੋਂ ਨਾ ਡਿੱਗੇ, ਬਲਕਿ ਉਨ੍ਹਾਂ ਦਾ ਤਪ ਵੱਧਦਾ ਹੀ ਗਿਆ। ਹੁਣ ਇਨ੍ਹਾਂ ਵਿੱਚ ਰਾਗ ਦਵੈਸ਼ ਨਾਂ ਮਾਤਰ ਨੂੰ ਵੀ ਨਹੀਂ ਰਿਹਾ। (10—11) ਜੇ ਹੁਣ ਇਨ੍ਹਾਂ ਦੀ ਮਨੋਕਾਮਨਾ (ਅਰਥਾਤ ਬ੍ਰਹਮਰਿਸ਼ੀ ਦੀ ਪਦਵੀ) ਨਾ ਪੂਰੀ ਹੋਈ ਤਾਂ ਉਹ ਆਪਣੇ ਤਪ ਨਾਲ ਜੜ-ਚੇਤਨ ਤਿੰਨਾਂ ਲੋਕਾਂ ਨੂੰ ਨਸ਼ਟ ਕਰ ਦੇਣਗੇ। 12. ਵੇਖੋ, ਸਭ ਦਿਸ਼ਾਵਾਂ ਵਿਆਕੁਲ ਅਤੇ ਪ੍ਰਕਾਸ਼ ਰਹਿਤ ਹਨ। (ਅਰਥਾਤ ਇਨ੍ਹਾਂ ਦੀ ਤਪੱਸਿਆ ਦੇ ਤੇਜ ਨਾਲ ਸਭ ਦਾ ਤੇਜ ਛਿਪ ਗਿਆ ਹੈ) ਸਮੁੰਦਰ ਘਬਰਾ ਗਏ ਹਨ ਅਤੇ ਪਰਬਤ ਫਟ ਰਹੇ ਹਨ। 13. ਮਹਾਰਿਸ਼ੀ ਦੀ ਤਪੱਸਿਆ ਦੇ ਤੇਜ ਨਾਲ ਸੂਰਜ ਦਾ ਤੇਜ ਘਟ ਰਿਹਾ ਹੈ ਪ੍ਰਿਥਵੀ ਕੰਬ ਰਹੀ ਹੈ ਅਤੇ ਹਵਾ ਦੀ ਚਾਲ ਵੀ ਗੜਬੜਾ ਰਹੀ ਹੈ। 14. ਹੇ ਬ੍ਰਾਹਮਣ! ਇਨ੍ਹਾਂ ਦਾ ਮੁਕਾਬਲਾ ਸਾਨੂੰ ਹੁਣ ਨਹੀਂ ਸੁਝ ਪੈਂਦਾ। ਇਸ ਹਲਚਲ ਵਜੋਂ ਲੋਕ ਨਾਸਤਕਾਂ ਵਾਂਗ ਹੋਏ ਜਾਂਦੇ ਹਨ। ਕਿਉਂ ਜੋ ਇਸ ਸਮੇਂ ਕਿਸੇ ਦਾ ਮਨ ਟਿਕਾਣੇ ਨਹੀਂ ਹੈ ਅਤੇ ਸਭ ਬੇਚੈਨ ਹਨ। 15. ਇਸ ਲਈ ਹੇ ਦੇਵ! ਵਿਸ਼ਵਾਮਿੱਤਰ ਜੀ ਦੇ ਮਨ ਵਿੱਚ ਇਸ ਸੰਸਾਰ ਨੂੰ ਨਸ਼ਟ ਕਰਨ ਦੀ ਇੱਛਾ ਪੈਦਾ ਹੋਣ ਤੋਂ ਪਹਿਲਾਂ ਹੀ, ਤੁਸੀਂ ਇਨ੍ਹਾਂ ਨੂੰ ਸੰਤੁਸ਼ਟ ਕਰ ਦਿਓ। ਕਿਉਂ ਜੋ ਇਸ ਸਮੇਂ ਉਹ ਅਗਨੀ ਰੂਪ ਹੋਣ ਵਜੋਂ ਬਹੁਤ ਪ੍ਰਕਾਸ਼ ਵਾਲੇ ਹੋ ਰਹੇ ਹਨ। 16. ਜਿਵੇਂ ਪ੍ਰਲਯ ਦੇ ਸਮੇਂ ਕਾਲਾਗਨੀ ਤਿੰਨਾਂ ਲੋਕਾਂ ਨੂੰ ਸਾੜ ਸਿਟਦੀ ਹੈ, ਤਿਓਂ ਹੀ ਇਹ ਵੀ ਸਾੜ ਕੇ ਭਸਮ ਕਰ ਦੇਣਗੇ। ਜੇ ਇਹ ਇੰਦਰਾਸਨ ਚਾਹੁਣ ਤਾਂ ਉਹ ਵੀ ਇਨ੍ਹਾਂ ਨੂੰ ਦੇ ਕੇ ਇਨ੍ਹਾਂ ਦੀ ਮਨੋਕਾਮਨਾ ਪੂਰੀ ਕਰੋ ਜਾਂ ਜੇ ਤੁਸੀਂ ਇਨ੍ਹਾਂ ਨੂੰ ਬ੍ਰਹਮ ਰਿਸ਼ੀਪਦ ਨਹੀਂ ਦਿਓਗੇ, ਤਾਂ ਇਹ ਇੰਦਰ ਪੁਰੀ ਦੇ ਰਾਜ ਦੀ ਇੱਛਾ ਕਰਨ ਲੱਗ ਪੈਣਗੇ। 17. ਉਨ੍ਹਾਂ ਲੋਕਾਂ ਦੀ ਇਸ ਤਰ੍ਹਾਂ ਪ੍ਰਾਰਥਨਾ ਕਰਨ ਤੇ ਬ੍ਰਹਮਾ ਜੀ ਸਭ ਦੇਵਤਿਆਂ ਨੂੰ ਨਾਲ ਲੈ ਕੇ, ਮਹਾਤਮਾ ਵਿਸ਼ਵਾਮਿੱਤਰ ਜੀ ਨੂੰ ਮਿੱਠੇ ਬਚਨਾਂ ਵਿੱਚ ਕਹਿਣ ਲੱਗੇ—ਹੇ ਬ੍ਰਹਮ ਰਿਸ਼ੀ! ਅਸੀਂ ਤੁਹਾਡਾ ਸੁਆਗਤ ਕਰਦੇ ਹਾਂ (ਅਰਥਾਤ ਤੁਹਾਨੂੰ ਵਧਾਈ ਦੇਂਦੇ ਹਾਂ)। ਅਸੀਂ ਤੁਹਾਡੀ ਤਪੱਸਿਆ ਤੋਂ ਬਿਲਕੁਲ ਸੰਤੁਸ਼ਟ ਹਾਂ। ਹੇ ਵਿਸ਼ਵਾਮਿੱਤਰ! ਤੁਸਾਂ ਆਪਣੇ ਉੱਗਰ ਤਪ ਦੇ ਪ੍ਰਭਾਵ ਨਾਲ ਬ੍ਰਹਮਰਿਸ਼ੀ ਪਦ ਪ੍ਰਾਪਤ ਕਰ ਲਿਆ ਹੈ। 19. ਹੁਣ ਅਸੀਂ ਸਭ ਦੇਵਤਿਆਂ ਸਹਿਤ ਤੁਹਾਨੂੰ ਆਸ਼ੀਰਵਾਦ ਦੇਂਦੇ ਹਾਂ ਕਿ ਤੁਸੀਂ ਵੱਡੀ ਉਮਰ ਵਾਲੇ ਹੋਵੋ। ਤੁਹਾਡਾ ਭਲਾ ਹੋਵੇ। ਹੇ ਧੀਰਜਵਾਨ! ਹੁਣ ਜਿਥੇ ਤੁਹਾਡੀ ਇੱਛਾ ਹੋਵੇ ਉਥੇ ਜਾਓ। 20. ਬ੍ਰਹਮਾ ਜੀ ਦੇ ਇਨ੍ਹਾਂ ਬਚਨਾਂ ਨੂੰ ਸੁਣ, ਵਿਸ਼ਵਾਮਿੱਤਰ ਜੀ ਨੇ ਸਭ ਦੇਵਤਿਆਂ ਨੂੰ ਪ੍ਰਣਾਮ ਕੀਤਾ ਅਤੇ ਖੁਸ਼ ਹੋ ਬੋਲੇ। 21. ਜੇ ਮੈਨੂੰ ਬ੍ਰਾਹਮਣਤਵ ਦਿੱਤਾ ਹੈ ਅਤੇ ਵੱਡੀ ਉਮਰ ਪ੍ਰਾਪਤ ਹੋ ਚੁੱਕੀ ਹੈ ਤਾਂ ਓਂਕਾਰ ਵਸ਼ਟਕਾਰ ਅਤੇ ਵੇਦ ਵੀ ਮੈਨੂੰ ਸਵੀਕਾਰ ਕਰਨ। 22. ਅਤੇ ਕਸ਼ੱਤਰੀਆਂ ਦੀ ਵੇਦ ਵਿਦਿਆ (ਅਥਰਵ ਵੇਦ) ਜਾਨਣ ਵਾਲਿਆਂ ਵਿੱਚੋਂ ਸਰੇਸ਼ਠ ਅਤੇ ਬ੍ਰਾਹਮਣਾਂ ਦੀ ਵੇਦ ਵਿਦਿਆ ਜਾਨਣ ਵਿੱਚ ਸਰੇਸ਼ਠ (ਅਰਥਾਤ ਚਾਰੇ ਵੇਦਾਂ ਨੂੰ ਜਾਨਣ ਵਾਲੇ) ਬ੍ਰਹਮਾ ਜੀ ਦੇ ਪੁੱਤਰ ਵਸ਼ਿਸ਼ਠ ਜੀ ਵੀ ਮੈਨੂੰ "ਬ੍ਰਹਮਰਿਸ਼ੀ" ਕਹਿਣ। 23, ਜੇ ਇਹ ਸਭ ਮੇਰੀਆਂ ਇੱਛਾਵਾਂ ਪੂਰੀਆਂ ਹੋ ਜਾਣ, ਤਾਂ ਤੁਸੀਂ ਸਭ ਲੋਕ (ਅਰਥਾਤ ਸਭ ਦੇਵਤੇ) ਜਾ ਸਕਦੇ ਹੋ। ਇਹ ਦੇਵਤੇ ਰਿਸ਼ੀ ਸਰੇਸ਼ਠ

ਵਸ਼ਿਸ਼ਠ ਜੀ ਦੇ ਪਾਸ ਗਏ ਅਤੇ ਉਨ੍ਹਾਂ ਨੂੰ ਮਨਾ ਕੇ ਰਾਜ਼ੀ ਕੀਤਾ। 24. ਵਸ਼ਿਸ਼ਠ ਜੀ ਆਏ ਅਤੇ ਵਿਸ਼ਵਾਮਿੱਤਰ ਜੀ ਨਾਲ ਮੇਲ ਕਰ ਲਿਆ। (ਅਰਥਾਤ ਵੈਰ ਛੱਡ ਦਿੱਤਾ) ਅਤੇ ਕਿਹਾ, ਤੁਸੀਂ ਬ੍ਰਹਮਰਿਸ਼ੀ ਹੋ ਗਏ। ਤੁਹਾਡੇ ਬ੍ਰਹਮਰਿਸ਼ੀ ਹੋਣ ਵਿੱਚ ਹੁਣ ਕੁਝ ਵੀ ਸ਼ੱਕ ਨਹੀਂ। ਹੁਣ ਤਾਂ ਸਭ ਨੇ ਤੁਹਾਡਾ ਬ੍ਰਹਮਰਿਸ਼ੀ ਹੋਣਾ ਮੰਨ ਲਿਆ ਹੈ। 25. ਇਹ ਕਹਿ ਕੇ ਦੇਵਤੇ ਵੀ ਆਪਣੀਆਂ ਆਪਣੀਆਂ ਥਾਵਾਂ ਤੇ ਚਲੇ ਗਏ। ਵਿਸ਼ਵਾਮਿੱਤਰ ਨੇ ਵੀ ਉਤਮ ਬ੍ਰਾਹਮਣਤਵ ਪ੍ਰਾਪਤ ਕਰ ਕੇ ਬ੍ਰਹਮਰਿਸ਼ੀ ਵਸ਼ਿਸ਼ਠ ਜੀ ਦਾ ਪੂਜਨ ਕੀਤਾ ਅਤੇ ਆਪ ਕ੍ਰਿਤਾਰਥ ਹੋਏ ਅਤੇ ਤਪ ਕਰਦੇ ਹੋਏ ਇਹ ਹੁਣ ਸਾਰੀ ਪ੍ਰਿਥਵੀ ਤੇ ਘੁੰਮਣ ਲੱਗੇ। 27. (ਸ਼ਤਾਨੰਦ ਜੀ ਕਹਿਣ ਲਗੇ) ਹੇ ਰਾਮ! ਇਸ ਤਰ੍ਹਾਂ ਵਿਸ਼ਵਾਮਿੱਤਰ ਜੀ ਨੇ ਬ੍ਰਾਹਮਣ-ਤਵ ਪਾਇਆ ਹੈ। ਹੇ ਰਾਮ! ਇਹ ਮੁਨੀਆਂ ਵਿੱਚੋਂ ਸਰੇਸ਼ਠ ਹਨ ਅਤੇ ਤਪ ਦੀ ਤਾਂ ਸਾਖਿਆਤ ਮੂਰਤੀ ਹੀ ਹਨ। 28. ਇਹ ਹਮੇਸ਼ਾ ਧਰਮ ਕਾਰਜਾਂ ਵਿੱਚ ਤੱਤਪਰ ਰਹਿੰਦੇ ਹਨ, ਇਹ ਹੁਣ ਵੀ ਤਪ ਪਰਾਯਣ ਹਨ। ਇਹ ਕਹਿ ਕੇ ਬਰਾਹਮਣ ਸਰੇਸ਼ਠ ਮਹਾਤੇਜੱਸਵੀ ਸ਼ਤਾਨੰਦ ਜੀ ਚੁੱਪ ਹੋ ਗਏ। 29. ਸ਼ਤਾਨੰਦ ਜੀ ਦੀ ਗੱਲ ਪੂਰੀ ਹੋਣ ਤੇ, ਸ੍ਰੀ ਰਾਮ ਚੰਦਰ ਲਛਮਣ ਦੇ ਸਾਹਮਣੇ ਰਾਜਾ ਜਨਕ ਨੇ ਹੱਥ ਜੋੜ ਕੇ ਕੌਸ਼ਿਕ ਜੀ ਨੂੰ ਕਿਹਾ. ਹੇ ਕੌਸ਼ਿਕ! ਮੈਂ ਆਪਣੇ ਆਪ ਨੂੰ ਚੰਗੀ ਕਿਸਮਤ ਵਾਲਾ ਸਮਝਦਾ ਹਾਂ ਅਤੇ ਤੁਹਾਡੀ ਕ੍ਰਿਪਾ ਮੰਨਦਾ ਹਾਂ, ਕਿਉਂ ਜੋ ਤੁਸੀਂ ਸ੍ਰੀ ਰਾਮ ਅਤੇ ਲਛਮਣ ਸਹਿਤ ਮੇਰੇ ਯੱਗ ਵਿੱਚ ਪਧਾਰੇ। (30—31) ਤੁਸਾਂ ਆਪਣੇ ਦਰਸ਼ਨ ਦੇ ਕੇ ਮੈਨੂੰ ਪਵਿੱਤਰ ਕੀਤਾ ਹੈ। ਹੇ ਮਹਾਂਭਾਗ, ਹੇ ਬ੍ਰਹਮਰਿਸ਼ੀਆਂ ਵਿੱਚੋਂ ਸਰੇਸ਼ਠ ਵਿਸ਼ਵਾਮਿੱਤਰ ਜੀ! ਆਪ ਦੇ ਦਰਸ਼ਨਾਂ ਨਾਲ ਮੇਰਾ ਮਾਣ ਵਧਿਆ ਹੈ। ਮੈਂ ਵਿਸਤਾਰ ਸਹਿਤ ਤੁਹਾਡੇ ਤਪ ਦੀ ਕੀਰਤੀ ਦਾ ਬਿਰਤਾਂਤ ਸੁਣਿਆ ਹੈ। ਮੈਂ, ਸ੍ਰੀ ਰਾਮ ਚੰਦਰ ਜੀ ਨੇ ਅਤੇ ਮੇਰੇ ਸਭਾਸਦਾਂ ਨੇ ਤੁਹਾਡੇ ਅਣਗਿਣਤ ਗੁਣ ਸੁਣੇ ਹਨ। (32—34) ਹੇ ਕੌਸ਼ਿਕ! ਤੁਹਾਡਾ ਤਪ ਅਤੇ ਬਲ ਅਨੰਤ ਹੈ। ਤੁਹਾਡੇ ਗੁਣ ਅਪਾਰ ਹਨ। 35. ਹੇ ਵਿਭੋ! ਤੁਹਾਡੀਆਂ ਹੈਰਾਨੀ ਪੈਦਾ ਕਰਨ ਵਾਲੀਆਂ ਕਥਾਵਾਂ ਨੂੰ ਸੁਣਦਿਆਂ ਮੇਰਾ ਮਨ ਨਹੀਂ ਭਰਿਆ। ਹੁਣ ਸੂਰਜ ਡੁੱਬਣ ਵਾਲਾ ਹੈ, ਸੰਧਿਆ ਉਪਾਸਨਾ ਆਦਿ ਕਰਮ ਕਰਨੇ ਦਾ ਸਮਾਂ ਨੇੜੇ ਹੈ। (ਇਸ ਲਈ ਮੈਂ ਵਿਦਾ ਹੁੰਦਾ ਹਾਂ)। 36. ਹੇ ਤਪੱਸਵੀਆਂ ਵਿੱਚੋਂ ਸਰੇਸ਼ਠ! ਤੁਸੀਂ ਇਸ ਸਮੇਂ ਮੌਕੇ ਤੇ ਆਏ ਹੋ। ਕੱਲ੍ਹ ਸਵੇਰੇ ਮੁੜ ਮੈਂ ਤੁਹਾਡੇ ਦਰਸ਼ਨ ਕਰਾਂਗਾ। ਹਣ ਜਾਣ ਦੀ ਆਗਿਆ ਦਿਓ। 37. ਜਦ ਜਨਕ ਜੀ ਨੇ ਅਜਿਹਾ ਕਿਹਾ, ਤਦ ਵਿਸ਼ਵਾਮਿੱਤਰ ਜੀ ਨੇ ਉਨ੍ਹਾਂ ਦੀ ਪਰਸੰਸਾ ਕਰਦੇ ਹੋਏ, ਖ਼ੁਸ਼ੀ ਨਾਲ ਤੇ ਪ੍ਰੇਮ ਨਾਲ ਉਨ੍ਹਾਂ ਨੂੰ ਤੁਰਤ ਵਿਦਾ ਕੀਤਾ। 38. ਉਸ ਉਪਰੰਤ ਰਾਜੇ ਜਨਕ ਨੇ ਆਪਣੇ ਉਪਾਧਿਆਇ ਅਤੇ ਬੰਧੂ ਬਾਂਧਵਾਂ ਸਹਿਤ ਉੱਠ ਕੇ, ਵਿਸ਼ਵਾਮਿੱਤਰ ਜੀ ਦੀ ਪ੍ਰਦੱਖਣਾ ਕੀਤੀ ਅਤੇ ਉਥੋਂ ਚੱਲ ਪਏ। 39. ਧਰਮਾਤਮਾ ਵਿਸ਼ਵਾਮਿੱਤਰ ਜੀ ਵੀ ਸ੍ਰੀ ਰਾਮ ਲਛਮਣ ਸਹਿਤ ਮੁਨੀਆਂ ਤੋਂ ਆਦਰ ਪ੍ਰਾਪਤ ਕਰ ਆਪਣੇ ਨਿਵਾਸ ਸਥਾਨ ਤੇ ਆਏ। 40. ਬਾਲਕਾਂਡ ਦਾ ਪੈਂਹਟਵਾਂ ਸਰਗ ਸਮਾਪਤ ਹੋਇਆ।

———

# ਛਿਆਹਟਵਾਂ ਸਰਗ

ਸਵੇਰਾ ਹੁੰਦਿਆ ਹੀ ਰਾਜੇ ਜਨਕ ਨੇ ਸਵੇਰ ਦੇ ਅਨੁਸ਼ਠਾਨ ਤੋਂ ਨਿਸ਼ਚਿੰਤ ਹ, ਦੋਵਾਂ ਰਾਜਕੁਮਾਰਾਂ ਸਹਿਤ ਵਿਸ਼ਵਾਮਿੱਤਰ ਜੀ ਨੂੰ ਬੁਲਾਵਾ ਭੇਜਿਆ। ਸ਼ਾਸਤਰ ਵਿਧੀ ਅਨੁਸਾਰ ਅਰਘਯ ਪਾਦਯਾਦਿ ਨਾਲ ਵਿਸ਼ਵਾਮਿੱਤਰ, ਰਾਮ ਤੇ ਲਛਮਣ ਦੀ ਪੂਜਾ ਕਰ, ਧਰਮਾਤਮਾ ਰਾਜਾ ਜਨਕ ਬੋਲੇ—ਹੇ ਭਗਵਨ ! ਆਪ ਦਾ ਮੈਂ ਸੁਆਗਤ ਕਰਦਾ ਹਾਂ, ਕੁਝ ਸੇਵਾ ਕਰਨ ਲਈ ਆਗਿਆ ਦਿਓ। ਕਿਉਂ ਜੋ ਮੈਂ ਆਪ ਦੀ ਆਗਿਆ ਪਾਉਣ ਦਾ ਪਾਤਰ ਹਾਂ। (2—3) ਜਦ ਮਹਾਤਮਾ ਜਨਕ ਜੀ ਨੇ ਅਜਿਹਾ ਕਿਹਾ, ਤਦ ਗੱਲਬਾਤ ਕਰਨ ਵਿੱਚ ਬਹੁਤ ਚਤੁਰ ਵਿਸ਼ਵਾਮਿੱਤਰ ਜੀ ਰਾਜੇ ਨੂੰ ਕਹਿਣ ਲੱਗੇ—ਇਹ ਦੋਵੇਂ ਰਾਜਕੁਮਾਰ—ਮਹਾਰਾਜ ਦਸ਼ਰਥ ਦੇ ਪੁੱਤਰ, ਕਸ਼ੱਤਰੀਆਂ ਵਿੱਚੋਂ ਸਰੇਸ਼ਠ, ਅਤੇ ਲੋਕ ਵਿੱਚ ਪ੍ਰਸਿੱਧ ਸ੍ਰੀ ਰਾਮ ਚੰਦਰ ਅਤੇ ਲਛਮਣ, ਉਹ ਧਨੁਸ਼ ਵੇਖਣਾ ਚਾਹੁੰਦੇ ਹਨ, ਜਿਹੜਾ ਤੁਹਾਡੇ ਪਾਸ ਇਥੇ ਰੱਖਿਆ ਹੋਇਆ ਹੈ। (4 – 5) ਤੁਹਾਡਾ ਭਲਾ ਹੋਵੇ ; ਇਸ ਲਈ ਤੁਸੀਂ ਉਸ ਨੂੰ ਇਨ੍ਹਾਂ ਨੂੰ ਵਿਖਾ ਦਿਓ। ਜਿਸ ਨੂੰ ਵੇਖਣ ਨਾਲ ਹੀ ਇਨ੍ਹਾਂ ਦਾ ਪ੍ਰਯੋਜਨ ਪੂਰਾ ਹੋ ਜਾਏਗਾ ਅਤੇ ਇਹ ਚਲੇ ਜਾਣਗੇ। 6. ਇਹ ਸੁਣ ਰਾਜਾ ਜਨਕ, ਵਿਸ਼ਵਾਮਿੱਤਰ ਜੀ ਨੂੰ ਕਹਿਣ ਲੱਗੇ, ਕਿ ਜਿਸ ਪ੍ਰਯੋਜਨ ਲਈ ਇਹ ਧਨੁਸ਼ ਇਥੇ ਰੱਖਿਆ ਹੈ, ਉਸ ਨੂੰ ਸੁਣੋ—ਹੇ ਭਗਵਨ ! ਰਾਜੇ ਨਿਮਿ ਦੀ ਛੇਵੀਂ ਪੀੜ੍ਹੀ ਵਿੱਚ ਦੇਵਰਾਤ ਨਾਂ ਦੇ ਇੱਕ ਰਾਜਾ ਹੋ ਗਏ ਹਨ। ਉਨ੍ਹਾਂ ਨੂੰ ਇਹ ਧਨੁਸ਼ ਅਮਾਨਤ ਦੇ ਰੂਪ ਵਿੱਚ ਮਿਲਿਆ ਸੀ। (7—8) ਪੂਰਵ ਕਾਲ ਵਿੱਚ ਜਦ ਮਹਾਂਦੇਵ ਜੀ ਨੇ ਦਕਸ਼ ਪਰਜਾਪਤੀ ਦਾ ਨਾਸ਼ ਕਰ ਦਿੱਤਾ (ਕਿਉਂ ਜੋ ਉਸ ਵਿੱਚ ਮਹਾਂਦੇਵ ਜੀ ਨੂੰ ਯੱਗ ਭਾਗ ਨਹੀਂ ਮਿਲਿਆ ਸੀ) ਤਦ ਲੀਲ੍ਹਾ ਕਰਮ ਤੋਂ ਸ਼ਿਵ ਜੀ ਨੇ ਕ੍ਰੋਧ ਵਿੱਚ ਇਹੋ ਧਨੁਸ਼ ਉਠਾ ਕੇ ਦੇਵਤਿਆਂ ਨੂੰ ਕਿਹਾ ਸੀ—ਹੇ ਦੇਵਤਾਓ ! ਚੂੰਕਿ ਤੁਸਾਂ ਨੇ ਮੈਨੂੰ ਯੱਗ ਭਾਗ ਨਹੀਂ ਦਿੱਤਾ, ਇਸ ਲਈ ਮੈਂ ਇਸ ਧਨੁਸ਼ ਨਾਲ ਤੁਹਾਡੇ ਸਭ ਦੇ ਸਿਰਾਂ ਨੂੰ ਵੱਢ ਸਿੱਟਦਾ ਹਾਂ। (9—10) ਹੇ ਮੁਨੀ ਪਰਵਰ ! ਸ਼ਿਵ ਜੀ ਦਾ ਇਹ ਬਚਨ ਸੁਣ, ਦੇਵਤਾ ਲੋਕੀ ਬਹੁਤ ਉਦਾਸ ਹੋ ਗਏ ਅਤੇ ਕਿਸੇ ਨ ਕਿਸੇ ਤਰ੍ਹਾਂ ਸ਼ਿਵ ਜੀ ਨੂੰ ਮਨਾ ਕੇ ਪ੍ਰਸੰਨ ਕੀਤਾ। 11. ਤਦ ਖ਼ੁਸ਼ ਹੋ ਕੇ ਮਹਾਂਦੇਵ ਜੀ ਨੇ ਇਹ ਧਨੁਸ਼ ਦੇਵਤਿਆਂ ਨੂੰ ਦੇ ਦਿੱਤਾ ਅਤੇ ਦੇਵਤਿਆਂ ਨੇ ਉਸ ਧਨੁਸ਼ ਰਤਨ ਨੂੰ ਅਮਾਨਤ ਦੀ ਤਰ੍ਹਾਂ ਦੇਵਰਾਤ ਨੂੰ ਦੇ ਦਿੱਤਾ। ਸੋ ਇਹ ਉਹੋ ਧਨੁਸ਼ ਹੈ। 12. ਇਕ ਵੇਰ ਯੱਗ ਕਰਨ ਲਈ ਮੈਂ ਹਲ ਨਾਲ ਖੇਤ ਜੋਤ ਰਿਹਾ ਸੀ। ਉਸ ਸਮੇਂ ਹਲ ਦੀ ਨੋਕ ਨਾਲ ਇੱਕ ਕੰਨਿਆਂ ਨਿਕਲੀ। ਆਪਣੇ ਜਨਮ ਦੇ ਕਾਰਨ ਵੱਜੋਂ ਸੀਤਾ ਦੇ ਨਾਂ ਨਾਲ ਪ੍ਰਸਿੱਧ ਹੋਈ ਅਤੇ ਮੇਰੀ ਲੜਕੀ ਕਹਿਲਾਈ ਹੈ। ਪ੍ਰਿਥਵੀ ਤੋਂ ਨਿਕਲੀ ਹੋਈ ਉਹ ਕੰਨਿਆਂ ਦਿਨੋ ਦਿਨ ਮੇਰੇ ਘਰ ਵੱਡੀ ਹੋਣ ਲੱਗੀ। (13—14) ਉਸ ਅਯੋਨਿਜਾ ਕੰਨਿਆਂ ਦੇ ਵਿਵਾਹ ਲਈ ਮੈਂ ਪਰਾਕਰਮ ਹੀ ਮੁੱਖ ਰੱਖਿਆ ਹੈ। ਪ੍ਰਿਥਵੀ ਤੋਂ ਨਿਕਲੀ ਹੋਈ ਮੇਰੀ ਇਹ ਕੰਨਿਆਂ ਜਦ ਧੀਰੇ ਧੀਰੇ ਵੱਡੀ ਹੋਣ ਲੱਗੀ ਤਦ, ਹੇ ਮੁਨੀ ਸਰੇਸ਼ਠ ! ਮੇਰੀ ਉਸ ਕੰਨਿਆਂ ਦੇ ਨਾਲ ਵਿਆਹ ਕਰਨ ਲਈ ਅਨੇਕਾਂ ਦੇਸ਼ਾਂ ਦੇ ਰਾਜੇ ਆਏ। ਸੀਤਾ ਦੇ ਨਾਲ ਵਿਆਹ ਕਰਨ ਦੀ ਇੱਛਾ ਰੱਖਣ

ਵਾਲੇ ਉਨ੍ਹਾਂ ਸਭ ਰਾਜਿਆਂ ਨੂੰ ਕਿਹਾ ਗਿਆ ਕਿ, ਉਹ ਕੰਨਿਆਂ "ਵੀਰਯ ਸ਼ੁਲਕਾ" ਹੈ। ਇਸ ਲਈ ਵਰ ਦੇ ਪਰਾਕਰਮ ਦੀ ਪਰੀਖਿਆ ਲਏ ਬਿਨਾਂ ਆਪਣੀ ਕੰਨਿਆਂ ਕਿਸੇ ਨੂੰ ਨਹੀਂ ਦਿਆਂਗਾ। ਤਦ ਤਾਂ ਮੁਨੀ ਸਰੇਸ਼ਠ! ਸਭ ਰਾਜੇ ਇਕੱਠੇ ਹੋ ਆਪਣੇ ਪਰਾਕਰਮ ਦੀ ਪਰੀਖਿਆ ਦੇਣ ਲਈ ਮਿਥਿਲਾ ਪੁਰੀ ਵਿਚ ਆਏ। ਉਨ੍ਹਾਂ ਦੇ ਬਲ ਦੀ ਪਰੀਖਿਆ ਲਈ ਮੈਂ ਇਹ ਧਨੁਸ਼ ਉਨ੍ਹਾਂ ਦੇ ਸਾਹਮਣੇ ਚੜ੍ਹਾਉਣ ਲਈ ਰੱਖਿਆ। (15—18) ਉਨ੍ਹਾਂ ਵਿੱਚੋਂ ਕੋਈ ਵੀ ਰਾਜਾ ਉਸ ਧਨੁਸ਼ ਨੂੰ ਉਠਾ ਕੇ ਉਸ ਤੇ ਚਿੱਲਾ ਨਾ ਚੜ੍ਹਾ ਸਕਿਆ, ਤਦ ਉਨ੍ਹਾਂ ਰਾਜਿਆਂ ਨੂੰ ਨਿਰਬਲ ਸਮਝ ਮੈਂ ਉਨ੍ਹਾਂ ਵਿੱਚੋਂ ਕਿਸੇ ਨੂੰ ਆਪਣੀ ਕੰਨਿਆਂ ਨਹੀਂ ਦਿੱਤੀ। ਹੇ ਮੁਨੀ ਰਾਜ! ਇਹ ਗੱਲ ਤੁਸੀਂ ਵੀ ਜਾਣ ਲਵੋ। (ਜਦ ਮੈਂ ਆਪਣੀ ਕੰਨਿਆਂ ਦਾ ਵਿਆਹ ਉਨ੍ਹਾਂ ਵਿੱਚੋਂ ਕਿਸੇ ਨਾਲ ਨਹੀਂ ਕੀਤਾ) ਤਦ ਉਨ੍ਹਾਂ ਲੋਕਾਂ ਨੇ ਕ੍ਰੋਧ ਹੋ ਮਿਥਿਲਾ ਪੁਰੀ ਘੇਰ ਲਈ। ਕਿਉਂ ਜੋ ਧਨੁਸ਼ ਰਾਹੀਂ ਤਾਕਤ ਦੀ ਪਰੀਖਿਆ ਦੇਣ ਵਿੱਚ ਉਨ੍ਹਾਂ ਆਪਣੀ ਬੇਇੱਜ਼ਤੀ ਸਮਝੀ। (19—21) ਉਨ੍ਹਾਂ ਲੋਕਾਂ ਨੇ ਬਹੁਤ ਗੁੱਸੇ ਹੋ ਮਿਥਿਲਾ ਵਾਸੀਆਂ ਨੂੰ ਬਹੁਤ ਕਸ਼ਟ ਦਿੱਤੇ। ਇੱਕ ਵਰ੍ਹੇ ਤਕ ਲੜਾਈ ਹੋਣ ਨਾਲ ਮੇਰਾ ਬਹੁਤ ਸਾਰਾ ਧਨ ਵੀ ਨਸ਼ਟ ਹੋਇਆ। ਇਸ ਦਾ ਮੈਨੂੰ ਬਹੁਤ ਦੁੱਖ ਹੋਇਆ। ਤਦ ਮੈਂ ਤਪ ਨਾਲ ਦੇਵਤਿਆਂ ਨੂੰ ਪ੍ਰਸੰਨ ਕੀਤਾ। (22—23) ਦੇਵਤਿਆਂ ਨੇ ਬਹੁਤ ਖ਼ੁਸ਼ ਹੋ ਕੇ ਮੈਨੂੰ ਚਤੁਰੰਗਿਣੀ ਸੈਨਾ (ਫ਼ੌਜ) ਦਿੱਤੀ। ਤਦ ਉਹ ਨਿਰਾਸ਼ ਰਾਜੇ ਹਾਰ ਕੇ ਨੱਸ ਗਏ। 24. ਡਰਪੋਕ ਅਤੇ ਵੀਰਤਾ ਦੀਆਂ ਝੂਠੀਆਂ ਡੀਂਗਾਂ ਮਾਰਨ ਵਾਲੇ ਉਹ ਰਾਜੇ ਆਪਣੇ ਮੰਤਰੀਆਂ ਸਹਿਤ ਨੱਸ ਗਏ। ਹੇ ਮੁਨੀ ਸਰੇਸ਼ਠ! ਇਹ ਉਹੋ ਦੈਵੀ ਧਨੁਸ਼ ਹੈ। ਹੇ ਸੁਵ੍ਰਤ! ਮੈਂ ਇਸ ਨੂੰ ਸ੍ਰੀ ਰਾਮ ਚੰਦਰ ਅਤੇ ਲਛਮਣ ਨੂੰ ਵੀ ਵਿਖਾਵਾਂਗਾ। 25. ਅਤੇ ਜੇ ਸ੍ਰੀ ਰਾਮ ਚੰਦਰ ਜੀ ਨੇ ਧਨੁਸ਼ ਤੇ ਚਿੱਲਾ ਚੜ੍ਹਾ ਦਿੱਤਾ, ਤਾਂ ਮੈਂ ਆਪਣੀ ਅਯੋਨਿਜਾ ਸੀਤਾ ਉਨ੍ਹਾਂ ਨੂੰ ਵਿਆਹ ਦਿਆਂਗਾ। 26. ਬਾਲਕਾਂਡ ਦਾ ਛਿਹਾਟਵਾਂ ਸਰਗ ਪੂਰਾ ਹੋਇਆ।

---

## ਸਤਾਹਟਵਾਂ ਸਰਗ

ਰਾਜਾ ਜਨਕ ਦੀਆਂ ਗੱਲਾਂ ਸੁਣ, ਮਹਾਂਰਿਸ਼ੀ ਵਿਸ਼ਵਾਮਿੱਤਰ ਨੇ ਰਾਜਾ ਜਨਕ ਨੂੰ ਕਿਹਾ—ਹੇ ਰਾਜਨ! ਉਹ ਧਨੁਸ਼ ਸ੍ਰੀ ਰਾਮ ਚੰਦਰ ਨੂੰ ਵਿਖਾਓ ਤਾਂ ਸਹੀ। ਤਦ ਰਾਜੇ ਜਨਕ ਨੇ ਆਪਣੇ ਮੰਤਰੀਆਂ ਨੂੰ ਆਗਿਆ ਦਿੱਤੀ ਕਿ ਜਿਹੜਾ ਦੈਵੀ ਧਨੁਸ਼ ਚੰਦਨ ਅਤੇ ਹਾਰਾਂ ਨਾਲ ਸ਼ਿੰਗਾਰਿਆ ਹੋਇਆ ਹੈ, ਉਸ ਨੂੰ ਲੈ ਆਓ। ਰਾਜੇ ਜਨਕ ਦੀ ਆਗਿਆ ਪਾ ਕੇ ਮੰਤਰੀ ਮਿਥਿਲਾ ਪੁਰੀ ਵਿੱਚ ਗਏ! (ਯੱਗਸ਼ਾਲਾ ਸ਼ਹਿਰ ਤੋਂ ਬਾਹਰ ਬਣੀ ਹੋਈ ਸੀ) ਅਤੇ ਉਸ ਧਨੁਸ਼ ਨੂੰ ਅੱਗੇ ਕਰ ਤੁਰੇ। (1—3) ਪੰਜ ਹਜ਼ਾਰ ਹੱਟੇ ਕੱਟੇ ਮਨੁੱਖ, ਧਨੁਸ਼ ਦੀ ਅੱਠ ਪਹੀਆਂ ਦੀ ਪੇਟੀ ਨੂੰ, ਬੜੀ ਮੁਸ਼ਕਿਲ ਨਾਲ ਧਕੇਲਦੇ ਉਥੇ ਲਿਆ ਸਕੇ। 4. ਜਿਸ ਪੇਟੀ ਵਿੱਚ ਧਨੁਸ਼ ਰੱਖਿਆ ਹੋਇਆ ਸੀ ਉਹ ਲੋਹੇ ਦੀ ਸੀ—ਉਸ ਨੂੰ ਲਿਆ ਕੇ ਮੰਤਰੀਆਂ ਨੇ ਮਹਾਰਾਜ ਜਨਕ ਨੂੰ ਇਸ

ਗੱਲ ਦੀ ਖ਼ਬਰ ਕੀਤੀ । 5. ਮੰਤਰੀ ਬੋਲੇ—ਹੇ ਰਾਜਨ ! ਇਹ ਉਹੋ ਧਨੁਸ਼ ਹੈ ਜਿਸ ਦੀ ਪੂਜਾ ਸਭ ਰਾਜੇ ਕਰ ਚੁੱਕੇ ਹਨ । ਹੇ ਮਿਥਿਲਾ ਦੇ ਸੁਆਮੀ ! ਹੇ ਰਾਜਨ ! ਹੁਣ ਤੁਸੀਂ ਜਿਸ ਨੂੰ ਚਾਹੋ ਇਸ ਨੂੰ ਵਿਖਾ ਸਕਦੇ ਹੋ । 6. ਮੰਤਰੀਆਂ ਦੀ ਗੱਲ ਸੁਣ, ਰਾਜੇ ਨੇ ਹੱਥ ਜੋੜ ਕੇ, ਮਹਾਤਮਾ ਵਿਸ਼ਵਾਮਿੱਤਰ ਅਤੇ ਰਾਮ ਲਛਮਣ ਨੂੰ ਕਿਹਾ—ਹੇ ਬ੍ਰਾਹਮਣ ! ਇਹ ਸ੍ਰੇਸ਼ਠ ਧਨੁਸ਼ ਉਹੋ ਹੈ, ਜਿਸ ਦੀ ਪੂਜਾ ਸਭ ਨਿਮਿਵੰਸ਼ੀ ਰਾਜੇ ਕਰਦੇ ਚਲੇ ਆਏ ਹਨ, ਅਤੇ ਇਹ ਉਹੋ ਧਨੁਸ਼ ਹੈ ਜਿਸ ਤੇ ਵੱਡੇ ਵੱਡੇ ਪਰਾਕ੍ਰਮੀ ਰਾਜਾ ਲੋਕ ਚਿੱਲਾ ਨਹੀਂ ਚੜ੍ਹਾ ਸਕੇ । (7—8) ਸਭ ਦੇਵਤੇ, ਅਸੁਰ, ਰਾਖ਼ਸ਼, ਗੰਧਰਵ, ਯਕਸ਼, ਕਿੱਨਰ ਅਤੇ ਨਾਗ ਵੀ ਜਦ ਇਸ ਧਨੁਸ਼ ਨੂੰ ਉਠਾ ਅਤੇ ਝੁਕਾ ਕੇ ਇਸ ਤੇ ਚਿੱਲਾ ਨਹੀਂ ਚੜ੍ਹਾ ਸਕੇ, ਤਾਂ ਵਿਚਾਰੇ ਮਨੁੱਖ ਦੀ ਤਾਂ ਗੱਲ ਹੀ ਕੀ ਹੈ, ਜਿਹੜਾ ਉਸ ਧਨੁਸ਼ ਨੂੰ ਉਠਾ ਕੇ ਅਤੇ ਝੁਕਾ ਕੇ, ਉਸ ਤੇ ਚਿੱਲਾ ਚੜ੍ਹਾ ਸਕੇ । (9—10) ਹੇ ਰਿਸ਼ੀ ਸਰੇਸ਼ਠ ! ਉਹ ਸਰੇਸ਼ਠ ਧਨੁਸ਼ ਆ ਗਿਆ ਹੈ । ਹੇ ਮਹਾਂਭਾਗ ! ਇਸ ਨੂੰ ਇਨ੍ਹਾਂ ਰਾਜਕੁਮਾਰਾਂ ਨੂੰ ਵਿਖਾਓ । 11. ਧਰਮਾਤਮਾ ਵਿਸ਼ਵਾਮਿੱਤਰ ਜੀ ਨੇ ਜਦ ਰਾਜਾ ਜਨਕ ਦੇ ਇਹ ਬਚਨ ਸੁਣੇ, ਤਾਂ ਉਨ੍ਹਾਂ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ—ਹੇ ਪੁੱਤਰ ! ਇਸ ਧਨੁਸ਼ ਨੂੰ ਵੇਖੋ । 12. ਮਹਾਰਿਸ਼ੀ ਦੇ ਇਹ ਬਚਨ ਸੁਣ, ਸ੍ਰੀ ਰਾਮ ਚੰਦਰ ਜੀ ਉਥੇ ਗਏ ਜਿੱਥੇ ਧਨੁਸ਼ ਪਿਆ ਸੀ ਅਤੇ ਉਸ ਪੇਟੀ ਨੂੰ, ਜਿਸ ਵਿੱਚ ਉਹ ਧਨੁਸ਼ ਪਿਆ ਸੀ, ਖੋਲ੍ਹ ਕੇ ਧਨੁਸ਼ ਵੇਖਿਆ ਅਤੇ ਕਹਿਣ ਲੱਗੇ ਹੇ ਬ੍ਰਾਹਮਣ ! ਹੁਣ ਧਨੁਸ਼ ਨੂੰ ਮੈਂ ਹੱਥ ਲਾਉਂਦਾ ਹਾਂ ਅਤੇ ਇਸ ਨੂੰ ਉਠਾ ਕੇ ਇਸ ਤੇ ਚਿੱਲਾ ਚੜ੍ਹਾਉਣ ਦੀ ਕੋਸ਼ਿਸ਼ ਕਰਦਾ ਹਾਂ । (13—14) ਰਾਜਾ ਜਨਕ ਅਤੇ ਵਿਸ਼ਵਾਮਿੱਤਰ ਨੇ ਉਨ੍ਹਾਂ ਦੀ ਗੱਲ ਸਵੀਕਾਰ ਕਰਦੇ ਹੋਏ ਕਿਹਾ—"ਬਹੁਤ ਚੰਗਾ" । ਮੁਨੀ ਦੇ ਬਚਨ ਸੁਣ, ਸ੍ਰੀ ਰਾਮ ਚੰਦਰ ਜੀ ਨੇ ਬਿਨਾਂ ਕੋਸ਼ਿਸ਼ ਦੇ ਧਨੁਸ਼ ਨੂੰ ਵਿੱਚੋਂ ਪਕੜ ਕੇ ਉਸ ਨੂੰ ਉਠਾ ਲਿਆ । 15. ਅਤੇ ਹਜ਼ਾਰਾਂ ਮਨੁੱਖਾਂ ਦੇ ਸਾਹਵੇਂ ਧਰਮਾਤਮਾ ਸ੍ਰੀ ਰਾਮ ਚੰਦਰ ਜੀ ਨੇ ਬਿਨਾਂ ਕੋਸ਼ਿਸ਼ ਉਸ ਤੇ ਚਿੱਲਾ ਵੀ ਚੜ੍ਹਾ ਦਿੱਤਾ । 16. ਮਹਾਂਯਸ਼ੱਸਵੀ ਪੁਰਸ਼ੋਤਮ ਅਤੇ ਬਲਵਾਨ ਸ੍ਰੀ ਰਾਮ ਨੇ ਚਿੱਲਾ ਚੜ੍ਹਾਉਣ ਦੇ ਬਾਅਦ ਜਿਉਂ ਹੀ ਚਿੱਲੇ ਨੂੰ ਖਿੱਚਿਆ, ਤਿਉਂ ਹੀ ਉਹ ਧਨੁਸ਼ ਵਿੱਚੋਂ ਟੁੱਟ ਗਿਆ ਅਰਥਾਤ ਉਸ ਦੇ ਦੋ ਟੁਕੜੇ ਹੋ ਗਏ । 17. ਉਸ ਦੇ ਟੁੱਟਣ ਦੀ ਆਵਾਜ਼ ਬੱਜਰ ਪਾਤ ਵਾਂਗ ਹੋਈ । ਪ੍ਰਿਥਵੀ ਹਿੱਲ ਉੱਠੀ ਅਤੇ ਵੱਡੇ ਵੱਡੇ ਪਹਾੜ ਫਟ ਗਏ । 18. ਧਨੁਸ਼ ਦੇ ਟੁੱਟਣ ਦੀ ਡਰਾਉਣੀ ਆਵਾਜ਼ ਹੋਣ ਤੇ, ਵਿਸ਼ਵਾਮਿੱਤਰ, ਰਾਜਾ ਜਨਕ ਅਤੇ ਦੋਵੇਂ ਰਾਜਕੁਮਾਰਾਂ ਨੂੰ ਛੱਡ, ਸਭ ਲੋਕੀ ਮੂਰਛਿਤ ਹੋ ਡਿੱਗ ਪਏ । 19. ਸਭ ਲੋਕੀ ਜਦ ਹੋਸ਼ ਵਿੱਚ ਆਏ ਅਤੇ ਰਾਜੇ ਜਨਕ ਦੇ ਸਭ ਸ਼ੱਕ ਦੂਰ ਹੋ ਗਏ । ਤਦ ਰਾਜਾ ਜਨਕ ਹੱਥ ਜੋੜ, ਸਿਆਣੇ ਵਿਸ਼ਵਾਮਿੱਤਰ ਨੂੰ ਕਹਿਣ ਲੱਗੇ—। 20. ਹੇ ਭਗਵਨ ! ਮਹਾਰਾਜ ਦਸ਼ਰਥ ਜੀ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ਦਾ ਹੈਰਾਨ ਕਰ ਦੇਣ ਵਾਲਾ ਪਰਾਕ੍ਰਮ ਮੈਂ ਵੇਖਿਆ । 21. ਮੇਰੀ ਧੀ ਸੀਤਾ, ਮਹਾਰਾਜ ਦਸ਼ਰਥ ਜੀ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ਨੂੰ ਆਪਣਾ ਪਤੀ ਬਣਾ ਕੇ, ਮੇਰੇ ਵੰਸ਼ ਦੀ ਕੀਰਤੀ ਫੈਲਾਏਗੀ । 22. ਹੇ ਕੌਸ਼ਿਕ ! ਮੈਂ ਸੀਤਾ ਦੇ ਵਿਆਹ ਲਈ "ਵੀਰਯ ਸ਼ੁਲਕਾ" ਦੀ ਜਿਹੜੀ ਪ੍ਰਤਿਗਿਆ ਕੀਤੀ ਸੀ ਉਹ ਅੱਜ ਪੂਰੀ ਹੋ ਗਈ ਹੈ । ਅੱਜ ਮੈਂ ਆਪਣੀ ਪਿਆਰੀ ਸੀਤਾ ਸ੍ਰੀ ਰਾਮ ਨੂੰ ਦਿਆਂਗਾ । 23. ਹੇ

ਬ੍ਰਾਹਮਣ ! ਹੇ ਕੌਸ਼ਿਕ ! ਜੇ ਤੁਹਾਡੀ ਸਲਾਹ ਹੋਵੇ ਤਾਂ, ਮੇਰੇ ਮੰਤਰੀ ਰਥ ਤੇ ਸਵਾਰ ਹੋ, ਛੇਤੀ ਅਯੋਧਿਆ ਨੂੰ ਜਾਣ । 24. ਅਤੇ ਮਹਾਰਾਜ ਦਸ਼ਰਥ ਨੂੰ ਵਿਨੈ ਪੂਰਵਕ ਇਥੋਂ ਦਾ ਸਾਰਾ ਹਾਲ ਸੁਣਾ ਕੇ, ਇਥੇ ਲੈ ਆਉਣ । 25. ਅਤੇ ਮਹਾਰਾਜ ਨੂੰ, ਤੁਹਾਡੇ ਵੱਲੋਂ ਸੁਰਖਿਅਤ ਦੋਵਾਂ ਰਾਜਕੁਮਾਰਾਂ ਦੀ ਕੁਸ਼ਲਤਾ ਦੀ ਖ਼ਬਰ ਵੀ ਸੁਣਾਉਣ ਅਤੇ ਇਸ ਤਰ੍ਹਾਂ ਮਹਾਰਾਜ ਨੂੰ ਖ਼ੁਸ਼ ਕਰ ਉਨ੍ਹਾਂ ਨੂੰ ਛੇਤੀ ਇਥੇ ਬੁਲਾ ਲਿਆਉਣ । 26. ਇਸ ਤੇ ਜਦ ਵਿਸ਼ਵਾਮਿੱਤਰ ਨੇ ਕਹਿ ਦਿੱਤਾ ਕਿ ਬਹੁਤ ਚੰਗੀ ਗੱਲ ਹੈ, ਤਦ ਰਾਜੇ ਨੇ ਮੰਤਰੀਆਂ ਨੂੰ ਸਮਝਾ ਕੇ ਅਤੇ ਮਹਾਰਾਜ ਦਸ਼ਰਥ ਦੇ ਨਾਂ ਕੁਸ਼ਲ ਪੱਤਰ ਦੇ ਕੇ, ਅਯੋਧਿਆ ਨੂੰ ਰਵਾਨਾ ਕੀਤਾ । 27. ਬਾਲਕਾਂਡ ਦਾ ਸਤਾਹਟਵਾਂ ਸਰਗ ਪੂਰਾ ਹੋਇਆ ।

---

## ਅਠਾਹਟਵਾਂ ਸਰਗ

ਰਾਜੇ ਜਨਕ ਦੀ ਆਗਿਆ ਪ੍ਰਾਪਤ ਕਰ, ਉਹ ਦੂਤ ਤੇਜ਼ ਚੱਲਣ ਵਾਲੇ ਰਥਾਂ ਤੇ ਸਵਾਰ ਹੋ ਅਤੇ ਰਸਤੇ ਵਿੱਚ ਤਿੰਨ ਰਾਤਾਂ ਬਿਤਾ ਕੇ, ਅਯੋਧਿਆ ਵਿੱਚ ਪੁੱਜੇ । ਉਸ ਸਮੇਂ ਉਨ੍ਹਾਂ ਦੇ ਰਥ ਦੇ ਘੋੜੇ ਥੱਕ ਗਏ ਸਨ । 1. ਅਤੇ ਰਾਜ ਭਵਨ ਦੀ ਡਿਓਢੀ ਤੇ ਜਾ ਕੇ, ਦੁਆਰਪਾਲਾਂ ਨੂੰ ਇਹ ਕਿਹਾ ਕਿ, ਜਾ ਕੇ ਤੁਰਤ ਮਹਾਰਾਜ ਨੂੰ ਕਹੋ ਕਿ, ਅਸੀਂ ਰਾਜੇ ਜਨਕ ਦੇ ਦੂਤ ਆਪ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ । 2. ਦੂਤਾਂ ਦੇ ਅਜਿਹਾ ਕਹਿਣ ਤੇ ਉਨ੍ਹਾਂ ਦਵਾਰਪਾਲਾਂ ਨੇ ਜਾ ਕੇ ਮਹਾਰਾਜ ਦਸ਼ਰਥ ਨੂੰ ਨਿਵੇਦਨ ਕੀਤਾ । ਤਦ ਮਹਾਰਾਜ ਦਸ਼ਰਥ ਦੀ ਪਰਵਾਨਗੀ ਨਾਲ ਰਾਜਾ ਜਨਕ ਦੇ ਦੂਤ ਰਾਜ ਭਵਨ ਵਿੱਚ ਗਏ । 3. ਉਥੇ ਜਾ ਕੇ ਉਨ੍ਹਾਂ ਲੋਕਾਂ ਨੇ ਦੇਵ ਤੁੱਲ ਬਿਰਧ ਮਹਾਰਾਜ ਦਸ਼ਰਥ ਦੇ ਦਰਸ਼ਨ ਕੀਤੇ ਅਤੇ ਉਨ੍ਹਾਂ ਦੀ ਹਲੀਮੀ ਨੂੰ ਵੇਖ, ਨਿਰਭੈ ਹੋ ਅਤੇ ਹੱਥ ਜੋੜ ਕੇ, ਬੜੀ ਨਿਮ੍ਰਤਾ ਨਾਲ ਇਹ ਮਧੁਰ ਬਚਨ ਕਹੇ । ਮਹਾਰਾਜ ! ਮਿਥਿਲਾਪੁਰੀ ਦੇ ਸਵਾਮੀ, ਮਹਾਯਗਸ਼ਾਲੀ ਰਾਜਾ ਜਨਕ ਨੇ ਬਾਰੰਬਾਰ ਮਧੁਰ ਅਤੇ ਸਨੇਹ ਯੁਕਤ ਬਾਣੀ ਅਤੇ ਸ਼ਾਂਤ ਮਨ ਨਾਲ ਆਪਣੀ ਅਤੇ ਆਪ ਦੇ ਪੁਰਵਾਸੀਆਂ ਦੀ ਸੁਖ ਸਾਂਦ ਪੁੱਛੀ ਹੈ । (4—7) ਅਤੇ ਵਿਸ਼ਵਾਮਿੱਤਰ ਜੀ ਦੀ ਸਲਾਹ ਨਾਲ ਆਪ ਨੂੰ ਇਹ ਸੰਦੇਸ਼ ਭੇਜਿਆ ਹੈ ਕਿ ਸ਼੍ਰੀਮਾਨ ਨੂੰ ਤਾਂ ਇਹ ਮਾਲੂਮ ਹੀ ਹੈ ਕਿ, ਮੇਰੀ ਪੁੱਤਰੀ "ਵੀਰਯ ਸ਼ੁਲਕਾ" ਹੈ । ਉਸ ਲਈ ਅਨੇਕਾਂ ਰਾਜੇ ਨਿਰਾਸ਼ ਹੋ, ਵਿਮੁੱਖ ਹੋਏ । ਉਸ ਮੇਰੀ ਕੰਨਿਆਂ ਨੂੰ ਵਿਸ਼ਵਾਮਿੱਤਰ ਨਾਲ, ਮੇਰੇ ਸੌਭਾਗਯ ਨਾਲ ਆ ਕੇ ਸ਼੍ਰੀਮਾਨ ਦੇ ਕੰਵਰ ਨੇ ਜਿੱਤ ਲਿਆ, ਕਿਉਂ ਜੋ ਸ੍ਰੀ ਰਾਮਚੰਦਰ ਜੀ ਨੇ ਇੱਕ ਵੱਡੀ ਸਭਾ ਵਿੱਚ, ਉਸ ਦੈਵੀ ਧਨੁਸ਼ ਨੂੰ ਵਿੱਚੋਂ ਤੋੜਿਆ ਹੈ । ਇਸ ਲਈ ਮੈਂ ਆਪਣੀ "ਵੀਰਯ ਸ਼ੁਲਕਾ" ਸੀਤਾ ਦਾ ਵਿਆਹ ਸ੍ਰੀ ਰਾਮ ਜੀ ਨਾਲ ਕਰਨਾ ਚਾਹੁੰਦਾ ਹਾਂ । (8—11) ਜਿਸ ਨਾਲ ਮੈਂ ਆਪਣੀ ਪ੍ਰਤਿਗਿਆ ਪੂਰੀ ਕਰ ਸਕਾਂ । ਤੁਸੀਂ ਇਸ ਸਬੰਧ ਵਿੱਚ ਮੈਨੂੰ ਆਗਿਆ ਦਿਓ । ਹੇ ਮਹਾਰਾਜ ! ਤੁਸੀਂ ਉਪਾਧਯਾਯ ਅਤੇ ਪੁਰੋਹਿਤਾਂ ਸਹਿਤ ਛੇਤੀ ਇਥੇ ਪਧਾਰ ਕੇ ਆਪਣੇ ਰਾਜਕੁਮਾਰਾਂ ਨੂੰ ਵੇਖੋ ਅਤੇ ਹੇ ਰਾਜਨ ! ਮੇਰੀ ਪ੍ਰੀਤੀ ਨੂੰ ਨਿਭਾਓ ।

(12—13) ਅਤੇ ਇਥੇ ਪਧਾਰ ਕੇ ਦੋਵਾਂ ਰਾਜਕੁਮਾਰਾਂ ਦੇ ਵਿਆਹ ਦੀ ਸ਼ੋਭਾ ਵੇਖ ਪ੍ਰਸੰਨ ਹੋਵੋ । ਹੇ ਮਹਾਰਾਜ ! ਇਹ ਸ਼ੁਭ ਸੰਦੇਸ਼ਾ, ਮਹਾਰਾਜ ਜਨਕ ਨੇ, ਮਹਾਰਿਸ਼ੀ ਵਿਸ਼ਵਾਮਿੱਤਰ ਅਤੇ ਆਪਣੇ ਪੁਰੋਹਿਤ ਸ਼ਤਾਨੰਦ ਜੀ ਦੀ ਸਲਾਹ ਨਾਲ ਆਪ ਦੀ ਸੇਵਾ ਵਿੱਚ ਨਿਵੇਦਨ ਕਰਨ ਨੂੰ ਕਿਹਾ ਹੈ । ਏਨਾ ਕਹਿ ਅਤੇ ਦਸ਼ਰਥ ਤੋਂ ਪ੍ਰਭਾਵਿਤ ਹੋ ਕੇ ਦੂਤ ਚੁੱਪ ਹੋ ਗਏ । (14—15) ਉਨ੍ਹਾਂ ਦੂਤਾਂ ਦੀ ਗੱਲ ਨੂੰ ਸੁਣ, ਮਹਾਰਾਜ ਦਸ਼ਰਥ ਬਹੁਤ ਖ਼ੁਸ਼ ਹੋਏ ਅਤੇ ਵਸ਼ਿਸ਼ਠ, ਵਾਸਦੇਵ ਅਤੇ ਹੋਰ ਮੰਤਰੀਆਂ ਨੂੰ ਕਹਿਣ ਲੱਗੇ । 16. ਵਿਸ਼ਵਾਮਿੱਤਰ ਦੁਆਰਾ ਸੁਰਖਿਅਤ ਕੌਸ਼ਲਜਾ ਦੇ ਆਨੰਦ ਨੂੰ ਵਧਾਉਣ ਵਾਲੇ ਲਛਮਣ ਸਹਿਤ ਸ੍ਰੀ ਰਾਮਚੰਦਰ, ਅੱਜ ਕੱਲ੍ਹ ਮਿਥਿਲਾਪੁਰੀ ਵਿੱਚ ਹਨ । 17. ਸ੍ਰੀ ਰਾਮ ਚੰਦਰ ਜੀ ਦਾ ਪਰਾਕਰਮ ਰਾਜਾ ਜਨਕ ਚੰਗੀ ਤਰ੍ਹਾਂ ਵੇਖ ਚੁੱਕੇ ਹਨ ਅਤੇ ਹੁਣ ਉਹ ਆਪਣੀ ਕੰਨਿਆਂ ਦਾ ਵਿਆਹ ਸ੍ਰੀ ਰਾਮ ਚੰਦਰ ਜੀ ਨਾਲ ਕਰਨਾ ਚਾਹੁੰਦੇ ਹਨ । 18. ਜੇ ਇਸ ਨੂੰ ਤੁਸੀਂ ਲੋਕੀ ਪਸੰਦ ਕਰੋ, ਤਾਂ ਸਾਨੂੰ ਮਿਥਿਲਾ ਪੁਰੀ ਨੂੰ ਛੇਤੀ ਟੁਰਨਾ ਚਾਹੀਦਾ ਹੈ, ਜਿਸ ਨਾਲ ਉਥੇ ਪਹੁੰਚਣ ਵਿੱਚ ਦੇਰੀ ਨਾ ਹੋਵੇ । 19. ਮਹਾਰਾਜ ਦਾ ਬਚਨ ਸੁਣ, ਉਨ੍ਹਾਂ ਸਭ ਹਾਜ਼ਰ ਰਿਸ਼ੀਆਂ ਅਤੇ ਮੰਤਰੀਆਂ ਨੇ ਕਿਹਾ—"ਇਹ ਤਾਂ ਬਹੁਤ ਹੀ ਚੰਗੀ ਗੱਲ ਹੈ" ਤਦ ਮਹਾਰਾਜ ਨੇ ਖ਼ੁਸ਼ ਹੋ ਕੇ, ਮੰਤਰੀਆਂ ਨੂੰ ਕਿਹਾ—"ਤਾਂ ਕੱਲ੍ਹ ਹੀ ਇਥੋਂ ਚੱਲ ਦੇਣਾ ਚਾਹੀਦਾ ਹੈ ।" 20. ਰਾਜਾ ਜਨਕ ਦੇ ਮੰਤਰੀਆਂ ਦੀ, ਜਿਹੜੇ ਦੂਤ ਬਣ ਕੇ ਅਯੋਧਿਆ ਗਏ ਸਨ, ਬੜੀ ਚੰਗੀ ਤਰ੍ਹਾਂ ਖ਼ਾਤਿਰਦਾਰੀ ਕੀਤੀ ਗਈ ਅਤੇ ਉਨ੍ਹਾਂ ਲੋਕਾਂ ਨੇ ਬੜੇ ਸੁਖ ਨਾਲ ਰਾਤ ਬਿਤੀਤ ਕੀਤੀ । 21. ਬਾਲਕਾਂਡ ਦਾ ਅਠਾਹਟਵਾਂ ਸਰਗ ਪੂਰਾ ਹੋਇਆ ।

——————

## ਉਣੱਤਰਵਾਂ ਸਰਗ

ਰਾਤ ਬੀਤਣ ਤੇ ਮਹਾਰਾਜ ਦਸ਼ਰਥ, ਉਪਾਧਿਆਇ ਅਤੇ ਸਨਬੰਧੀਆਂ ਸਹਿਤ, ਪ੍ਰਸੰਨ ਹੋ, ਆਪਣੇ ਪ੍ਰਮੁਖ ਮੰਤਰੀ ਸੁਮੰਤਰ ਨਾਲ ਇਹ ਬੋਲੇ—ਅਜ ਸਭ ਤੋਂ ਪਹਿਲਾਂ ਸਾਡੇ ਸਭ ਖਜ਼ਾਨਚੀ ਬਹੁਤ ਸਾਰਾ ਧਨ ਅਤੇ ਤਰ੍ਹਾਂ ਤਰ੍ਹਾਂ ਦੇ ਰਤਨ ਆਪਣੇ ਨਾਲ ਲੈ ਕੇ, ਉਚਿਤ ਪ੍ਰਬੰਧ ਨਾਲ ਅਗੇ ਚੱਲਣ । (1—2) ਮੇਰੀ ਸਾਰੀ ਚਤੁਰੰਗਿਣੀ ਸੈਨਾ (ਫੌਜ) ਛੇਤੀ ਤਿਆਰ ਹੋ ਜਾਵੇ । ਉਸ ਨਾਲ, ਨਾਲ ਹੀ ਰਥ ਅਤੇ ਪਾਲਕੀਆਂ ਵੀ ਤਿਆਰ ਕੀਤੀਆਂ ਜਾਣ । ਵੇਖੋ ਮੇਰੀ ਆਗਿਆ ਵਿਚ ਫਰਕ ਨ ਪਵੇ । 3. ਵਸ਼ਿਸ਼ਠ, ਵਾਸਦੇਵ, ਜਾਵਾਲਿ, ਕਸ਼ਯਪ, ਦੀਰਘਾਯੂ, ਮਾਰਕੰਡੇਯ ਅਤੇ ਕਾਤਯਾਯਨ ਇਹ ਸਭ ਬ੍ਰਾਹਮਣ ਅਗੇ ਚੱਲਣ । ਮੇਰਾ ਰਥ ਵੀ ਤਿਆਰ ਕਰਾਓ । ਜਿਸ ਨਾਲ ਦੇਰ ਨ ਹੋਵੇ । ਵੇਖੋ, ਰਾਜਾ ਜਨਕ ਦੇ ਦੂਤ ਜਲਦੀ ਕਰ ਰਹੇ ਹਨ । 5. ਜਦ ਮਹਾਰਾਜ ਦਸ਼ਰਥ, ਉਕਤ ਰਿਸ਼ੀਆਂ ਨਾਲ ਰਵਾਨਾ ਹੋਏ, ਤਦ ਉਨ੍ਹਾਂ ਦੀ ਆਗਿਆ ਨਾਲ ਚਤੁਰੰਗਿਣੀ ਸੈਨਾ (ਫੌਜ) ਉਨ੍ਹਾਂ ਦੇ ਪਿੱਛੇ ਪਿੱਛੇ ਤੁਰੀ । 6. ਰਸਤੇ ਵਿੱਚ ਚਾਰ ਦਿਨ ਬਿਤਾ ਕੇ, ਮਹਾਰਾਜ ਦਸ਼ਰਥ ਜਨਕ ਪੁਰ ਵਿਚ ਜਾ ਪੁਜੇ । ਉਧਰ ਉਨ੍ਹਾਂ ਦਾ ਆਗਮਨ ਸੁਣ ਰਾਜਾ

ਜਨਕ ਨੇ ਇਨ੍ਹਾਂ ਦੇ ਸਤਿਕਾਰ ਲਈ ਸਭ ਸਮਾਨ ਸਜਾਏ ਅਤੇ ਅਗੇ ਜਾ ਕੇ, ਬਹੁਤ ਆਦਰ ਸਤਿਕਾਰ ਨਾਲ ਅਗਵਾਨੀ ਕੀਤੀ । 7. ਰਾਜਾ ਜਨਕ, ਬਿਰਧ ਮਹਾਰਾਜ ਦਸ਼ਰਥ ਜੀ ਨਾਲ ਮਿਲਕੇ ਬਹੁਤ ਖੁਸ਼ ਹੋਏ । 8. ਅਤੇ ਜਨਕ ਦਸ਼ਰਥ ਜੀ ਨਾਲ ਬਹੁਤ ਖੁਸ਼ ਹੋਕੇ ਬੋਲੇ—ਹੇ ਮਹਾਰਾਜ ! ਮੈਂ ਆਪ ਦਾ ਸੁਆਗਤ ਕਰਦਾ ਹਾਂ । ਇਹ ਮੇਰਾ ਸੁਭਾਗ ਹੈ, ਜੇਹੜੇ ਤੁਸੀਂ ਪਧਾਰੇ ਹੋ । 9. ਆਪਣੇ ਦੋਵੇਂ ਪਰਾਕਰਮੀ ਰਾਜਕੁਮਾਰਾਂ ਨੂੰ ਵੇਖ ਕੇ, ਤੁਸੀਂ ਬਹੁਤ ਖੁਸ਼ ਹੋਵੋਗੇ । ਇਹ ਵੀ ਬੜੇ ਸੁਭਾਗ ਦੀ ਗੱਲ ਹੈ, ਜੇਹੜੇ ਮਹਾਤੇਜੱਸਵੀ ਵਸ਼ਿਸ਼ਠ ਰਿਸ਼ੀ ਸਭ ਰਿਸ਼ੀਆਂ ਨਾਲ ਦੇਵਤਿਆਂ ਸਹਿਤ ਇੰਦਰ ਵਾਂਗ, ਇਥੇ ਪਧਾਰੇ ਹਨ, ਖੁਸ਼ ਕਿਸਮਤੀ ਦੀ ਗੱਲ ਹੈ ਕਿ ਕੰਨਿਆਦਾਨ ਦੇ ਸਮੇਂ ਸਾਰੇ ਵਿਘਨ ਹੁਣ ਨਸ਼ਟ ਹੋ ਗਏ ਹਨ ਅਤੇ ਮੇਰਾ ਇਹ ਪ੍ਰਤਿਸ਼ਠਿਤ ਕੁਲ ਵੀ ਵੀਰਾਂ ਵਿੱਚੋਂ ਸਰੇਸ਼ਠ ਅਤੇ ਮਹਾਤਮਾ ਰਘੂਵੰਸ਼ੀਆਂ ਨਾਲ ਸਬੰਧ ਹੋਣ ਨਾਲ ਪ੍ਰਤਿਸ਼ਠਿਤ ਹੋ ਗਿਆ ਹੈ । ਹੇ ਰਾਜਨ ! ਤੁਸੀਂ ਕਲ ਸਵੇਰੇ ਯਗਾਂਤ ਸਨਾਨ (ਅਵਭ੍ਰਿਥ) ਹੋ ਚੁਕਣ ਤੇ, ਰਿਸ਼ੀਆਂ ਦੀ ਸੰਮਤੀ ਨਾਲ ਵਿਆਹ ਦੀ ਰੀਤੀ ਕਰਾਉ । ਇਸੇ ਤਰ੍ਹਾਂ ਰਾਜਾ ਜਨਕ ਦੇ ਬਚਨ ਸੁਣ ਕੇ, ਰਿਸ਼ੀਆਂ ਦੇ ਵਿਚ ਬੈਠੇ ਹੋਏ ਮਹਾਰਾਜ ਦਸ਼ਰਥ, ਜੇਹੜੇ ਬੋਲਣ ਵਿਚ ਚਤੁਰ ਸਨ, ਰਾਜਾ ਜਨਕ ਨੂੰ ਕਹਿਣ ਲੱਗੇ—ਅਸਾਂ ਤਾਂ ਇਹ ਪਹਿਲਾਂ ਹੀ ਸੁਣ ਰਖਿਆ ਹੈ ਕਿ ਦਾਨ, ਦਾਨ ਦੇਣ ਵਾਲੇ ਅਧੀਨ ਹੈ । (10—14) ਹੇ ਧਰਮੀ ! ਇਸ ਲਈ ਤੁਸੀਂ ਜਿਵੇਂ ਕਹੋਗੇ, ਅਸੀਂ ਲੋਕੀਂ ਉਸੇ ਤਰ੍ਹਾਂ ਕਰਾਂਗੇ । ਸਤਯਵਾਦੀ ਮਹਾਰਾਜ ਦਸ਼ਰਥ ਦੇ ਅਜਿਹੇ ਧਰਮਯੁਕਤ ਅਤੇ ਯਸ਼ ਨੂੰ ਵਧਾਉਣ ਵਾਲੇ ਬਚਨ ਸੁਣ, ਰਾਜਾ ਜਨਕ ਨੂੰ ਬੜੀ ਹੈਰਾਨੀ ਹੋਈ । ਉਸ ਉਪਰੰਤ ਰਿਸ਼ੀਆਂ ਨੇ ਵੀ ਆਪਸ ਵਿਚ ਮਿਲ ਕੇ ਭੇਟ ਕੀਤੀ ਤੇ ਬੜੀ ਖੁਸ਼ੀ ਨਾਲ ਉਥੇ ਰਹਿ ਕੇ ਰਾਤ ਬਿਤਾਈ । ਮਹਾਰਾਜ ਦਸ਼ਰਥ ਵੀ ਆਪਣੇ ਪੁੱਤਰਾਂ (ਸ੍ਰੀ ਰਾਮ ਚੰਦਰ ਅਤੇ ਲਛਮਣ) ਨੂੰ ਵੇਖ, ਬਹੁਤ ਖੁਸ਼ ਹੋਏ ਅਤੇ ਰਾਜਾ ਜਨਕ ਦੀ ਖ਼ਾਤਿਰਦਾਰੀ ਨਾਲ ਸੁਖ ਪੂਰਵਕ ਉਥੇ ਵਾਸ ਕੀਤਾ । (15—17) ਉਦਾਰ ਰਾਜਾ ਜਨਕ ਨੇ ਵੀ, ਯਗ ਅਤੇ ਵਿਆਹ ਦੀ ਕਰਨ ਯੋਗ ਰੀਤੀ ਨੂੰ ਚੰਗੀ ਤਰ੍ਹਾਂ ਕਰਕੇ, ਵਿਸ਼ਰਾਮ ਕੀਤਾ । 18. ਬਾਲਕਾਂਡ ਦਾ ਉਣੱਤਰਵਾਂ ਸਰਗ ਪੂਰਾ ਹੋਇਆ ।

————

## ਸੱਤਰਵਾਂ ਸਰਗ

ਤੜਕੇ ਹੀ ਰਾਜਾ ਜਨਕ ਨੇ ਰਿਸ਼ੀਆਂ ਦੀ ਮਦਦ ਨਾਲ ਯਗਾਦਿ ਕ੍ਰਿਆ ਸਮਾਪਤ ਕਰਕੇ ਆਪਣੇ ਪੁਰੋਹਿਤ ਸ਼ਤਾਨੰਦ ਜੀ ਨੂੰ ਕਿਹਾ । 1. ਵੇਖੋ ! ਮਹਾਂਤੇਜੱਸਵੀ, ਮਹਾਂਬਲਵਾਨ ਅਤੇ ਅਤਿ-ਅੰਤ ਧਰਮੀ ਕੁਸ਼ਧਵਜ ਨਾਂ ਦੇ ਮੇਰੇ ਛੋਟੇ ਭਰਾ (ਸਾਂਕਾਸ਼ਯਾ ਨਾਂ ਦੀ) ਪਵਿੱਤਰ ਪੁਰੀ ਵਿਚ ਰਹਿੰਦੇ ਹਨ । 2. ਸਾਂਕਾਸ਼ਯਾ ਨਾਂ ਦੀ ਪਵਿੱਤਰ ਪੁਰੀ ਦੇ ਚਹੁੰ ਪਾਸੇ ਉਸ ਦੀ ਰਖਿਆ ਲਈ ਖਾਈ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਯੰਤਰ ਹਨ । ਇਕਸ਼ ਨਦੀ ਪਾਸ ਹੀ ਵਹਿੰਦੀ ਹੈ ਅਤੇ ਉਹ ਪੁਰੀ ਪੁਸ਼ਪਕ ਵਿਮਾਨ ਦੇ ਅਕਾਰ ਦੀ ਬਣੀ ਹੋਈ ਹੈ । 3. ਮੇਰੇ ਯਗ ਵਿਚ ਸਾਮੱਗਰੀ ਆਦਿ ਭੇਜ ਕੇ, ਮਦਦ ਕਰਨ ਵਾਲੇ ਮੈਂ ਆਪਣੇ ਉਸ ਪਿਆਰੇ ਭਰਾ ਨੂੰ ਵੇਖਣਾ ਚਾਹੁੰਦਾ ਹਾਂ । ਉਹ ਵੀ ਇਸ ਵਿਆਹ ਦੇ

ਉਤਸਵ ਵਿਚ ਸ਼ਾਮਲ ਹੋ ਸਾਡੇ ਨਾਲ ਸੁਖੀ ਹੋਵੇ । 4. ਇਸ ਤਰ੍ਹਾਂ ਰਾਜਾ ਜਨਕ ਸ਼ਤਾਨੰਦ ਨੂੰ ਕਹਿ ਹੀ ਰਹੇ ਸਨ ਕਿ, ਇ ਵਿਚ ਸਾਮ੍ਹਣੇ ਕੁਝ ਸਮਰਥਾ ਵਾਲੇ ਦੂਤ ਵੀ ਆ ਗਏ । ਰਾਜਾ ਜਨਕ ਨੇ ਉਨ੍ਹਾਂ ਨੂੰ ਜਾਣ ਦੀ ਆਗਿਆ ਦਿੱਤੀ । 5. ਉਹ ਦੂਤ ਰਾਜਾ ਜਨਕ ਦੀ ਆਗਿਆ ਨਾਲ ਤੇਜ਼ ਘੋੜਿਆਂ ਤੇ ਸਵਾਰ ਹੋ ਕੇ, ਇਸ ਤਰ੍ਹਾਂ ਚੱਲੇ, ਜਿਵੇਂ ਇੰਦਰ ਦੀ ਆਗਿਆ ਪ੍ਰਾਪਤ ਕਰ, ਦੇਵਤਾ ਲੋਕੀਂ ਵਾਮਨ ਲੈਣ ਗਏ ਸਨ । 6. ਸਾਂਕਾਸਯਾ ਪੁਰੀ ਵਿਚ ਪੁੱਜ ਕੇ, ਉਹ ਰਾਜਾ ਕੁਸ਼ਧਵਜ ਨੂੰ ਮਿਲੇ ਅਤੇ ਜਨਕ ਮਹਾਰਾਜ ਨੇ ਜੇਹੜਾ ਸੰਦੇਸ਼ਾ ਭੇਜਿਆ ਸੀ, ਉਹ ਜਿਉਂ ਦਾ ਤਿਉਂ ਨਿਵੇਦਨ ਕੀਤਾ । 7. ਉਨ੍ਹਾਂ ਮਹਾਂਬਲੀ ਸਰੇਸ਼ਠ ਦੂਤਾਂ ਰਾਹੀਂ ਰਾਜਾ ਜਨਕ ਦਾ ਸੰਦੇਸ਼ਾ ਸੁਣਕੇ ਰਾਜਾ ਜਨਕ ਦੀ ਆਗਿਆ ਅਨੁਸਾਰ ਰਾਜਾ ਕੁਸ਼ਧਵਜ ਜਨਕਪੁਰੀ ਵਿਚ ਆ ਗਏ । 8 ਜਨਕਪੁਰੀ ਵਿਚ ਆ ਕੇ, ਰਾਜਾ ਕੁਸ਼ਧਵਜ, ਧਰਮ ਵਤਸਲ ਅਤੇ ਮਹਾਤਮਾਂ ਜਨਕ ਜੀ ਨੂੰ ਮਿਲੇ ਅਤੇ ਸ਼ਤਾਨੰਦ ਜੀ ਅਤੇ ਅਤਿਅੰਤ ਧਰਮੀ ਜਨਕ ਜੀ ਨੂੰ ਪ੍ਰਣਾਮ ਕੀਤਾ । 9. ਉਸ ਉਪਰੰਤ ਉਹ ਰਾਜਿਆਂ ਦੇ ਬੈਠਣ ਯੋਗ ਆਸਣਾਂ ਤੇ ਬੈਠੇ । ਜਦ ਉਹ ਅਤੀ ਤੇਜੱਸਵੀ ਦੋਵੇਂ ਭਰਾ ਆਸਣਾਂ ਤੇ ਬੈਠ ਗਏ । 10. ਤਦ ਉਨ੍ਹਾਂ ਦੋਵਾਂ ਵੀਰਾਂ ਨੇ ਮੰਤ੍ਰੀ ਪ੍ਰਵਰ ਸੁਦਾਮਾਂ ਨਾਂ ਦੇ ਆਪਣੇ ਮੰਤਰੀ ਨੂੰ (ਦਸ਼ਰਥ ਮਹਾਰਾਜ ਦੇ) ਪਾਸ ਭੇਜਿਆ ਅਤੇ ਕਿਹਾ ਕਿ, ਹੇ ਮੰਤਰੀ ਪਤੀ ! ਤੁਸੀਂ ਛੇਤੀ ਬਹੁਤ ਤੇਜ ਵਾਲੇ ਮਹਾਰਾਜ ਦਸ਼ਰਥ ਦੇ ਪਾਸ ਜਾਓ-। 11. ਅਤੇ ਉਨ੍ਹਾਂ ਨੂੰ ਰਾਜਕੁਮਾਰਾਂ ਤੇ ਮੰਤਰੀਆਂ ਸਹਿਤ ਇਥੇ ਬੁਲਾ ਲਿਆਓ । ਇਹ ਸੁਣ ਉਹ ਮੰਤਰੀ ਉਥੇ ਗਏ ਜਿਥੇ ਮਹਾਰਾਜ ਦਸ਼ਰਥ ਜੀ ਦੇ ਡੇਰੇ ਤੰਬੂਆਂ ਵਿੱਚ ਠਹਿਰੇ ਹੋਏ ਸਨ । 12. ਅਤੇ ਉਨ੍ਹਾਂ ਦੇ ਸਾਹਮਣੇ ਜਾ ਅਤੇ ਪ੍ਰਣਾਮ ਕਰ ਕਹਿਣ ਲੱਗੇ—ਹੇ ਵੀਰ ਅਯੋਧਿਆ ਨਾਥ ! ਮਿਥਿਲਾਧਿਪਤਿ ਵਿਦੇਹ ਰਾਜਕੁਮਾਰਾਂ, ਉਪਾਧਯਾਯ ਅਤੇ ਪਰੋਹਿਤਾਂ ਸਹਿਤ ਆਪ ਦੇ ਦਰਸ਼ਨ ਕਰਨਾ ਚਾਹੁੰਦੇ ਹਨ । ਉਸ ਸਰੇਸ਼ਠ ਮੰਤਰੀ ਦੇ ਇਹ ਬਚਨ ਸੁਣ, ਮਹਾਰਾਜ ਦਸ਼ਰਥ, ਰਿਸ਼ੀਆਂ ਅਤੇ ਸਾਥੀਆਂ ਸਹਿਤ ਉਥੇ ਗਏ, ਜਿੱਥੇ ਰਾਜਾ ਜਨਕ ਆਪਣੇ ਪੁਰੋਹਿਤ, ਬਾਂਧਵਾਂ ਅਤੇ ਮੰਤਰੀਆਂ ਸਹਿਤ ਸਨ । (13—15) ਬੋਲਣ ਵਿੱਚ ਚਤੁਰ ਮਹਾਰਾਜ ਦਸ਼ਰਥ, ਰਾਜਾ ਜਨਕ ਨੂੰ ਕਹਿਣ ਲੱਗੇ—ਹੇ ਜਨਕ ਜੀ ਮਹਾਰਾਜ ! ਤੁਸੀਂ ਤਾਂ ਜਾਣਦੇ ਹੀ ਹੋ ਕਿ, ਭਗ-ਵਾਨ ਵਸ਼ਿਸ਼ਠ ਜੀ ਇਕਸ਼ਵਾਕੁ ਵੰਸ਼ ਦੇ ਦੇਵਤਾ ਹਨ । 16. ਅਤੇ ਅਜਿਹੇ ਸਭ ਕੰਮਾਂ ਵਿਚ ਮੇਰੀ ਵਲੋਂ ਬੋਲਣ ਵਾਲੇ ਭਗਵਾਨ ਵਸ਼ਿਸ਼ਠ ਜੀ ਹੀ ਹਨ । ਇਸ ਲਈ ਵਿਸ਼ਵਾਮਿੱਤਰ ਜੀ ਦੀ ਅਤੇ ਹੋਰ ਰਿਸ਼ੀਆਂ ਦੀ ਸਲਾਹ ਨਾਲ ਧਰਮਾਤਮਾ ਵਸ਼ਿਸ਼ਠ ਜੀ ਹੀ ਸਾਡੀ ਗੋਤ੍ਰਾਵਲੀ ਤਰਤੀਬ ਵਾਰ ਆਪ ਨੂੰ ਸੁਣਾਉਣਗੇ । ਇਹ ਕਹਿ ਕੇ ਜਦ ਮਹਾਰਾਜ ਦਸ਼ਰਥ ਚੁੱਪ ਹੋ ਗਏ, ਤਦ ਭਗਵਾਨ ਵਸ਼ਿਸ਼ਠ ਰਿਸ਼ੀ, ਜੇਹੜੇ ਗੱਲਬਾਤ ਕਰਨ ਦੇ ਢੰਗ ਨੂੰ ਚੰਗੀ ਤਰ੍ਹਾਂ ਜਾਣਦੇ ਸਨ, ਰਾਜਾ ਜਨਕ ਅਤੇ ਉਨ੍ਹਾਂ ਦੇ ਪੁਰੋਹਿਤ (ਸ਼ਤਾਨੰਦ ਜੀ) ਨੂੰ ਸੰਬੋਧਨ ਕਰ ਕਹਿਣ ਲੱਗੇ । ਹੇ ਰਾਜਨ ! ਅਵਿਅਕਤ ਬ੍ਰਹਮ ਨਾਲ ਬ੍ਰਹਮਾ ਜੀ ਪਹਿਲਾਂ ਹੋਏ, ਜੇਹੜੇ ਸਨਾਤਨ, ਨਿਤਯ ਅਤੇ ਅਵਯਯ ਹਨ । (17—19) ਉਨ੍ਹਾਂ ਤੋਂ ਮਰੀਚਿ, ਮਰੀਚਿ ਤੋਂ ਕਸ਼ਯਪ, ਕਸ਼ਯਪ ਤੋਂ ਸੂਰਜ, ਸੂਰਜ ਤੋਂ ਵੈਵਸਵਤ ਮਨੁ ਹੋਏ । 20. ਇਹ ਮਨੁ ਪ੍ਰਥਮ ਪ੍ਰਜਾਪਤੀ ਕਹਿਲਾਏ । ਮਨੁ ਤੋਂ ਇਕਸ਼ਵਾਕੁ ਹੋਏ ਜਿਹੜੇ ਅਯੋਧਿਆ ਦੇ ਪਹਿਲੇ ਰਾਜੇ ਸਨ । 21. ਇਕਸ਼ਵਾਕੁ ਦੇ ਪੁੱਤਰ ਕੁਕਸ਼ੀ ਅਤੇ ਕੁਕਸ਼ੀ ਦੇ ਵਿਕੁਕਸ਼ੀ ਨਾਂ ਦੇ ਪੁੱਤਰ ਪੈਦਾ ਹੋਏ । ਵਿਕੁਕਸ਼ੀ ਦੇ ਮਹਾਂਤੇਜੱਸਵੀ ਅਤੇ ਪ੍ਰਤਾਪੀ ਬਾਣ ਹੋਏ । ਅਤੇ ਬਾਣ ਦੇ ਮਹਾਂਤੇਜੱਸਵੀ

ਅਤੇ ਮਹਾਂਯੱਸ਼ਸਵੀ ਅਨਰਣਯ ਹੋਏ। (22—23) ਅਨਰਣਯ ਦੇ ਪ੍ਰਿਥੂ ਅਤੇ ਪ੍ਰਿਥੂ ਦੇ ਤ੍ਰਿਸੰਕੂ ਹੋਏ। ਤ੍ਰਿਸੰਕੂ ਦੇ ਧੁੰਧਮਾਰ ਨਾਂ ਦੇ ਮਹਾਂਯੱਸ਼ਸਵੀ ਪੁੱਤਰ ਹੋਏ। 24. ਧੁੰਧਮਾਰ ਦੇ ਮਹਾਂਬਲੀ ਯੁਵਨਾਸ਼ਵ ਹੋਏ। ਯੁਵਨਾਸ਼ਵ ਦੇ ਪ੍ਰਿਥਵੀ ਪਤੀ ਮਾਂਧਾਤਾ ਹੋਏ। 25. ਮਾਂਧਾਤਾ ਦੇ ਸੁਸੰਧਿਤ ਨਾਂ ਦੇ ਪੁੱਤਰ ਹੋਏ। ਸੁਸੰਧਿਤ ਦੇ ਦੋ ਪੁੱਤਰ ਹੋਏ। ਜਿਨ੍ਹਾਂ ਦੇ ਨਾਂ ਧਰੁਵਸੰਧੀ ਅਤੇ ਪ੍ਰਸੇਨਜਿਤ। ਯਸ਼ੱਸਵੀ ਧਰੁਵ ਸੰਧੀ ਦੇ ਭਰਤ ਅਤੇ ਭਰਤ ਦੇ ਮਹਾਤੇਜੱਸਵੀ ਅਸਿਤ ਹੋਏ। ਅਸਿਤ ਦੇ ਹੈਹਯ ਤਾਲੇਜੰਘ ਅਤੇ ਸਸ਼ਿਵਿੰਦ ਤਿੰਨ ਪੁੱਤਰ ਹੋਏ। ਇਹ ਤਿੰਨੇ ਵੀਰ ਰਾਜਾ ਹੋਏ। ਕਿੰਤੂ ਇਨ੍ਹਾਂ ਨੇ ਆਪਣੇ ਪਿਤਾ ਨਾਲ ਵੈਰ ਕੀਤਾ। (26—28) ਅਤੇ ਅਸਿਤ ਨੂੰ ਲੜਾਈ ਵਿਚ ਹਰਾ ਕੇ ਰਾਜ ਵਿੱਚੋਂ ਕੱਢ ਦਿੱਤਾ। ਤਦ ਰਾਜਾ ਅਸਿਤ ਆਪਣੀਆਂ ਦੋਵੇਂ ਰਾਣੀਆਂ ਨੂੰ ਨਾਲ ਲੈ, ਹਿਮਾਲਯ ਤੇ ਚਲੇ ਗਏ। 29. ਅਲਪਬਲੀ ਰਾਜਾ ਅਸਿਤ ਉਥੇ (ਹਿਮਾਲਯ ਤੇ ਜਾ ਕੇ) ਮਰ ਗਏ। ਉਸ ਸਮੇਂ ਉਨ੍ਹਾਂ ਦੀਆਂ ਦੋਵੇਂ ਰਾਣੀਆਂ ਗਰਭਵਤੀ ਸਨ। 30. ਇਕ ਨੇ ਆਪਣੀ ਸੌਂਤ ਦਾ ਗਰਭ ਨਸ਼ਟ ਕਰਨ ਲਈ ਉਸ ਨੂੰ ਵਿਹੁ ਦੇ ਦਿੱਤਾ। ਉਸ ਸਮੇਂ ਉਸ ਹਿਮਾਲਯ ਤੇ ਇਕ ਮੁਨੀ ਰਹਿੰਦੇ ਸਨ। 31. ਜੇਹੜੇ ਭ੍ਰਿਗਵੰਸ਼ੀ ਸਨ। ਅਤੇ ਨਾਂ ਉਨ੍ਹਾਂ ਦਾ ਚਯਵਨ ਸੀ। ਉਹ ਹਿਮਾਲਯ ਪਰਬਤ ਤੇ ਤਪ ਕਰਦੇ ਸਨ। ਅਸਿਤ ਦੀਆਂ ਰਾਣੀਆਂ ਵਿਚੋਂ ਇਕ, ਭ੍ਰਿਗਵੰਸ਼ੀ ਅਤੇ ਦੇਵਤਿਆਂ ਵਾਂਗ ਤੇਜੱਸਵੀ ਚਯਵਨ ਦੇ ਪਾਸ ਗਈ। 32. ਉਤਮ ਪੁੱਤਰ ਹੋਣ ਦੀ ਇੱਛਾ ਨਾਲ ਉਸ ਕਮਲ-ਨੈਣੀ ਨੇ ਮੁਨੀ ਦੀ ਬੰਦਨਾ ਕੀਤੀ ਅਤੇ ਉੱਥੇ ਉਨ੍ਹਾਂ ਦੇ ਸਾਹਮਣੇ ਬੈਠ ਗਈ। ਉਸ ਰਾਣੀ ਦਾ ਨਾਂ ਕਾਲਿੰਦੀ ਸੀ। 33. ਪੁੱਤਰ ਪ੍ਰਾਪਤੀ ਦੀ ਇੱਛਾ ਰਖਣ ਵਾਲੀ ਉਸ ਰਾਣੀ ਨੂੰ ਚਯਵਨ ਜੀ ਨੇ ਕਿਹਾ, ਹੇ ਮਹਾਭਾਗੇ ! ਤੇਰੀ ਕੁੱਖ (ਗਰਭ) ਵਿਚ ਉੱਤਮ, ਮਹਾਯੱਸ਼ਸਵੀ, ਮਹਾਬਲੀ ਅਤੇ ਮਹਾਂਤੇਜੱਸਵੀ ਇਕ ਬਾਲਕ ਹੈ, ਜੇਹੜਾ ਛੇਤੀ ਪੈਦਾ ਹੋਵੇਗਾ। ਹੇ ਕਮਲਨੈਣੀ ਤੂੰ ਕੁਝ ਵੀ ਚਿੰਤਾ ਨ ਕਰ। (34—35) ਉਸ ਉਪਰੰਤ ਪਤਿਵਰਤਾ ਅਤੇ ਪਤੀ ਦੇ ਸ਼ੋਕ ਨਾਲ ਵਿਆਕੁਲ ਉਸ ਰਾਜਪੁੱਤਰੀ ਨੇ ਚਯਵਨ ਨੂੰ ਪ੍ਰਣਾਮ ਕੀਤਾ। (ਚਯਵਨ ਜੀ ਦੇ ਅਸ਼ੀਰਵਾਦ ਨਾਲ) ਉਸ ਦੇ ਇਕ ਪੁੱਤਰ ਪੈਦਾ ਹੋਇਆ। 36. ਉਸ ਦੀ ਸੌਂਤ ਨੇ ਉਸ ਦਾ ਗਰਭ ਨਸ਼ਟ ਕਰਨ ਲਈ ਉਸ ਨੂੰ ਜੇਹੜਾ ਵਿਸ਼ (ਜ਼ਹਿਰ) ਖਿਲਾਇਆ ਸੀ, ਉਸ ਵਿਸ਼ ਨਾਲ ਲੜਕਾ ਪੈਦਾ ਹੋਣ ਵਜੋਂ, ਉਸ ਬਾਲਕ ਦਾ ਨਾਂ ਸਗਰ ਪਿਆ। 37. ਸਗਰ ਦੇ ਅਸਮੰਜਸ ਅਤੇ ਅਸਮੰਜਸ ਦੇ ਅੰਸਮਾਨ, ਅੰਸੁਮਾਨ ਦੇ ਦਲੀਪ ਅਤੇ ਦਲੀਪ ਦੇ ਭਗੀਰਥ ਹੋਏ। 38. ਭਗੀਰਥ ਦੇ ਕਕੁਤਸਥ ਅਤੇ ਕਕੁਤਸਥ ਦੇ ਰਘੁ ਹੋਏ। ਰਘੁ ਦੇ ਤੇਜੱਸਵੀ ਪੁੱਤਰ ਪ੍ਰਵਰਿੱਧ ਹੋਏ ਜਿਹੜਾ ਨਰ ਮਾਂਸ ਭੋਜੀ ਅਰਥਾਤ ਰਾਖਸ਼ ਸੀ। 39. ਪਿਛੋਂ ਇਹੋ ਕਲਮਾਸ਼ਪਾਦ ਵੀ ਕਹਲਵਾਇਆ। ਕਲਮਾਸ਼ਪਾਦ ਦੇ ਸੰਖਣ, ਸੰਖਣ ਅਤੇ ਸੁਦਰਸ਼ਨ ਅਤੇ ਸੁਦਰਸ਼ਨ ਦੇ ਅਗਨੀ ਵਰਣ ਹੋਏ। ਅਗਨੀ ਵਰਣ ਦੇ ਸ਼ੀਘਰਗ, ਸ਼ੀਘਰਗ ਦੇ ਮਰੂ, ਮਰੂ ਦੇ ਪ੍ਰਸੁਸ਼੍ਰਕ ਅਤੇ ਪ੍ਰਸੁਸ਼੍ਰਕ ਦੇ ਅੰਬਰੀਸ਼ ਹੋਏ। (40—41) ਅੰਬਰੀਸ਼ ਦੇ ਬਹੁਤ ਪਰਾਕ੍ਰਮੀ ਨਹੁਸ਼ ਹੋਏ ਅਤੇ ਨਹੁਸ਼ ਦੇ ਯਯਾਤਿ ਅਤੇ ਯਯਾਤਿ ਦੇ ਨਾਭਾਗ ਹੋਏ। ਨਾਭਾਗ ਦੇ ਪੁੱਤਰ ਅਜ ਅਤੇ ਅਜ ਦੇ ਪੁੱਤਰ ਮਹਾਰਾਜ ਦਸ਼ਰਥ ਅਤੇ ਦਸ਼ਰਥ ਦੇ ਪੁੱਤਰ ਇਹ ਦੋਵੇਂ ਭਰਾ ਸ੍ਰੀ ਰਾਮ ਚੰਦਰ ਅਤੇ ਲਛਮਣ ਹਨ। (42—43) ਆਦਿ ਤੋਂ ਲੈ ਕੇ ਇਕਸ਼ਵਾਕੁਵੰਸ਼ ਵਾਲੇ ਰਾਜਿਆਂ ਦਾ ਵੰਸ਼, ਜਿਹੜਾ ਧਰਮਿਸ਼ਠ, ਵੀਰ ਅਤੇ ਸਤਯਵਾਦੀ ਹੈ, ਮੈਂ ਤੁਸਾਂ ਨੂੰ ਸੁਣਾਇਆ। 44. ਮਹਾ-

ਰਾਜ ਆਪ ਦੀਆਂ ਕੰਨਿਆਵਾਂ ਨੂੰ ਆਪਣੇ ਪੁੱਤਰਾਂ ਲਈ ਮੰਗਦੇ ਹਨ। ਇਹ ਸਭ ਤਰ੍ਹਾਂ ਨਾਲ ਯੋਗ ਹਨ। ਇਸ ਲਈ ਤੁਸੀਂ ਇਨ੍ਹਾਂ ਨੂੰ ਆਪਣੀਆਂ ਸਰੇਸ਼ਠ ਕੰਨਿਆਵਾਂ ਦਿਓ। 45. ਬਾਲਕਾਂਡ ਦਾ ਸੱਤਰਵਾਂ ਸਰਗ ਸਮਾਪਤ ਹੋਇਆ।

---

## ਇਕਹੱਤਰਵਾਂ ਸਰਗ

ਵਸ਼ਿਸ਼ਠ ਜੀ ਦੇ ਇਹ ਕਹਿਣ ਤੇ, ਰਾਜਾ ਜਨਕ ਨੇ ਵਸ਼ਿਸ਼ਠ ਜੀ ਨੂੰ ਹੱਥ ਜੋੜੇ ਅਤੇ ਉਨ੍ਹਾਂ ਨੂੰ ਕਹਿਣ ਲੱਗੇ—ਹੇ ਮਹਾਰਿਸ਼ੀ ਆਪ ਦਾ ਭਲਾ ਹੋਵੇ ; ਹੁਣ ਮੇਰੀ ਕੁਲ ਦੀ ਪਰੰਪਰਾ ਸੁਣੋ। 1. ਕਿਉਂ ਜੋ ਕੰਨਿਆਦਾਨ ਦੇ ਸਮੇਂ ਕੁਲੀਨ ਨੂੰ ਆਪਣੇ ਕੁਲ ਦੀ ਸਾਰੀ ਪਰੰਪਰਾ ਜ਼ਰੂਰੀ ਦੱਸਣੀ ਚਾਹੀਦੀ ਹੈ। ਹੇ ਮਹਾਰਿਸ਼ੀ ! ਇਸ ਲਈ ਤੁਸੀਂ ਸੁਣੋ। 2. ਆਪਣੇ ਸੁਕਰਮਾਂ ਨਾਲ ਤਿੰਨਾਂ ਲੋਕਾਂ ਵਿਚ ਪ੍ਰਸਿੱਧ ਧਰਮਾਤਮਾ, ਸਤਯਵਾਦੀ, ਅਤੇ ਸਭ ਰਾਜਿਆਂ ਵਿਚੋਂ ਸ੍ਰੇਸ਼ਠ ਨਿਮੀ ਨਾਂ ਦੇ ਇਕ ਰਾਜਾ ਹੋਏ। 3. ਨਿਮੀ ਦੇ ਮਿਥਿ ਹੋਏ, ਮਿਥੀ ਦੇ ਜਨਕ ਹੋਏ। (ਇਨ੍ਹਾਂ ਜਨਕ ਦੇ ਨਾਂ ਨਾਲ ਇਸ ਵੰਸ਼ ਦੇ ਸਭ ਰਾਜੇ ਜਨਕ ਕਹਾਉਂਦੇ ਹਨ।) ਇਨ੍ਹਾਂ ਆਦਿ ਜਨਕ ਦੇ ਉਦਾਵਸ ਹੋਏ। 4. ਉਦਾਵਸ ਦੇ ਧਰਮਾਤਮਾ ਪੁੱਤਰ ਨੰਦਿਵਰਧਨ ਹੋਏ ਅਤੇ ਨੰਦਿਵਰਧਨ ਦੇ ਪੁੱਤਰ ਸੁਕੇਤੂ ਹੋਏ। 5. ਸੁਕੇਤੂ ਦੇ ਮਹਾਂਬਲੀ ਧਰਮਾਤਮਾ ਦੇਵਰਾਤ ਹੋਏ ਅਤੇ ਦੇਵਰਾਤ ਦੇ ਰਾਜਰਿਸ਼ੀ ਵ੍ਰਿਹਦਰਥ ਹੋਏ। ਵ੍ਰਿਹਦਰਥ ਦੇ ਬੜੇ ਸੂਰਵੀਰ ਅਤੇ ਪ੍ਰਤਾਪੀ ਮਹਾਵੀਰ, ਮਹਾਵੀਰ ਦੇ ਧ੍ਰਿਤੀਮਾਨ ਅਤੇ ਧ੍ਰਿਤੀਮਾਨ ਦੇ ਸਤਜ ਪਾਰਕ੍ਰਮੀ ਸੁਧ੍ਰਿਤੀ ਹੋਏ। (6—7) ਸੁਧ੍ਰਿਤੀ ਦੇ ਧਰਮਾਤਮਾ ਧ੍ਰਿਸ਼ਟ ਕੇਤੁ ਅਤੇ ਧ੍ਰਿਸ਼ਟਕੇਤੁ ਦੇ ਰਾਜਰਿਸ਼ੀ ਹਰਯਸ਼ਵ ਹੋਏ। 8. ਹਰਯਸ਼ਵ ਦੇ ਮਰੁ, ਮਰੁ ਦੇ ਪ੍ਰਿਤਿੰਧਕ ਅਤੇ ਪ੍ਰਿਤਿੰਧਕ ਦੇ ਧਰਮਾਤਮਾ ਰਾਜਾ ਕੀਰਤੀ ਰਥ ਹੋਏ। 9. ਕੀਰਤੀਰਥ ਦੇ ਦੇਵਮੀਢ, ਦੇਵਮੀਢ ਦੇ ਵਿਬੁਧ ਅਤੇ ਵਿਬੁਧ ਦੇ ਮਹੀਧ੍ਰਕ ਹੋਏ। 10. ਮਹੀਧ੍ਰਕ ਦੇ ਮਹਾਬਲੀ ਕੀਰਤੀਰਾਤ ਅਤੇ ਕੀਰਤੀਰਾਤ ਦੇ ਰਾਜਰਿਸ਼ੀ ਮਹਾਰੋਮਾ ਹੋਏ। 11. ਮਹਾਰੋਮਾ ਦੇ ਧਰਮਾਤਮਾ ਸਵਰਣ ਰੋਮਾ ਹੋਏ ਅਤੇ ਸਵਰਣਰੋਮਾ ਦੇ ਰਾਜਰਿਸ਼ੀ ਹ੍ਰਸਵ ਰੋਮਾ ਹੋਏ। 12. ਧਰਮ ਨੂੰ ਜਾਨਣ ਵਾਲੇ ਹ੍ਰਸਵਰੋਮਾ ਦੇ ਦੋ ਪੁੱਤਰ ਹੋਏ। ਉਨ੍ਹਾਂ ਦੋਵਾਂ ਵਿੱਚੋਂ ਵੱਡਾ ਮੈਂ ਹਾਂ ਅਤੇ ਦੂਜਾ ਮੇਰਾ ਵੀਰ ਛੋਟਾ ਭਰਾ ਕੁਸ਼ਧਵਜ ਹੈ। 13. ਸਾਡੇ ਪਿਤਾ ਮੈਨੂੰ ਜੇਠੇ ਨੂੰ ਰਾਜ ਸੌਂਪ ਕੇ ਕੁਸ਼ਧਵਜ ਨੂੰ, ਮੇਰੇ ਪਾਸ ਰੱਖ, ਬਨ ਨੂੰ ਚਲੇ ਗਏ। 14. ਜਦ ਬ੍ਰਿਧ ਪਿਤਾ ਜੀ ਸੁਵਰਗ ਵਾਸੀ ਹੋਏ, ਤਦ ਮੈਂ ਧਰਮਪੂਰਵਕ ਰਾਜ ਕਰਨ ਲਗਾ ਅਤੇ ਦੇਵਤਾ ਦੇ ਸਮਾਨ ਆਪਣੇ ਛੋਟੇ ਭਰਾ ਨੂੰ ਪ੍ਰੇਮ ਨਾਲ ਪਾਲਣ ਲੱਗਾ। 15. ਕੁਝ ਸਮੇਂ ਬਾਦ ਸਾਂਕਾਸ਼ਯਾ ਪੁਰੀ ਦੇ ਵਿਕ੍ਰਮੀ ਰਾਜਾ ਸੁਧਨਵਾ ਨੇ ਮਿਥਿਲਾ ਨੂੰ ਆ ਘੇਰਿਆ। 16. ਉਸ ਮੇਰੇ ਪਾਸ ਇਹ ਸੰਦੇਸ਼ਾ ਭੇਜਿਆ ਕਿ ਵਿਸ਼ਵਧਨੁਸ਼ ਅਤੇ ਕਮਲਨੈਣੀ ਸੀਤਾ ਮੈਨੂੰ ਦੇ ਦਿਉ। 17. ਹੇ ਬ੍ਰਹਮਰਿਸ਼ੀ ! ਉਸ ਦੀ ਗੱਲ ਨੂੰ ਮੈਂ ਸਵੀਕਾਰ ਨਾ ਕੀਤਾ ; ਤਦ ਮੇਰੇ ਨਾਲ ਉਸ ਦਾ ਘੋਰ ਯੁੱਧ ਹੋਇਆ। ਮੈਂ ਇਸ ਲੜਾਈ ਵਿਚ ਸੁਧਨਵਾ ਨੂੰ ਮਾਰ ਦਿੱਤਾ। 18. ਹੇ ਮੁਨੀਸ੍ਰੇਸ਼ਠ ! ਰਾਜਾ ਸੁਧਨਵਾ ਨੂੰ ਮਾਰ ਕੇ, ਮੈਂ ਸਾਂਕਾਸ਼ਯਾ ਪੁਰੀ ਦੇ ਰਾਜ

ਸਿੰਘਾਸਨ ਤੇ ਆਪਣੇ ਵੀਰ ਭਰਾ ਕੁਸ਼ਧਵਜ ਨੂੰ ਬਿਠਾ ਦਿੱਤਾ। 19. ਹੇ ਮਹਾਰਿਸ਼ੀ ! ਇਹ ਮੇਰਾ ਛੋਟਾ ਭਰਾ ਹੈ ਅਤੇ ਮੈਂ ਇਸ ਦਾ ਵੱਡਾ ਭਰਾ ਹਾਂ। ਹੇ ਮੁਨੀਸ਼੍ਰੇਸ਼ਠ ! ਮੈਂ ਬੜੀ ਪ੍ਰੀਤੀ ਨਾਲ ਦੋ ਬਹੂਆਂ ਆਪ ਨੂੰ ਦੇਂਦਾ ਹਾਂ। 20. ਉਨ੍ਹਾਂ ਵਿੱਚੋਂ ਸੀਤਾ ਸ੍ਰੀ ਰਾਮਚੰਦਰ ਲਈ ਅਤੇ ਉਰਮਿਲਾ ਲਛਮਣ ਜੀ ਲਈ ਦੇਂਦਾ ਹਾਂ। 'ਵੀਰਯਸ਼ੁਲਕਾ' ਸੀਤਾ ਜੇਹੜੀ ਦੇਵ ਕੰਨਿਆਂ ਵਾਂਗ ਹੈ। 21. ਅਤੇ ਦੂਜੀ ਉਰਮਿਲਾ ਮੈਂ ਤਰਤੀਬਵਾਰ ਸ੍ਰੀ ਰਾਮਚੰਦਰ ਅਤੇ ਲਛਮਣ ਨੂੰ ਤ੍ਰਿਵਾਚਾ ਭਰ ਕੇ ਦੇਂਦਾ ਹਾਂ। ਹੁਣ ਇਸ ਗੱਲ ਵਿਚ ਕੁਝ ਵੀ ਸ਼ੱਕ ਨਹੀਂ ਹੈ। ਹੁਣ ਤੁਸੀਂ ਦੋਵਾਂ ਰਾਜ ਕੁਮਾਰਾਂ ਤੋਂ ਗੋਦਾਨ ਕਰਾਉ। 22. ਹੇ ਰਾਜਨ ! ਆਪ ਦਾ ਭਲਾ ਹੋਵੇ। ਉਸ ਉਪਰੰਤ ਤੁਸੀਂ ਨਾਂਦੀ ਮੁਖ ਸ਼੍ਰਾਧ ਕਰਵਾਕੇ, ਵਿਆਹ ਸਬੰਧੀ ਵਿਧੀ ਕਰਾਓ। ਹੇ ਮਹਾਬਾਹੋ ! ਅਜ ਮਘਾ ਨਕਸ਼ਤਰ ਹੈ। ਅਜ ਤੋਂ ਤੀਜੇ ਦਿਨ ਉਤਰਾ ਫਾਲਗੁਨੀ ਨਕਸ਼ਤਰ ਆਵੇਗਾ। ਹੇ ਮਹਾਰਾਜ ! ਉਸੇ ਨਕਸ਼ਤਰ ਵਿਚ ਵਿਆਹ ਹੋਣਾ ਚਾਹੀਦਾ ਹੈ। ਸ੍ਰੀ ਰਾਮ ਚੰਦਰ ਅਤੇ ਲਛਮਣ ਦੇ ਸੁਖ ਲਈ (ਗੌ ਤਿਲ, ਭੂਮੀ ਆਦਿ ਦਾ) ਦਾਨ ਕਰੋ। 24. ਬਾਲਕਾਂਡ ਦਾ ਇਕਹੱਤਰਵਾਂ ਸਰਗ ਪੂਰਾ ਹੋਇਆ।

———

## ਬਹੱਤਰਵਾਂ ਸਰਗ

ਜਦ ਜਨਕ ਜੀ ਨੇ ਇਸ ਤਰ੍ਹਾਂ ਕਿਹਾ, ਤਦ ਵਸ਼ਿਸ਼ਠ ਜੀ ਦੇ ਭਾਵ ਅਨੁਸਾਰ ਮਹਾਮੁਨੀ ਵਿਸ਼ਵਾਮਿੱਤਰ ਜੀ ਨੇ ਰਾਜਾ ਜਨਕ ਨੂੰ ਕਿਹਾ—ਹੇ ਰਾਜਨ ! ਇਕਸ਼ਵਾਕੂ ਅਤੇ ਵਿਦੇਹ-ਦੋਵਾਂ ਹੀ ਵੰਸ਼ਾਂ ਦੀਆਂ ਵੰਸ਼ਾਵਲੀਆਂ ਹੈਰਾਨ ਕਰਨ ਵਾਲੀਆਂ ਹਨ ਅਤੇ ਇਨ੍ਹਾਂ ਦੀ ਮਹਿਮਾ ਅਸੀਮ ਹੈ। ਇਨ੍ਹਾਂ ਦੀ ਬਰਾਬਰੀ ਕਰਨ ਵਾਲਾ ਦੂਜਾ ਕੋਈ ਕੁਲ ਨਹੀਂ ਹੈ। (1—2) ਸ੍ਰੀ ਰਾਮਚੰਦਰ ਅਤੇ ਸੀਤਾ ਦਾ ਅਤੇ ਲਛਮਣ ਤੇ ਉਰਮਿਲਾ ਦਾ ਵਿਆਹ ਸਬੰਧ ਬਰਾਬਰ ਦਾ ਹੈ ਕਿਉਂ ਜੋ ਵਰ ਬਧੂ ਦੋਵਾਂ ਦਾ ਹੀ, ਕੀ ਰੂਪ ਅਤੇ ਕੀ ਸੰਪਤੀ ਸਭ ਗੱਲਾਂ ਸਮਾਨ ਹਨ। 3. ਹੇ ਰਾਜਨ ! ਇਹ ਹੋਣ ਤੇ ਵੀ ਮੈਨੂੰ ਇਸ ਬਾਰੇ ਕੁਝ ਕਹਿਣਾ ਹੈ, ਉਸ ਨੂੰ ਸੁਣੋ ! ਤੁਹਾਡੇ ਇਹ ਛੋਟੇ ਅਤੇ ਧਰਮ ਨੂੰ ਜਾਨਣ ਵਾਲੇ ਭਰਾ ਜਿਹੜੇ ਕੁਸ਼ਧਵਜ ਹਨ, ਇਨ੍ਹਾਂ ਧਰਮਾਤਮਾਂ ਦੀਆਂ ਦੋ ਕੰਨਿਆਵਾਂ ਨੂੰ, ਜਿਹੜੀਆਂ ਸੁੰਦਰਤਾ ਵਿਚ ਸਰਵਸ਼੍ਰੇਸ਼ਠ ਹਨ, ਬਹੂ ਬਣਾਉਣ ਲਈ ਮੰਗਦਾ ਹਾਂ। (4—5) ਅਰਥਾਤ ਹੇ ਰਾਜਨ ! ਇਕ ਕੰਨਿਆ ਬੁੱਧੀਮਾਨ ਰਾਜਕੁਮਾਰ ਭਰਤ ਲਈ ਅਤੇ ਇਕ ਸ਼ਤਰੂਘਨ ਲਈ ਅਸੀਂ ਮੰਗਦੇ ਹਾਂ। 6. ਮਹਾਰਾਜ ਦਸ਼ਰਥ ਦੇ ਚਾਰੇ ਰਾਜਕੁਮਾਰ ਰੂਪਵਾਨ, ਜਵਾਨ, ਲੋਕਪਾਲਾਂ ਦੇ ਸਮਾਨ, ਤੇ ਦੇਵਤੁੱਲ ਪਰਾਕਰਮੀ ਹਨ। 7. ਸੋ ਹੇ ਰਾਜਨ, ਇਨ੍ਹਾਂ ਰਾਜਕੁਮਾਰਾਂ ਦਾ ਵੀ ਸਬੰਧ ਕਰੋ। ਇਕਸ਼ਵਾਕੂ ਕੁਲ ਨਿਰਦੋਸ਼ ਹੈ ਅਤੇ ਤੁਸੀਂ ਵੀ ਪੁੰਨਾਤਮਾ ਹੋ। 8. ਵਿਸ਼ਵਾਮਿੱਤਰ ਜੀ ਦੇ ਇਹ ਬਚਨ ਸੁਣ ਅਤੇ ਵਸ਼ਿਸ਼ਠ ਜੀ ਦੀ ਸਲਾਹ ਜਾਣ ਮਹਾਰਾਜ ਜਨਕ ਹੱਥ ਜੋੜ ਕੇ ਦੋਵਾਂ ਮਹਾਰਿਸ਼ੀਆਂ ਨੂੰ ਕਹਿਣ ਲੱਗੇ।

9. ਮੇਰਾ ਕੁਲ ਧੰਨ ਹੈ, ਜੇਹੜਾ ਤੁਸਾਂ ਦੋਵਾਂ ਮਹਾਰਿਸ਼ੀਆਂ ਨੇ ਆਪ ਹੀ ਇਸ ਕੁਲ ਸਬੰਧ ਨੂੰ ਸਮਾਨ ਦਸਿਆ ਹੈ। 10. ਤੁਸੀਂ ਜੇਹੜੀ ਆਗਿਆ ਦਿਓਗੇ ਉਹੋ ਹੋਵੇਗੀ। ਆਪਦਾ ਮੰਗਲ ਹੋਵੇ, ਕੁਸ਼ਧਵਜ ਦੀਆਂ ਕੰਨਿਆਵਾਂ ਦਾ ਵਿਆਹ ਭਰਤ ਅਤੇ ਸ਼ਤਰੂਘਨ ਨਾਲ ਕਰ ਦਿੱਤਾ ਜਾਏਗਾ। 11. ਹੇ ਮੁਨੀ ! ਇਕ ਹੀ ਦਿਨ ਮਹਾਰਾਜ ਦਸ਼ਰਥ ਦੇ ਚਾਰੇ ਮਹਾਬਲੀ ਰਾਜਕੁਮਾਰਾਂ, ਇਨ੍ਹਾਂ ਚਾਰਾਂ ਨੂੰ ਵਿਆਹੁਣ ਅਰਥਾਤ ਚਾਰੇ ਰਾਜਕੁਮਾਰਾਂ ਦਾ ਵਿਆਹ ਇਕ ਹੀ ਦਿਨ ਹੋਵੇ। 12. ਹੇ ਬ੍ਰਾਹਮਣ ! ਕਲ੍ਹ ਉਤਰ ਫਾਲਗੁਨੀ ਨਕਸ਼ਤਰ ਹੈ। ਪੰਡਿਤਾਂ ਦਾ ਮੱਤ ਹੈ ਕਿ ਇਸ ਨਕਸ਼ਤਰ ਵਿੱਚ ਵਿਆਹ ਹੋਣਾ ਉਤਮ ਹੈ। ਕਿਉਂ ਜੋ ਇਸ ਨਕਸ਼ਤਰ ਦਾ ਪ੍ਰਜਾ ਪਤੀ ਭਗ ਦੇਵਤਾ ਹੈ। 13. ਇਹ ਕਹਿ ਰਾਜਾ ਜਨਕ ਖੜੇ ਹੋ ਗਏ ਅਤੇ ਹੱਥ ਜੋੜ ਕੇ ਦੋਵਾਂ ਮੁਨੀਆਂ ਨੂੰ ਕਹਿਣ ਲੱਗੇ। 14. ਤੁਹਾਡੇ ਦੋਵਾਂ ਦੀ ਕ੍ਰਿਪਾ ਨਾਲ ਮੈਨੂੰ ਇਹ ਕੰਨਿਆਦਾਨ ਰੂਪ ਧਰਮ ਪ੍ਰਾਪਤ ਹੋਇਆ ਹੈ। (ਅਰਥਾਤ ਕੰਨਿਆਦਾਨ ਕਰਨ ਦਾ ਉਪਦੇਸ਼) ਮੈਂ ਹਮੇਸ਼ਾ ਤੁਹਾਡੇ ਦੋਵਾਂ ਦਾ ਦਾਸ ਹਾਂ। ਤੁਸੀਂ ਦੋਵੇਂ ਇਨ੍ਹਾਂ ਮੁੱਖ ਆਸਣਾਂ ਤੇ ਬਿਰਾਜੋ। (ਦੋਵੇਂ ਮੁੱਖ ਆਸਣ ਰਾਜੇ ਜਨਕ ਦਾ ਅਤੇ ਮਹਾਰਾਜ ਦਸ਼ਰਥ ਦਾ)। 15. ਪ੍ਰਭੁਤਵ ਵਿਚ ਜਿਵੇਂ ਜਨਕਪੁਰੀ ਮਹਾਰਾਜ ਦਸ਼ਰਥ ਦੀ ਹੈ, ਤਿਵੇਂ ਹੀ ਅਯੋਧਿਆ ਮੇਰੀ ਹੈ। ਇਸ ਵਿਚ ਕੋਈ ਸ਼ੱਕ ਨਹੀਂ। ਇਸ ਲਈ ਤੁਹਾਨੂੰ ਜੋ ਉਚਿਤ ਲਗੇ ਉਹ ਕਰੋ। 16. ਜਦ ਜਨਕ ਨੇ ਇਹ ਬਚਨ ਮਹਾਰਾਜ ਦਸ਼ਰਥ ਨੂੰ ਕਹੇ, ਤਦ ਉਨ੍ਹਾਂ, ਖੁਸ਼ ਹੋ ਕੇ, ਜਨਕ ਨੂੰ ਕਿਹਾ—ਹੇ ਮਿਥਿਲਾ ਪਤੀ ! ਤੁਸਾਂ ਦੋਵਾਂ ਭਰਾਵਾਂ ਵਿਚ ਅਣਗਿਣਤ ਗੁਣ ਹਨ। ਤੁਸਾਂ ਰਿਸ਼ੀਆਂ ਅਤੇ ਰਾਜਿਆਂ ਦਾ ਚੰਗਾ ਸਤਿਕਾਰ ਕੀਤਾ ਹੈ। (17—18) ਮੁੜ ਮਹਾਰਾਜ ਦਸ਼ਰਥ ਨੇ ਕਿਹਾ ਕਿ—ਮੈਂ ਤੁਹਾਨੂੰ ਆਸ਼ੀਰਵਾਦ ਦੇਂਦਾ ਹਾਂ ਕਿ, ਤੁਹਾਡਾ ਭਲਾ ਹੋਵੇ। ਮੈਂ ਹੁਣ ਆਪਣੇ ਸਥਾਨ ਤੇ ਜਾ ਕੇ ਵਿਧੀ ਅਨੁਸਾਰ ਨਾਂਦੀ ਮੁਖ ਆਦਿ ਸੱਤ ਸ਼ਰਾਧ ਕਰਦਾ ਹਾਂ। 19. ਇਸ ਤਰ੍ਹਾਂ ਰਾਜਾ ਜਨਕ ਤੋਂ ਵਿਦਾ ਹੋ ਮਹਾਰਾਜ ਦਸ਼ਰਥ ਦੋਵਾਂ ਮੁਨੀਆਂ ਨੂੰ ਅਗੇ ਕਰ, ਤੁਰਤ ਚਲੇ ਗਏ। 20. ਆਪਣੀ ਥਾਂ ਤੇ ਜਾ ਕੇ ਮਹਾਰਾਜ ਦਸ਼ਰਥ ਨੇ ਵਿਧੀ ਨਾਲ ਸ਼ਰਾਧ ਕੀਤਾ ਅਤੇ ਅਗਲੇ ਦਿਨ ਸਵੇਰ ਹੁੰਦਿਆਂ ਹੀ ਗੋਦਾਨਾਦਿ ਕੀਤਾ। 21. ਮਹਾਰਾਜ ਦਰਸ਼ਥ ਨੇ ਆਪਣੇ ਰਾਜਕੁਮਾਰਾਂ ਦੀ ਮੰਗਲ ਕਾਮਨਾ ਲਈ ਇਕ ਇਕ ਲੱਖ ਗਊਆਂ ਇਕ ਇਕ ਬ੍ਰਾਹਮਣ ਨੂੰ ਦਿੱਤੀਆਂ। 22. ਉਨ੍ਹਾਂ ਗਊਆਂ ਦੇ ਸਿੰਗਾਂ ਤੇ ਸੋਨੇ ਦੇ ਪੱਤਰੇ ਮੜ੍ਹੇ ਹੋਏ ਸਨ, ਉਹ ਦੁਧਾਰਾ ਸਨ। ਉਨ੍ਹਾਂ ਨਾਲ ਉਨ੍ਹਾਂ ਦੇ ਵੱਛੇ ਸਨ। ਹਰ ਇਕ ਗਊ ਨਾਲ ਕਾਂਸੇ ਦਾ ਦੁੱਧ ਚੋਣ ਦਾ ਭਾਂਡਾ ਸੀ। ਇਸ ਤਰ੍ਹਾਂ ਦੀਆਂ ਚਾਰ ਲੱਖ ਗਊਆਂ ਮਹਾਰਾਜ ਨੇ ਦਿੱਤੀਆਂ। 23. ਪੁੱਤਰਾਂ ਨੂੰ ਪਿਆਰ ਕਰਨ ਵਾਲੇ ਰਾਜੇ ਨੇ ਪੁੱਤਰਾਂ ਦੇ ਕਲਿਆਣ ਲਈ ਬਹੁਤ ਸਾਰਾ ਧਨ ਗੋਦਾਨ ਉਦੇਸ਼ ਨਾਲ ਬ੍ਰਾਹਮਣਾਂ ਨੂੰ ਦਿੱਤਾ। 24. ਪੁੱਤਰਾਂ ਸਹਿਤ ਗੋਦਾਨ ਕਰ ਮਹਾਰਾਜ ਦਸ਼ਰਥ ਅਜਿਹੇ ਸ਼ੋਭਿਤ ਹੋਏ ਜਿਵੇਂ ਲੋਕਪਾਲਾਂ ਸਹਿਤ ਬ੍ਰਹਮਾ ਜੀ ਸ਼ੋਭਿਤ ਹੁੰਦੇ ਹਨ। 25. ਬਾਲਕਾਂਡ ਦਾ ਬਹੱਤਰਵਾਂ ਸਰਗ ਪੂਰਾ ਹੋਇਆ।

# ਤਿਹੱਤਰਵਾਂ ਸਰਗ

ਜਿਸ ਦਿਨ ਮਹਾਰਾਜ ਦਸ਼ਰਥ ਜੀ ਨੇ ਉਤਮ (ਵਿਧੀ ਪੂਰਵਕ) ਗੋਦਾਨ ਕੀਤਾ, ਉਸੇ ਦਿਨ ਯੁਧਾਜਿਤ ਜੀ ਵੀ (ਜਨਕਪੁਰ) ਪੁਜੇ। 1. ਕੇਕਯ ਦੇਸ਼ ਦੇ ਰਾਜਾ ਦੇ ਪੁੱਤਰ, ਭਰਤ ਜੀ ਦੇ ਸਾਖਿਆਤ ਮਾਮੇਂ ਨੇ ਮਹਾਰਾਜ ਦਸ਼ਰਥ ਜੀ ਨੂੰ ਮਿਲ ਕੇ, ਸੁਖ ਸਾਂਦ ਪੁੱਛੀ ਅਤੇ ਇਹ ਕਿਹਾ—ਹੇ ਮਹਾਰਾਜ ! ਕੇਕਯ ਦੇਸ਼ਾਧਿਪਤੀ ਨੇ ਬੜੀ ਪ੍ਰੀਤੀ ਨਾਲ ਆਪਣਾ ਕੁਸ਼ਲ ਕਿਹਾ ਹੈ ਅਤੇ ਕਿਹਾ ਹੈ ਕਿ ਤੁਸੀਂ ਜਿਨ੍ਹਾਂ ਲੋਕਾਂ ਦੀ ਕੁਸ਼ਲ ਚਾਹੁੰਦੇ ਹੋ ਉਹ ਸਭ ਤਰ੍ਹਾਂ ਨਾਲ ਕੁਸ਼ਲ ਹਨ। 3. ਹੇ ਰਾਜਨ ! ਸਾਡੇ ਪਿਤਾ ਭਰਤ ਜੀ ਨੂੰ ਵੇਖਣਾ ਚਾਹੁੰਦੇ ਹਨ। ਮੈਂ ਇਸ ਲਈ ਪਹਿਲਾਂ ਅਯੋਧਿਆ ਗਿਆ। 4. ਜਦ ਮੈਂ ਉਥੇ ਸੁਣਿਆਂ ਕਿ ਤੁਸੀਂ ਆਪਣੇ ਰਾਜਕੁਮਾਰਾਂ ਦਾ ਵਿਆਹ ਕਰਨ ਲਈ ਉਨ੍ਹਾਂ ਨੂੰ ਲੈ ਕੇ ਮਿਥਿਲਾ ਪਧਾਰੇ ਹੋ, ਤਦ ਮੈਂ ਤੁਰੰਤ ਆਪਣੇ ਭਾਣਜੇ ਨੂੰ ਵੇਖਣ ਲਈ ਇਥੇ ਚਲਾ ਆਇਆ ਹਾਂ। ਮਹਾਰਾਜ ਦਸ਼ਰਥ ਨੇ ਆਪਣੇ ਸਾਲੇ ਨੂੰ ਆਇਆ ਵੇਖ, ਉਸ ਦਾ ਚੰਗੀ ਤਰ੍ਹਾਂ ਸਤਕਾਰ ਕੀਤਾ ਅਤੇ ਆਪਣੇ ਰਾਜਕੁਮਾਰਾਂ ਸਹਿਤ ਰਾਤ ਨੂੰ ਸੁਖ ਨਾਲ ਉਥੇ ਨਿਵਾਸ ਕੀਤਾ। (5—7) ਅਗਲੇ ਦਿਨ ਸਵੇਰੇ ਹੀ ਮਹਾਰਾਜ ਦਸ਼ਰਥ ਨਿਤ ਕਰਮ, ਕਰ, ਰਿਸ਼ੀਆਂ ਸਹਿਤ ਯਗਸ਼ਾਲਾ ਵਿੱਚ ਗਏ। 8. ਵਿਜਯ ਮਹੂਰਤ ਵਿਚ ਵਸ਼ਿਸ਼ਠ ਆਦਿ ਸਭ ਰਿਸ਼ੀਆਂ ਸਹਿਤ ਸੁੰਦਰ ਵਸਤਰਾਂ ਅਤੇ ਆਭੂਸ਼ਣਾਂ ਨਾਲ ਸਜੇ ਭਰਾਵਾਂ ਸਹਿਤ ਸ੍ਰੀ ਰਾਮਚੰਦਰ ਜੀ ਨੂੰ ਵਿਆਹ ਦੇ ਮੰਗਲਾਚਾਰ ਦੀ ਰੀਤੀ ਕਰਾ ਕੇ, ਵਸ਼ਿਸ਼ਠ ਜੀ ਰਾਜਾ ਜਨਕ ਨੂੰ ਕਹਿਣ ਲਗੇ। (9—10) ਹੇ ਰਾਜਨ ! ਮਹਾਰਾਜ ਦਸ਼ਰਥ ਆਪਣੇ ਰਾਜਕੁਮਾਰਾਂ ਤੋਂ ਮੰਗਲ ਕਾਰਜ ਕਰਾ ਚੁਕੇ। ਹੇ ਨਰ ਸ਼ਰੇਸ਼ਠ ! ਹੁਣ ਉਹ ਤੁਹਾਡੀ ਇੰਤਜ਼ਾਰ ਕਰ ਰਹੇ ਹਨ। (11) ਕਿਉਂ ਜੋ ਦਾਨ ਦੇਣ ਵਾਲਾ ਅਤੇ ਦਾਨ ਲੈਣ ਵਾਲਾ, ਜਦ ਦੋਵੇਂ ਤਤਪਰ ਹੋਣ ਤਦ ਹੀ ਕੰਮ ਹੁੰਦਾ ਹੈ। ਇਸ ਲਈ ਤੁਸੀਂ ਵੀ ਵਿਆਹ ਸਬੰਧੀ ਮੰਗਲ ਕਰਮ ਕਰ ਆਪਣੀ ਪ੍ਰਤਿਗਿਆ ਪੂਰੀ ਕਰੋ। 12. ਜਦ ਮਹਾਤਮਾ ਵਸ਼ਿਸ਼ਠ ਜੀ ਨੇ ਪਰਮਦਾਤਾ ਰਾਜਾ ਜਨਕ ਨੂੰ ਇਹ ਕਿਹਾ ਤਦ ਪਰਮ ਧਰਮਾਤਮਾ ਰਾਜਾ ਜਨਕ ਬੋਲੇ—ਮਹਾਰਾਜ ਦਸ਼ਰਥ ਨੂੰ ਕੀ ਕਿਸੇ ਮੇਰੇ ਦਰਬਾਨ ਨੇ ਰੋਕਿਆ ਹੈ ? (ਜਿਹੜੇ ਯਗਸ਼ਾਲਾ ਦੇ ਦੁਆਰ ਤੇ ਖੜੇ ਹੋਏ ਹਨ) ਮਹਾਰਾਜ ਦੀ ਪਰਵਾਨਗੀ ਦੀ ਉਡੀਕ ਕਰ ਰਹੇ ਹਨ ? ਆਪਣੇ ਘਰ ਦੇ ਅੰਦਰ ਆਉਣ ਵਿਚ ਵੀ ਕੀ ਕੋਈ ਰੁਕਾਵਟ ਹੁੰਦੀ ਹੈ ? ਇਹ ਵੀ ਤਾਂ ਉਨ੍ਹਾਂ ਦਾ ਘਰ ਹੈ। ਚਲੇ ਕਿਉਂ ਨਹੀਂ ਆਉਂਦੇ। (13—14) ਸਾਡੀਆਂ ਤਾਂ ਸਭ ਕੰਨਿਆਵਾਂ ਮੰਗਲਾਚਾਰ ਕੀਤੇ ਹੋਏ ਵੇਦੀ ਦੇ ਸਮੀਪ ਬੈਠੀਆਂ ਹੋਈਆਂ ਹਨ। ਉਹ ਸਭ ਅਗਨੀ ਲਾਟ ਵਾਂਗ ਚਮਕ ਰਹੀਆਂ ਹਨ। 15. ਮੈਂ ਆਪ ਵੀ ਇਥੇ ਵੇਦੀ ਪਾਸ ਬੈਠਾ ਹੋਇਆ ਤੁਸਾਂ ਲੋਗਾਂ ਦੀ ਇੰਤਜ਼ਾਰ ਕਰ ਰਿਹਾ ਹਾਂ। ਸੋ ਹੁਣ ਦੇਰ ਕਿਸ ਗੱਲ ਦੀ ਹੈ ? ਮਹਾਰਾਜ ਨੂੰ ਕਹੋ ਕਿ ਸਭ ਕਾਰਜ ਛੇਤੀ ਨਿਰਵਿਘਨ ਹੋਣੇ ਚਾਹੀਦੇ ਹਨ। 16. ਵਸ਼ਿਸ਼ਠ ਜੀ ਰਾਹੀਂ ਰਾਜਾ ਜਨਕ ਦਾ ਇਹ ਸੰਦੇਸਾ ਪਾ ਕੇ, ਮਹਾਰਾਜ ਦਸ਼ਰਥ ਨੇ ਰਾਜਕੁਮਾਰਾਂ ਅਤੇ ਰਿਸ਼ੀਆਂ ਸਹਿਤ ਵਿਆਹ ਮੰਡਪ ਵਿੱਚ ਪ੍ਰਵੇਸ਼ ਕੀਤਾ। 17. ਉਸ ਉਪਰੰਤ ਰਾਜਾ ਜਨਕ ਨੇ ਵਸ਼ਿਸ਼ਠ ਜੀ ਨੂੰ ਕਿਹਾ ਕਿ, ਹੇ ਰਿਸ਼ੀਵਰ ! ਤੁਸੀਂ ਹੋਰ ਰਿਸ਼ੀਆਂ ਸਹਿਤ ਸ੍ਰੀ ਰਾਮਚੰਦਰ ਜੀ

ਦੇ ਵਿਆਹ ਦੀ ਵਿਧੀ ਕਰਾਉ। ਇਹ ਸੁਣ ਅਤੇ ਜਨਕ ਜੀ ਨੂੰ "ਬਹੁਤ ਚੰਗਾ ਕਰਾਂਦੇ ਹਾਂ।" ਕਹਿ ਕੇ ਭਗਵਾਨ ਵਸ਼ਿਸ਼ਠ ਜੀ ਨੇ ਵਿਸ਼ਵਾਮਿੱਤਰ ਅਤੇ ਧਰਮਾਤਮਾ ਸ਼ਤਾਨੰਦ ਨੂੰ ਅਗੇ ਕਰ, ਵਿਆਹ ਮੰਡਪ ਦੇ ਵਿਚ ਅਗਨੀ ਰਖਣ ਲਈ ਵਿਧੀ ਪੂਰਵਕ ਵੇਦੀ ਬਣਾਈ। (18--20) ਮੁੜ ਉਸ ਵੇਦੀ ਨੂੰ ਚਹੁੰ ਪਾਸਿਆਂ ਤੋਂ ਗੰਧ ਪੁਸ਼ਪਾਦਿ ਨਾਲ ਸਜਾਇਆ ਅਤੇ ਸੋਇਨੇ ਦੀ ਸੀਖਾਂ ਕਰਵਾ ਅਤੇ ਦੱਭ ਨਾਲ ਸ਼ੋਭਿਤ ਕੀਤਾ। 21. ਦੱਭ ਸਰਬਾ ਅਤੇ ਦੁਧ ਨਾਲ ਭਰ ਕੇ ਬਹੁਤ ਸਾਰੇ ਬਰਤਨ ਰੱਖੇ। ਅਰਘਯ ਦਾ ਸਾਮਾਨ ਭਰ ਕੇ ਵੀ ਬਰਤਨ ਰਖੇ। ਸੁਰਵਾਦਿ ਤੇ ਅਰਘਯ ਪਾਤਰ ਵੀ ਸੰਖਾਕਾਰ ਰੱਖੇ। 22. ਬਹੁਤ ਸਾਰੇ ਬਰਤਨਾਂ ਵਿਚ ਧਾਨ ਦੀਆਂ ਖਿੱਲਾਂ ਅਤੇ ਪਾਣੀ ਨਾਲ ਧੋਤੇ ਚਾਵਲ ਰਖਾਏ ਅਤੇ ਮੰਤਰ ਪੜ੍ਹ ਕੇ ਵਿਧੀ ਪੂਰਵਕ ਬਰਾਬਰ ਬਰਾਬਰ ਦੇ ਕੁਸ਼ ਬਿਛਾਏ। 23. ਉਸ ਉਪਰੰਤ ਵਿਧੀਵਤ ਅਤੇ ਮੰਤਰ ਪੜ੍ਹ ਕੇ, ਵੇਦੀ ਨੂੰ ਅਗਨੀ ਸਥਾਪਨਾ ਕੀਤੀ ਅਤੇ ਮਹਾਤੇਜੱਸਵੀ ਭਗਵਾਨ ਵਸ਼ਿਸ਼ਠ ਰਿਸ਼ੀ, ਉਸ ਅਗਨੀ ਵਿੱਚ ਆਹੁਤੀ ਦੇਣ ਲੱਗੇ। 24 ਮੁੜ ਸੀਤਾ ਜੀ ਨੂੰ ਸਭ ਗਹਿਣੇ ਪਹਿਨਾ ਕੇ, ਵੇਦੀ ਦੇ ਨੇੜੇ ਸ੍ਰੀ ਰਾਮ ਚੰਦਰ ਜੀ ਦੇ ਸਾਹਮਣੇ ਬੈਠਾਇਆ ਗਿਆ। 25 ਰਾਜਾ ਜਨਕ ਨੇ ਸ੍ਰੀ ਰਾਮ ਚੰਦਰ ਜੀ ਨੂੰ ਕਿਹਾ—ਹੇ ਰਾਮ! ਇਹ ਮੇਰੀ ਕੰਨਿਆ ਸੀਤਾ, ਅਜ ਤੋਂ ਤੁਹਾਡੀ ਸਹਧਰਮ ਚਾਰਿਣੀ ਹੋਈ। 26. ਇਸ ਨੂੰ ਤੁਸੀਂ ਲਵੋ ਅਤੇ ਆਪਣੇ ਹੱਥ ਨਾਲ ਇਸ ਦਾ ਹੱਥ ਪਕੜੋ। ਇਹ ਮਹਾਭਾਗਾ ਪਤੀਬ੍ਰਤਾ ਹਮੇਸ਼ਾ ਛਾਂ ਵਾਂਗ ਤੁਹਾਡੀ ਅਨੁਗਾਮਿਨੀ ਬਣੀ ਰਹੇਗੀ। ਤੁਹਾਡਾ ਦੋਵਾਂ ਦਾ ਕਲਿਆਣ ਹੋਵੇ। 27. ਇਹ ਕਹਿ ਕੇ ਰਾਜਾ ਜਨਕ ਨੇ ਮੰਤਰਾਂ ਨਾਲ ਪਵਿੱਤਰ ਕੀਤਾ ਜਲ ਉਨ੍ਹਾਂ ਦੋਵਾਂ ਤੇ ਛਿੜਕਿਆ। ਉਸ ਸਮੇਂ ਸਭ ਦੇਵਤਾ ਅਤੇ ਰਿਸ਼ੀਗਣ ਵਾਹ ਵਾਹ ਕਹਿਣ ਲਗੇ। 28. ਦੇਵਤਿਆਂ ਨੇ ਨਗਾੜੇ ਵਜਾਏ ਅਤੇ ਭਾਰੀ ਪੁਸ਼ਪ ਵਰਸ਼ਾ ਕੀਤੀ। ਇਸ ਤਰ੍ਹਾਂ ਸੀਤਾ ਜੀ ਦਾ ਸ੍ਰੀ ਰਾਮ ਚੰਦਰ ਨਾਲ ਵਿਆਹ ਹੋਇਆ। ਰਾਜਾ ਜਨਕ ਬਹੁਤ ਖੁਸ਼ ਹੋਏ। ਹੇ ਲਛਮਣ! ਤੁਹਾਡਾ ਭਲਾ ਹੋਵੇ, ਤੁਸੀਂ ਵੀ ਛੇਤੀ ਆ ਕੇ ਮੇਰੀ ਪੁੱਤਰੀ ਉਰਮਿਲਾ ਨੂੰ ਗ੍ਰਹਿਣ ਕਰੋ। ਆਪਣੇ ਹੱਥ ਨਾਲ ਇਸ ਦਾ ਹੱਥ ਪਕੜੋ। ਦੇਰ ਨਾ ਕਰੋ। ਮੁੜ ਰਾਜਾ ਜਨਕ ਨੇ ਭਰਤ ਨੂੰ ਕਿਹਾ—ਹੇ ਭਰਤ! ਤੁਸੀਂ ਮਾਂਡਵੀ ਦਾ ਪਾਣਿ ਗ੍ਰਹਿਣ ਕਰੋ। ਉਸ ਉਪਰੰਤ ਰਾਜਾ ਜਨਕ ਨੇ ਸ਼ਤਰੂਘਨ ਨੂੰ ਕਿਹਾ—ਹੇ ਸ਼ਤਰੂਘਨ! ਤੁਸੀਂ ਸ਼ਰੁਤ-ਕੀਰਤੀ ਦਾ ਹੱਥ ਆਪਣੇ ਹੱਥ ਵਿਚ ਪਕੜੋ। ਤੁਸੀਂ ਸਭ ਦੇ ਸਭ ਜਿਵੇਂ ਮਿਠਬੋਲੇ ਅਤੇ ਸੁਚਰਿੱਤਰ ਹੋ, ਤਿਵੇਂ ਹੀ ਤੁਹਾਨੂੰ ਤੁਹਾਡੀਆਂ ਪਤਨੀਆਂ ਮਿਲੀਆਂ ਹਨ। ਇਨ੍ਹਾਂ ਨੂੰ ਸਵੀਕਾਰ ਕਰੋ। ਜਿਸ ਨਾਲ ਸਮਾਂ ਨਾ ਬੀਤ ਜਾਵੇ ਅਰਥਾਤ ਵਿਆਹ ਦਾ ਲਗਨ ਨਾ ਨਿਕਲ ਜਾਵੇ। 34. ਰਾਜਾ ਜਨਕ ਦੇ ਇਸ ਤਰ੍ਹਾਂ ਕਹਿਣ ਤੇ ਚਾਰੇ ਰਾਜਕੁਮਾਰਾਂ ਨੇ ਚਾਰੇ ਰਾਜਕੁਮਾਰੀਆਂ ਦੇ ਹੱਥ ਪਕੜੇ ਅਤੇ ਵਸ਼ਿਸ਼ਠ ਜੀ ਦੀ ਆਗਿਆ ਨਾਲ ਪਤਨੀਆਂ ਸਹਿਤ, ਅਗਨੀ ਵੇਦੀ, ਰਾਜਾ ਜਨਕ ਅਤੇ ਰਿਸ਼ੀਆਂ ਦੀ ਪਰਿਕਰਮਾ ਕਰਕੇ ਵਿਧੀ ਪੂਰਵਕ ਸਭ ਵਿਆਹ ਸਬੰਧੀ ਕਰਮ ਕੀਤੇ। (35—36) ਇਸ ਤਰ੍ਹਾਂ ਚਾਰੇ ਦਸ਼ਰਥ ਕੁਮਾਰਾਂ ਦੁਆਰਾ ਉਨ੍ਹਾਂ ਰਾਜਕੁਮਾਰੀਆਂ ਦੇ ਸੁੰਦਰ ਹੱਥਾਂ ਦੇ ਪਕੜੇ ਜਾਣ ਉਪਰੰਤ ਅਰਥਾਤ ਪਾਣ-ਗ੍ਰਹਿਣ ਹੋ ਚੁਕਣ ਤੇ, ਅਕਾਸ਼ ਤੋਂ ਪੁਸ਼ਪਾਂ ਦੀ ਬੜੀ ਭਾਰੀ ਵਰਖਾ ਹੋਈ। 37. ਦੇਵਤਿਆਂ ਨੇ ਨਗਾੜੇ ਵਜਾਏ, ਅਪਸਰਾਵਾਂ ਨਚੀਆਂ ਅਤੇ ਗੰਧਰਵਾਂ ਨੇ ਗੀਤ ਗਾਏ। ਦਸ਼ਰਥ ਨੰਦਨਾਂ

ਦੇ ਵਿਆਹ ਵਿਚ ਇਹ ਹੈਰਾਨੀ ਪੈਦਾ ਕਰਨ ਵਾਲੇ ਕੌਤੁਕ ਹੋਏ ਦਿਸਦੇ ਸਨ । 38. ਇਸ ਪ੍ਰਕਾਰ ਵਾਜੇ ਵਜਦੇ ਹੋਏ ਤਿੰਨ ਤਿੰਨ ਵਾਰ ਤਿੰਨਾਂ ਅਗਨੀਆਂ ਦੀ ਪ੍ਰਦੱਖਣਾ ਕਰ, ਰਾਜਕੁਮਾਰਾਂ ਨੇ ਆਪਣੀਆਂ ਪਤਨੀਆਂ ਨੂੰ ਗ੍ਰਹਿਣ ਕੀਤਾ । 39. ਉਸ ਉਪਰੰਤ ਸਭ ਰਾਜਕੁਮਾਰ ਆਪਣੀਆਂ ਪਤਨੀਆਂ ਸਹਿਤ ਜਨ-ਵਾਸੇ ਨੂੰ ਸਿਧਾਰੇ। ਮਹਾਰਾਜ ਜਨਕ ਵੀ ਰਿਸ਼ੀਆਂ ਅਤੇ ਸਨਬੰਧੀਆਂ ਸਹਿਤ ਵਿਆਹ ਦਾ ਕੌਤੁਕ ਵੇਖਦੇ ਹੋਏ ਜਨ-ਵਾਸੇ ਨੂੰ ਗਏ । 40. ਬਾਲਕਾਂਡ ਦਾ ਤਿਹੱਤਰਵਾਂ ਸਰਗ ਸਮਾਪਤ ਹੋਇਆ ।

————

## ਚੌਹੱਤਰਵਾਂ ਸਰਗ

ਵਿਆਹ ਹੋ ਚੁੱਕਣ ਉਪਰੰਤ ਅਗਲੇ ਦਿਨ ਸਵੇਰਾ ਹੁੰਦਿਆਂ ਹੀ ਮਹਾਰਿਸ਼ੀ ਵਿਸ਼ਵਾਮਿੱਤਰ ਦੋਵਾਂ ਰਾਜਿਆਂ (ਮਹਾਰਾਜ ਦਸ਼ਰਥ ਅਤੇ ਰਾਜਾ ਜਨਕ) ਤੋਂ ਵਿਦਾ ਮੰਗਕੇ ਹਿਮਾਲਯ ਤੇ ਤਪ ਕਰਨ ਚਲੇ ਗਏ । 1. ਵਿਸ਼ਵਾਮਿੱਤਰ ਨੇ ਜਾਂਦੇ ਸਮੇਂ ਰਾਜਕੁਮਾਰਾਂ ਨੂੰ ਅਤੇ ਮਹਾਰਾਜ ਦਸ਼ਰਥ ਨੂੰ ਆਸ਼ੀਰਵਾਦ ਦਿੱਤਾ। ਮਹਾਰਿਸ਼ੀ ਵਿਸ਼ਵਾਮਿੱਤਰ ਦੇ ਵਿਦਾ ਹੋਣ ਤੇ ਮਹਾਰਾਜ ਦਸ਼ਰਥ ਨੇ ਮਿਥਿਲੇਸ਼ਵਰ ਰਾਜਾ ਜਨਕ ਤੋਂ ਵਿਦਾ ਮੰਗ ਛੇਤੀ ਅਯੋਧਿਆ ਨੂੰ ਰਵਾਨਾ ਹੋਏ । ਰਾਜਾ ਜਨਕ ਕੁਝ ਦੂਰ ਤਾਈਂ ਮਹਾਰਾਜ ਦਸ਼ਰਥ ਦੇ ਪਿੱਛੇ ਪਿੱਛੇ ਉਨ੍ਹਾਂ ਨੂੰ ਵਿਦਾ ਕਰਨ ਗਏ । (2—3) ਅਤੇ ਦਹੇਜ (ਦਾਜ) ਦੇ ਰੂਪ ਵਿੱਚ ਜਨਕ ਨੇ ਅਯੋਧਿਆ ਪਤੀ ਨੂੰ ਇਕ ਲੱਖ ਗਊਆਂ ਦਿੱਤੀਆਂ । 4. ਬਹੁਤ ਸਾਰੇ ਕੀਮਤੀ ਦੁਸ਼ਾਲੇ ਅਤੇ ਇੱਕ ਕਰੋੜ ਰੇਸ਼ਮੀ ਵਸਤਰ ਦਿੱਤੇ। ਅਨੇਕਾਂ ਸੁੰਦਰ ਅਤੇ ਸਜੇ ਸਜਾਏ ਹਾਥੀ, ਘੋੜੇ, ਰਥ, ਪੈਦਲ, ਦਾਸੀਆਂ ਅਤੇ ਦਾਸ ਦਿੱਤੇ । ਬਹੁਤ ਮੋਹਰਾਂ ਅਤੇ ਅਸ਼ਰਫੀਆਂ, ਮੋਤੀ, ਮੂੰਗੇ (ਜਾਂ ਵਧੀਆ ਸੋਨੇ ਦੇ ਮੋਤੀ ਜੜੇ ਗਹਿਣੇ) ਦਿੱਤੇ । (5—6) ਇਸ ਤਰ੍ਹਾਂ ਬਹੁਤ ਖੁਸ਼ ਹੋ ਅਤੇ ਬਹੁਤ ਸਾਰਾ ਕੀਮਤੀ ਦਾਜ ਦੇ ਕੇ, ਰਾਜਾ ਜਨਕ, ਮਹਾਰਾਜ ਤੋਂ ਆਗਿਆ ਮੰਗ ਮਿਥਿਲੇਸ਼ਵਰ ਆਪਣੀ ਮਿਥਿਲਾ ਪੁਰੀ ਵਾਲੇ ਰਾਜਭਵਨ ਵਿੱਚ ਗਏ । ਮਹਾਰਾਜ ਦਸ਼ਰਥ ਵੀ, ਰਾਜ ਕੁਮਾਰਾਂ ਨੂੰ ਨਾਲ ਲੈ ਗਏ । ਅਤੇ ਰਿਸ਼ੀਆਂ ਨੂੰ ਅੱਗੇ ਕਰ, ਸੈਨਾ ਸਹਿਤ ਤੁਰ ਪਏ । ਰਿਸ਼ੀਆਂ ਅਤੇ ਸ੍ਰੀ ਰਾਮਚੰਦਰ ਜੀ ਨਾਲ ਜਾਂਦੇ ਹੋਏ ਮਹਾਰਾਜ ਦਸ਼ਰਥ ਦੇ ਰਾਹ ਵਿੱਚ ਚਹੁੰ ਪਾਸੇ ਡਰਾਉਣੇ ਪੰਛੀ ਬੋਲਣ ਲੱਗੇ । ਹਿਰਨ ਦੌੜ ਕੇ ਰਸਤਾ ਕੱਟਣ ਲੱਗੇ। ਇਨ੍ਹਾਂ ਕੁਸ਼ਗਨਾਂ ਨੂੰ ਵੇਖ, ਮਹਾਰਾਜ ਦਸ਼ਰਥ ਨੇ ਵਸ਼ਿਸ਼ਠ ਜੀ ਨੂੰ ਪੁੱਛਿਆ ਕਿ ਇਹ ਇੱਕ ਤਰਫ ਤਾਂ ਦੁਸ਼ਟ ਪੰਛੀ ਬੁਰੀ ਤਰ੍ਹਾਂ ਬੋਲ ਰਹੇ ਹਨ ਅਤੇ ਦੂਜੇ ਪਾਸੇ ਹਿਰਨ ਦਾਹਿਨੇ ਵੱਲੋਂ ਰਸਤਾ ਕੱਟ ਰਹੇ ਹਨ । (7—11) ਇਹ ਹਿਰਦੇ ਨੂੰ ਦਹਲਾਉਣ ਵਾਲਾ ਉਤਪਾਤ ਕੀ ਹੈ। ਇਨ੍ਹਾਂ ਅਪਸਗਨਾਂ ਨੂੰ ਵੇਖ ਮੇਰਾ ਮਨ ਉਦਾਸ ਹੋ ਗਿਆ ਹੈ । ਮਹਾਰਾਜ ਦੇ ਇਨ੍ਹਾਂ ਪ੍ਰਸ਼ਨਾਂ ਨੂੰ ਸੁਣ ਮਹਾਰਿਸ਼ੀ ਵਸ਼ਿਸ਼ਠ ਜੀ ਨੇ ਮਿੱਠੀ ਬਾਣੀ ਵਿੱਚ ਉੱਤਰ ਦਿੱਤਾ ਕਿ, ਇਨ੍ਹਾਂ ਦਾ ਫਲ ਸੁਣੋ । ਪੰਛੀ ਬੋਲੀ ਬੋਲ ਰਹੇ ਹਨ ਕਿ ਕੋਈ ਬੜੀ ਭਾਰੀ ਵਿਪੱਤੀ ਆਉਣ ਵਾਲੀ ਹੈ । (12—13)

ਪਰੰਤੂ ਹਿਰਨਾਂ ਦੇ ਰਸਤਾ ਕੱਟਣ ਤੇ ਅਰਥਾਤ ਸੱਜੇ ਤੋਂ ਖੱਬੇ ਵੱਲ ਜਾਣ ਨਾਲ, ਇਸ ਵਿਪੱਤੀ ਦਾ ਨਾਸ਼ ਹੋ ਰਿਹਾ ਹੈ। ਇਸ ਲਈ ਤੁਸੀਂ ਦੁਖੀ ਨਾ ਹੋਵੋ। ਇਹ ਗੱਲ ਹੋ ਹੀ ਰਹੀ ਸੀ ਕਿ ਬਹੁਤ ਜ਼ੋਰ ਨਾਲ ਅੰਨੇਰੀ ਆਈ। 14. ਜਿਸ ਵਜੋਂ ਧਰਤੀ ਕੰਬਣ ਲੱਗੀ। ਧੂਲ ਵਜੋਂ ਸੂਰਜ ਛਿਪ ਗਿਆ ਅਤੇ ਅਨ੍ਹੇਰਾ ਹੋ ਗਿਆ ਹੈ, ਦਿਸ਼ਾਵਾਂ ਦਾ ਗਿਆਨ ਨਹੀਂ ਰਿਹਾ। 15. ਇੰਨੀ ਧੂੜ ਉੱਡੀ ਕਿ ਸੈਨਿਕਾਂ ਦੇ ਛੱਕੇ ਛੁੱਟ ਗਏ। ਵਸ਼ਿਸ਼ਠ ਜੀ ਅਤੇ ਹੋਰ ਰਿਸ਼ੀਆਂ ਨੂੰ, ਮਹਾਰਾਜ ਦਸ਼ਰਥ ਅਤੇ ਉਨ੍ਹਾਂ ਦੇ ਰਾਜਕੁਮਾਰਾਂ ਨੂੰ ਤਾਂ ਉਸ ਸਮੇਂ ਹੋਸ਼ ਰਹੀ ਹੋਰ ਸਭ ਬੇਹੋਸ਼ ਹੋ ਗਏ। ਕਿਉਂ ਜੋ ਉਸ ਘੋਰ ਅੰਧਕਾਰ ਵਿੱਚ, ਸਭ ਸੈਨਾ ਭਸਮ ਨਾਲ ਢਕੀ ਗਈ ਸੀ। ਅਰਥਾਤ ਧੂੜ ਨਾਲ ਢਕੀ ਗਈ ਸੀ। (16—17) ਉਸ ਉਪਰੰਤ ਮਹਾਰਾਜ ਦਸ਼ਰਥ ਨੇ ਭਿਅੰਕਰ ਰੂਪ ਧਾਰਣ ਕੀਤੇ, ਜਟਾਜੂਟਧਾਰੀ, ਭ੍ਰਿਗੁਵੰਸੀ ਜਮਦਗਨੀ ਜੀ ਦੇ ਪੁੱਤਰ ਅਤੇ ਰਾਜਿਆਂ ਦਾ ਘੁਮੰਡ ਦੂਰ ਕਰਨ ਵਾਲੇ ਪਰਸ਼ੂਰਾਮ ਨੂੰ ਵੇਖਿਆ। 18. ਪਰਸ਼ੂਰਾਮ ਜੀ ਕੈਲਾਸ਼ ਵਾਂਗ ਦੁਰਧਰਸ਼, ਕਾਲਾਗਨੀ ਵਾਂਗ ਮਸਹ, ਕ੍ਰੋਧ ਨਾਲ ਜਲਦੇ ਹੋਏ, ਅਗਨੀ ਵਾਂਗ। 19. ਉਹ ਆਪਣੇ ਕੰਧੇ ਤੇ ਫਰਸਾ ਰੱਖੇ ਹੋਏ ਸਨ ਅਤੇ ਬਿਜਲੀ ਵਾਂਗ ਚਮਕਦਾ ਧਨੁਸ਼ ਅਤੇ ਬਾਣ ਧਾਰਣ ਕੀਤੇ ਹੋਏ ਇੰਜ ਜਾਪਦੇ ਸਨ ਮਾਨੋ ਤਰਿਪੁਰਾਸੁਰ ਨੂੰ ਮਾਰਨ ਲਈ ਸ਼ਿਵ ਜੀ ਆਏ ਹਨ। 20. ਜਲਦੀ ਅਗਨੀ ਵਾਂਗ ਉਸ ਭਿਆਨਕ ਰੂਪ ਨੂੰ ਵੇਖ, ਜਪ ਹੋਮ ਪਰਾਇਣ ਵਸ਼ਿਸ਼ਠ ਜੀ ਤੇ ਪਰਮੁਖ ਰਿਸ਼ੀਗਣ ਆਪਸ ਵਿੱਚ ਕਹਿਣ ਲੱਗੇ ਕਿ ਪਿਤਾ ਦੇ ਮਾਰੇ ਜਾਣ ਵਜੋਂ ਕ੍ਰੋਧ ਵਿੱਚ ਭਰ, ਪਰਸ਼ੂਰਾਮ ਜੀ ਕਸ਼ੱਤਰੀਆਂ ਦਾ ਨਾਸ਼ ਕਰਨ ਤਾਂ ਕਿਧਰੇ ਨਹੀਂ ਆਏ ? ਕਸ਼ੱਤਰੀਆਂ ਦਾ ਨਾਸ਼ ਕਰ ਪਹਿਲਾਂ ਤਾਂ ਇਨ੍ਹਾਂ ਦਾ ਕ੍ਰੋਧ ਸ਼ਾਂਤ ਹੋ ਚੁਕਿਆ ਹੈ। ਹੁਣ ਵੀ ਮੁੜ ਕਸੱਤਰੀਆਂ ਦਾ ਨਾਸ਼ ਕਰਨ ਤੇ ਤੁਲੇ ਹਨ। (21—23) ਇਸ ਤਰ੍ਹਾਂ ਆਪਸ ਵਿੱਚ ਗੱਲ ਬਾਤ ਕਰ ਰਿਸ਼ੀਗਣ ਅਰਘਯ ਪਾਦਯ ਲੈ ਉਨ੍ਹਾਂ ਦੇ ਅੱਗੇ ਗਏ ਅਤੇ ਰਾਮ ! ਰਾਮ ! ਅਜਿਹਾ ਮਧੁਰ ਬਚਨ ਕਹਿਣ ਲੱਗੇ। 24. ਪ੍ਰਤਾਪੀ ਪਰਸ਼ੂਰਾਮ ਨੇ ਰਿਸ਼ੀਆਂ ਦੀ ਉਹ ਮੇਹਮਾਨਦਾਰੀ ਗ੍ਰਹਿਣ ਕਰ ਦਸ਼ਰਥ ਨੰਦਨ ਸ੍ਰੀ ਰਾਮ ਨਾਲ ਪਰਸ਼ੂਰਾਮ ਜੀ ਇਸ ਤਰ੍ਹਾਂ ਗੱਲਬਾਤ ਕਰਨ ਲੱਗੇ। 25. ਬਾਲਕਾਂਡ ਦਾ ਚੌਹੱਤਰਵਾਂ ਸਰਗ ਸਮਾਪਤ ਹੋਇਆ।

---

## ਪਚਹੱਤਰਵਾਂ ਸਰਗ

ਹੇ ਵੀਰ ਰਾਮ ! ਤੁਹਾਡਾ ਪਰਾਕ੍ਰਮ ਅਦਭੁਤ ਸੁਣਿਆ ਜਾਂਦਾ ਹੈ। ਜਨਕਪੁਰ ਵਿੱਚ ਤੁਸੀਂ ਜਿਹੜਾ ਧਨੁਸ਼ ਤੋੜਿਆ ਹੈ, ਉਸ ਦਾ ਸਾਰਾ ਬਿਰਤਾਂਤ ਵੀ ਮੈਂ ਸੁਣਿਆ ਹੈ। 1. ਉਸ ਧਨੁਸ਼ ਦਾ ਤੋੜਨਾ ਹੈਰਾਨੀ ਪੈਦਾ ਕਰਨ ਵਾਲੀ ਅਤੇ ਧਿਆਨ ਨਾ ਆਉਣ ਵਾਲੀ ਗੱਲ ਹੈ। ਉਸੇ ਦਾ ਬਿਰਤਾਂਤ ਸੁਣ ਅਸੀਂ ਇਥੇ ਆਏ ਹਾਂ ਅਤੇ ਇਕ ਦੂਜਾ ਉਤਮ ਧਨੁਸ਼ ਲੈ ਕੇ ਆਏ ਹਾਂ 2. ਇਹ ਭਿਅੰਕਰ ਧਨੁਸ਼ ਜਮਦਗਨੀ ਜੀ ਦਾ ਹੈ। ਇਸ ਤੇ ਚਿੱਲਾ ਚੜ੍ਹਾ ਕੇ ਅਤੇ ਬਾਣ ਚੜ੍ਹਾ ਕੇ, ਤੁਸੀਂ ਆਪਣਾ ਬਲ ਮੈਨੂੰ ਵਿਖਾਓ। 3. ਇਸ ਧਨੁਸ਼ ਦੇ ਚੜ੍ਹਾਉਣ ਨਾਲ ਅਸੀਂ

ਤੁਹਾਡੇ ਬਲ ਨੂੰ ਜਾਣ ਲਵਾਂਗੇ ਅਤੇ ਉਸ ਦੀ ਪ੍ਰਸੰਸਾ ਕਰ ਕੇ, ਅਸੀਂ ਤੁਹਾਡੇ ਨਾਲ ਆਪਸੀ ਯੁੱਧ ਕਰਾਂਗੇ। 4. ਪਰਸ਼ੁਰਾਮ ਜੀ ਦੀਆਂ ਇਹ ਗੱਲਾਂ ਸੁਣ, ਮਹਾਰਾਜ ਦਸ਼ਰਥ ਉਦਾਸ ਹੋ ਗਏ ਅਤੇ ਪਰਸ਼ੁਰਾਮ ਦੀ ਖੁਸ਼ਾਮਦ ਕਰਦਿਆਂ ਅਤੇ ਹੱਥ ਜੋੜ ਕੇ ਕਹਿਣ ਲੱਗੇ। ਹੇ ਪਰਸ਼ੁਰਾਮ ਜੀ! ਤੁਹਾਡਾ ਕਸ਼ੱਤਰੀਆਂ ਤੇ ਜਿਹੜਾ ਕੋਪ ਸੀ ਉਹ ਸ਼ਾਂਤ ਹੋ ਚੁਕਿਆ ਹੈ ਕਿਉਂ ਜੋ ਤੁਸੀਂ ਤਾਂ ਬੜੇ ਯਸ਼ੱਸਵੀ ਬ੍ਰਾਹਮਣ ਹੋ। ਤੁਸੀਂ ਇਨ੍ਹਾਂ ਮੇਰੇ ਬੱਚਿਆਂ ਨੂੰ ਅਭੈ ਦਾਨ ਦਿਓ। (5—6) ਵੇਦਪਾਠ ਵਿੱਚ ਲੱਗੇ ਰਹਿਣ ਵਾਲੇ ਭਾਰਗਵੰਸ਼ ਵਿੱਚ ਪੈਦਾ ਹੋ ਤੁਸੀਂ ਤਾਂ ਇੰਦਰ ਵਾਂਗ ਪ੍ਰਤਿਗਿਆ ਕਰ ਸਭ ਹਥਿਆਰ ਤਿਆਗ ਚੁਕੇ ਹੋ। 7. ਅਤੇ ਸਾਰੀ ਧਰਤੀ ਦਾ ਰਾਜ ਕਸ਼ਯਪ ਨੂੰ ਦੇ, ਤੁਸੀਂ ਤਾਂ ਮਹੇਂਦਰਾਚਲ ਦੇ ਬਨ ਵਿੱਚ ਤਪ ਕਰਨ ਚੱਲੇ ਗਏ ਸਾਓ। 8. ਪਰ ਅਸੀਂ ਵੇਖਦੇ ਹਾਂ ਕਿ, ਤੁਸੀਂ ਸਾਡਾ ਸਭ ਕੁੱਝ ਨਸ਼ਟ ਕਰਨ ਲਈ ਮੁੜ ਆ ਗਏ ਹੋ। (ਤੁਸੀਂ ਇਹ ਜਾਣ ਲਵੋਗੇ) ਕਿ ਜੇ ਕਿਧਰੇ ਸਾਡੇ ਅਕੇਲੇ ਰਾਮ ਹੀ ਮਾਰੇ ਗਏ ਤਾਂ ਅਸਾਂ ਵਿੱਚੋਂ ਕੋਈ ਵੀ ਜੀਂਦਾ ਨਹੀਂ ਬੱਚੇਗਾ। 9. ਮਹਾਰਾਜ ਦਸ਼ਰਥ ਦੀਆਂ ਇਨ੍ਹਾਂ ਗੱਲਾਂ ਦੀ ਪਰਵਾਹ ਨਾ ਕਰਦੇ ਹੋਏ ਪ੍ਰਤਾਪੀ ਪਰਸ਼ੁਰਾਮ, ਸ੍ਰੀ ਰਾਮ ਚੰਦਰ ਜੀ ਨੂੰ ਕਹਿਣ ਲੱਗੇ—ਹੇ ਰਾਮ! ਇਹ ਦੋਵੇਂ ਧਨੁਸ਼ ਬਹੁਤ ਉਤਮ ਹਨ ਅਤੇ ਸਾਰੇ ਸੰਸਾਰ ਵਿੱਚ ਪ੍ਰਸਿੱਧ ਹਨ। ਇਹ ਬੜੇ ਦ੍ਰਿੜ੍ਹ, ਸਾਵਧਾਨੀ ਨਾਲ ਬਣਾਏ ਗਏ ਹਨ। (10—11) ਇਨ੍ਹਾਂ ਵਿੱਚੋਂ ਇੱਕ ਤਾਂ ਦੇਵਤਿਆਂ ਨੇ ਮਹਾਦੇਵ ਜੀ ਨੂੰ ਯੁੱਧ ਕਰਨ ਲਈ ਦਿੱਤਾ ਸੀ, ਜਿਸ ਨਾਲ ਉਨ੍ਹਾਂ ਤ੍ਰਿਪੁਰਾਸੁਰ ਨੂੰ ਮਾਰਿਆ ਸੀ। ਅਤੇ ਉਸੇ ਨੂੰ ਤੁਸਾਂ ਤੋੜ ਦਿੱਤਾ ਹੈ। 12. ਇਹ ਦੂਜਾ ਵੀ ਜਿਹੜਾ ਸਾਡੇ ਕੋਲ ਹੈ, ਬੜਾ ਮਜ਼ਬੂਤ ਹੈ। ਇਸ ਨੂੰ ਦੇਵਤਿਆਂ ਨੇ ਵਿਸ਼ਨੂੰ ਭਗਵਾਨ ਨੂੰ ਦਿੱਤਾ ਸੀ। ਹੇ ਰਾਮ! ਇਹ ਵਿਸ਼ਨੂੰ ਦਾ ਧਨੁਸ਼ ਵੀ ਸ਼ਤਰੂਆਂ ਦੇ ਪੁਰ ਨੂੰ ਜਿੱਤਣ ਵਾਲਾ ਹੈ। 13. ਅਤੇ ਮਹਾਦੇਵ ਜੀ ਅਤੇ ਵਿਸ਼ਣੂ ਭਗਵਾਨ ਦੇ ਧਨੁਸ਼ਾਂ ਵਿੱਚ ਵਧ ਕੇ ਹੈ। ਬ੍ਰਹਮਾ ਜੀ ਨੇ ਦੇਵਤਿਆਂ ਦਾ ਭਾਵ ਜਾਣ ਕੇ (ਬ੍ਰਹਮਾ ਜੀ ਨੇ) ਉਨ੍ਹਾਂ ਦੋਵਾਂ ਵਿੱਚ ਬੜਾ ਵਿਰੋਧ ਪੈਦਾ ਕਰ ਦਿੱਤਾ ਹੈ। ਇਸ ਵਿਰੋਧ ਦਾ ਪਰਿਣਾਮ ਇਹ ਹੋਇਆ ਕਿ, ਉਨ੍ਹਾਂ ਦੋਵਾਂ ਵਿੱਚ ਰੋਮਾਂਚਕਾਰੀ ਘੋਰ ਯੁੱਧ ਹੋਇਆ। 16. ਮਹਾਦੇਵ ਅਤੇ ਵਿਸ਼ਨੂੰ ਇੱਕ ਦੂਜੇ ਨੂੰ ਜਿੱਤਣ ਦੀ ਇੱਛਾ ਕਰਨ ਲੱਗੇ। ਮਹਾਦੇਵ ਜੀ ਦਾ ਬੜਾ ਮਜ਼ਬੂਤ ਧਨੁਸ਼ ਢਿੱਲਾ ਪੈ ਗਿਆ। 17. ਤਿੰਨ ਨੇਤਰ ਵਾਲੇ ਮਹਾਦੇਵ ਜੀ ਵਿਸ਼ਨੂੰ ਜੀ ਦੇ ਹੰਕਾਰ ਕਰਨ ਨਾਲ ਹੀ ਹਾਰ ਗਏ। ਤਦ ਰਿਸ਼ੀਆਂ ਅਤੇ ਚਾਰਣਾਂ ਸਹਿਤ ਸਭ ਦੇਵਤਿਆਂ ਨੇ ਉਥੇ ਪੁੱਜ ਕੇ ਦੋਵਾਂ ਨੂੰ ਪ੍ਰਾਰਥਨਾ ਕੀਤੀ ਅਤੇ ਯੁੱਧ ਬੰਦ ਕਰਵਾਇਆ। ਵਿਸ਼ਨੂੰ ਦੇ ਪਰਾਕ੍ਰਮ ਨਾਲ ਸ਼ਿਵ ਦੇ ਧਨੁਸ਼ ਨੂੰ ਢਿੱਲਾ ਵੇਖ ਰਿਸ਼ੀਆਂ ਸਹਿਤ ਦੇਵਤਿਆਂ ਨੇ ਵਿਸ਼ਨੂੰ (ਜਾਂ ਵਿਸ਼ਨੂੰ ਦੇ ਧਨੁਸ਼ ਨੂੰ) ਵੱਧ ਬਲਵਾਨ ਸਮਝਿਆ। ਮਹਾਦੇਵ ਜੀ ਨੇ ਇਸ ਤੇ ਕ੍ਰੋਧ ਹੋ, ਆਪਣਾ ਧਨੁਸ਼ ਵਿਦੇਹ ਦੇਸ਼ ਦੇ ਮਹਾ ਯਸ਼ੱਸਵੀ ਰਾਜ ਰਿਸ਼ੀ ਦੇਵਰਾਤ ਦੇ ਹੱਥ ਵਿੱਚ ਬਾਣ ਸਹਿਤ ਦੇ ਦਿੱਤਾ। ਹੇ ਰਾਮ! ਮੇਰੇ ਹੱਥ ਵਿੱਚ ਇਹ ਜਿਹੜਾ ਧਨੁਸ਼ ਹੈ ਵਿਸ਼ਨੂੰ ਦਾ ਹੈ ਅਤੇ ਇਹ ਵੀ ਸ਼ਤਰੂਆਂ ਦੇ ਪੁਰ ਦਾ ਨਾਸ਼ ਕਰਨ ਵਾਲਾ ਹੈ। (18—21) ਪੂਰਵਕਾਲ ਵਿੱਚ ਵਿਸ਼ਣੂ ਭਗਵਾਨ ਨੇ ਇਹ ਧਨੁਸ਼ ਭ੍ਰਿਗੁਵੰਸ਼ੀ ਰਿਚੀਕ ਨੂੰ ਦਿੱਤਾ। ਰਿਚੀਕ ਨੇ ਆਪਣੇ ਸਹਨਸ਼ੀਲ ਪੁੱਤਰ ਯਾਨੀ ਸਾਡੇ ਪਿਤਾ ਮਹਾਤਮਾ ਜਮਦਗਨੀ ਨੂੰ ਦਿੱਤਾ। ਜਦ ਸਾਡੇ ਪਿਤਾ, ਸ਼ਸਤਰ ਧਾਰਣ ਕਰਨਾ ਤਿਆਗ, ਤਪ ਕਰਨ ਲੱਗੇ ਤਦ ਰਾਜਾ ਸਹਸਰਬਾਹੂ ਨੇ ਮੇਰੇ ਪਿਤਾ ਨੂੰ

ਮਾਰ ਦਿੱਤਾ। ਪਿਤਾ ਦੇ ਇਸ ਅਯੋਗ ਅਤੇ ਅਤਿਅੰਤ ਨਿਰਦੇਤਾ ਨਾਲ ਮਾਰੇ ਜਾਣ ਦਾ ਹਾਲ ਜਾਣ ਕੇ ਕ੍ਰੋਧ ਵਿੱਚ ਭਰ ਕੇ, ਜਿਵੇਂ ਜਿਵੇਂ ਕਸ਼ੱਤਰੀ ਪੈਦਾ ਹੁੰਦੇ ਗਏ, ਤਿਵੇਂ ਹੀ ਤਿਵੇਂ ਅਸਾਂ ਕਿਨੀ ਵੇਰ ਉਨ੍ਹਾਂ ਨੂੰ ਮਾਰਿਆ ਹੈ। ਸਾਰੀ ਪ੍ਰਿਥਵੀ ਦਾ ਰਾਜ ਆਪਣੇ ਹੱਥ ਲੈ, ਅਸਾਂ ਮਹਾਤਮਾ ਕਸ਼ਜਪ ਨੂੰ ਯਗ ਦੇ ਅੰਤ ਵਿੱਚ ਉਸ ਪੁੰਨ ਕਰਮ ਦੀ ਦਕਸ਼ਿਣਾ ਵਜੋਂ ਦੇ ਦਿੱਤਾ ਅਤੇ ਅਸੀਂ ਤਦ ਤੋਂ ਮਹੇਂਦਰਾਚਲ ਤੇ ਤਪ ਕਰਦੇ ਹੋਏ, ਬੜੇ ਸੁਖ ਨਾਲ ਰਹਿੰਦੇ ਹਾਂ। ਹੇ ਮਹਾਬਲੀ ਰਾਮ ! ਤੁਹਾਡੇ ਉੱਤਮ ਪਰਾਕ੍ਰਮ ਰਾਹੀਂ ਧਨੁਸ਼ ਦਾ ਟੁੱਟਣਾ ਸੁਣ, ਅਸੀਂ ਤੁਰੰਤ ਇਥੇ ਚਲੇ ਆਏ ਹਾਂ। ਹੁਣ ਵਿਸ਼ਨੂੰ ਪ੍ਰਦੱਤ ਸਾਡੇ ਪੁਰਖਾਂ ਦੇ ਇਸ ਉੱਤਮ ਧਨੁਸ਼ ਨੂੰ ਕਸ਼ਤਰੀ ਧਰਮ ਵਿੱਚ ਸਥਿਤ ਹੋ, ਲਵੋ। (22—28) ਹੇ ਸ਼ਤਰੂਆਂ ਦੇ ਪੁਰ ਨੂੰ ਜਿੱਤਣ ਵਾਲੇ ! ਇਸ ਤੇ ਚਿੱਲਾ ਚੜ੍ਹਾ, ਇਸ ਤੇ ਬਾਣ ਚੜ੍ਹਾਓ। ਹੇ ਕਾਕੁਤਸਥ ! ਜੇ ਤੁਸੀਂ ਇਸ ਤੇ ਬਾਣ ਚੜ੍ਹਾ ਸਕੇ ਤਾਂ ਮੈਂ ਤੁਹਾਡੇ ਨਾਲ ਯੁਧ ਕਰਾਂਗਾ। 29. ਬਾਲਕਾਂਡ ਦਾ ਪਚਹੱਤਰਵਾਂ ਸਰਗ ਸਮਾਪਤ ਹੋਇਆ।

---

## ਛਿਹੱਤਰਵਾਂ ਸਰਗ

ਦਸ਼ਰਥ ਦੇ ਪੁੱਤਰ ਸ੍ਰੀ ਰਾਮ ਜੀ ਆਪਣੇ ਪਿਤਾ ਜੀ ਦੀ ਵਡਿਆਈ ਦਾ ਧਿਆਨ ਕਰਕੇ ਕੁਝ ਨਹੀਂ ਬੋਲ ਰਹੇ ਸਨ। ਪਰੰਤੂ ਜਮਦਗਨੀ ਦੇ ਪੁੱਤਰ ਪਰਸ਼ੁਰਾਮ ਜੀ ਦੇ ਉਪਰੋਕਤ ਬਚਨ ਸੁਣਕੇ ਉਸ ਵੇਲੇ ਉਹ ਚੁੱਪ ਨਾ ਰਹਿ ਸਕੇ। ਉਨ੍ਹਾਂ ਨੇ ਪਰਸ਼ੁਰਾਮ ਨੂੰ ਕਿਹਾ— 1. ਭ੍ਰਿਗਨੰਦਨ ! ਆਪ ਨੇ ਪਿਤਾ ਦੇ ਰਿਣ ਤੋਂ ਬਰੀ ਹੋਣ ਦੀ......ਪਿਤਾ ਦੇ ਮਾਰਨ ਵਾਲੇਂ ਦਾ ਵਧ ਕਰ ਕੇ ਵੈਰ ਦਾ ਬਦਲਾ ਚੁਕਾਉਣ ਦੀ, ਭਾਵਨਾ ਲੈ ਕੇ ਜਿਹੜਾ (ਅਰਥਾਤ ਕਸ਼ਤ੍ਰੀਆਂ ਨੂੰ ਮਾਰਨ ਵਾਲਾ) ਕਰਮ ਕੀਤਾ ਹੈ, ਉਸ ਨੂੰ ਮੈਂ ਸੁਣਿਆਂ ਹੈ ਅਤੇ ਅਸੀਂ ਆਪ ਦੇ ਉਸ ਕਰਮ ਦਾ ਸਮਰਥਨ ਵੀ ਕਰਦੇ ਹਾਂ (ਕਿਉਂ ਜੋ ਵੀਰ ਪੁਰਸ਼ ਵੈਰ ਦਾ ਬਦਲਾ ਲੈਂਦੇ ਹੀ ਹਨ) 2. ਮੈਂ ਕਸ਼ੱਤਰੀ ਧਰਮ ਵਾਲਾ ਹਾਂ। ਇਸ ਲਈ ਆਪ ਬ੍ਰਾਹਮਣ-ਦੇਵਤੇ ਦੇ ਸਾਹਮਣੇ ਚੁਪ ਰਹਿ ਕੇ ਕੁਝ ਬੋਲ ਨਹੀਂ ਰਿਹਾ ਹਾਂ। ਤਾਂ ਵੀ ਤੁਸੀਂ ਮੈਨੂੰ ਨਿਰਬਲ ਤੇ ਅਸਮਰਥ ਜਿਹਾ ਮੰਨ ਕੇ ਮੇਰੀ ਬੇਇੱਜ਼ਤੀ ਕਰ ਰਹੇ ਹੋ। ਚੰਗਾ, ਹੁਣ ਤੁਸੀਂ ਮੇਰਾ ਤੇਜ ਅਤੇ ਪਰਾਕ੍ਰਮ ਵੇਖੋ। 3. ਅਜਿਹਾ ਕਹਿ ਕੇ ਛੇਤੀ ਹੀ ਪਰਾਕ੍ਰਮ ਕਰਨ ਵਾਲੇ ਸ੍ਰੀ ਰਾਮਚੰਦਰ ਜੀ ਨੇ ਕੁਪਿਤ ਹੋ ਪਰਸ਼ੁਰਾਮ ਜੀ ਦੇ ਹੱਥੋਂ ਉਹ ਉਤਮ ਧਨੁਸ਼ ਅਤੇ ਬਾਣ ਲੈ ਲਿਆ। ਨਾਲ ਹੀ ਉਨ੍ਹਾਂ ਤੋਂ ਆਪਣੀ ਵੈਸ਼ਣਵੀ ਸ਼ਕਤੀ ਨੂੰ ਵੀ ਵਾਪਸ ਲੈ ਲਿਆ। 4. ਉਸ ਧਨੁਸ਼ ਨੂੰ ਚੜ੍ਹਾ ਕੇ ਸ੍ਰੀ ਰਾਮ ਨੇ ਉਸ ਦੀ ਡੋਰੀ ਤੇ ਬਾਣ ਰਖਿਆ, ਮੁੜ ਕੁਪਿਤ ਹੋ ਕੇ ਉਨ੍ਹਾਂ ਜਮਦਗਨੀ ਪੁੱਤਰ ਪਰਸ਼ੁਰਾਮ ਜੀ ਨੂੰ ਇਸ ਤਰ੍ਹਾਂ ਕਿਹਾ—(ਭ੍ਰਿਗਨੰਦਨ) ਰਾਮ ! ਆਪ ਬ੍ਰਾਹਮਣ ਹੋਣ ਦੇ ਨਾਤੇ ਮੇਰੇ ਪੂਜਣ ਯੋਗ ਹੋ ਅਤੇ ਵਿਸ਼ਵਾਮਿੱਤਰ ਜੀ ਨਾਲ ਵੀ ਆਪ ਦਾ ਸਬੰਧ ਹੈ—ਇਨ੍ਹਾਂ ਸਭ ਕਾਰਨਾਂ ਵਜੋਂ ਮੈਂ ਇਸ ਪ੍ਰਾਣ-ਸੰਹਾਰਕ ਬਾਣ ਨੂੰ ਆਪ ਦੇ ਸਰੀਰ ਤੇ ਨਹੀਂ ਛੱਡ ਸਕਦਾ। (5—6) ਰਾਮ ! ਮੇਰਾ ਵਿਚਾਰ ਹੈ ਕਿ ਆਪ ਨੂੰ ਜਿਹੜੀ ਸਭ ਜਗ੍ਹਾ ਛੇਤੀ ਆਣ ਜਾਣ ਦੀ ਸ਼ਕਤੀ ਪ੍ਰਾਪਤ ਹੋਈ ਹੈ,

ਉਸ ਨੂੰ ਜਾਂ ਆਪ ਨੇ ਆਪਣੇ ਤਪ ਦੇ ਬਲ ਨਾਲ ਜਿਹੜੇ ਪੁੰਨ ਲੋਕਾਂ ਨੂੰ ਪ੍ਰਾਪਤ ਕੀਤਾ ਹੈ ਉਨ੍ਹਾਂ ਨੂੰ ਨਸ਼ਟ ਕਰ ਦਿਆਂ। ਆਪ ਜੋ ਪਸੰਦ ਕਰੋ ਉਹੋ ਕੀਤਾ ਜਾਏ । 7. ਕਿਉਂ ਜੋ ਇਹ ਵੈਸ਼ਣਵ ਬਾਣ ਹੈ । ਇਹ ਆਪਣੀ ਸ਼ਕਤੀ ਨਾਲ ਸ਼ਤਰੂਆਂ ਦੇ ਬਾਣ ਅਤੇ ਅਭਿਮਾਨ ਨੂੰ ਨਸ਼ਟ ਕਰਨ ਵਿਚ ਅਸਫਲ ਨਹੀਂ ਜਾਂਦਾ । ਇਹ ਅਮੋਘ ਹੈ ਅਰਥਾਤ ਨਿਸਫਲ ਨਹੀਂ ਹੁੰਦਾ। 8. ਉਸ ਦੈਵੀ ਧਨੁਸ਼ ਧਾਰਨ ਕੀਤੇ ਹੋਏ ਸ੍ਰੀ ਰਾਮ ਚੰਦਰ ਨੂੰ ਵੇਖ ਕੇ ਗੰਧਰਵ, ਅਪਸਰਾ ਸਿਧ, ਚਾਰਣ, ਕਿੰਨਰ, ਯਕਸ਼, ਰਾਖਸ਼ ਅਤੇ ਨਾਗ ਸਭ ਬ੍ਰਹਮਾ ਜੀ ਦੇ ਪਿੱਛੇ ਪਿੱਛੇ ਇਸ ਅਦਭੁਤ ਵਿਆਪਾਰ ਨੂੰ ਵੇਖਣ ਲਈ ਉਥੇ ਜਮ੍ਹਾਂ ਹੋ ਗਏ । (9—10) ਸ੍ਰੀ ਰਾਮਚੰਦਰ ਦੇ ਉਸ ਦੈਵੀ ਧਨੁਸ਼ ਨੂੰ ਹੱਥ ਵਿੱਚ ਲੈਣ ਤੇ ਤਿੰਨੇ ਲੋਕ ਹੈਰਾਨ ਹੋ ਗਏ। ਪਰਸ਼ੁਰਾਮ ਜੀ ਦੇ ਸਰੀਰ ਤੋਂ ਵੈਸ਼ਣਵ ਤੇਜ ਨਿਕਲ ਗਿਆ, ਇਸ ਤੇ ਉਹ ਹੈਰਾਨ ਹੋਏ । 11. ਸ੍ਰੀ ਰਾਮ ਚੰਦਰ ਜੀ ਦੇ ਤੇਜ ਨਾਲ ਪਰਸ਼ੁਰਾਮ ਜੀ ਜੜ ਪਦਾਰਥ ਵਾਂਗ ਕਮਜ਼ੋਰ ਹੋ ਗਏ, ਤਦ ਉਹ ਕਮਲ ਨੈਣ ਸ੍ਰੀ ਰਾਮ ਚੰਦਰ ਜੀ ਨੂੰ ਧੀਰੇ ਧੀਰੇ ਕਹਿਣ ਲੱਗੇ । 12. ਜਦ ਯੁਗਾਂਤ ਵਿਚ ਅਸਾਂ ਸਾਰੀ ਧਰਤੀ ਕਸ਼ਯਪ ਮੁਨੀ ਨੂੰ ਦਿੱਤੀ, ਤਦ ਉਨ੍ਹਾਂ ਨੇ ਸਾਨੂੰ ਕਿਹਾ ਸੀ ਕਿ, ਅਜ ਤੋਂ ਤੁਸੀਂ ਸਾਡੀ ਭੂਮੀ ਜਾਂ ਰਾਜ ਵਿੱਚ ਨਾ ਵੱਸਣਾ । 13. ਇਸ ਲਈ ਹੇ ਕਾਕੁਤਸ ! ਕਸ਼ਯਪ ਜੀ ਦੇ ਕਹਿਣ ਅਨੁਸਾਰ ਜਾਂ ਉਨ੍ਹਾਂ ਦੀ ਆਗਿਆ ਨੂੰ ਮੰਨ, ਮੈਂ ਰਾਤ ਵਿੱਚ ਪ੍ਰਿਥਵੀ ਤੇ ਨਹੀਂ ਰਹਿੰਦਾ। ਕਿਉਂ ਜੋ ਤਦ ਤੋਂ ਅਸੀਂ ਆਪਣੀ ਪ੍ਰਤਿਗਿਆ ਦੇ ਅਨੁਸਾਰ ਇਹ ਪ੍ਰਿਥਵੀ ਕਸ਼ਯਪ ਹੀ ਦੀ ਕਰ ਦਿੱਤੀ ਹੈ। 14. ਹੇ ਰਾਘਵ ! ਇਸੇ ਲਈ ਤੁਸੀਂ ਸਾਡੀ ਸਭ ਥਾਂ ਜਾਣ ਦੀ ਗਤੀ (ਲੋਕਾਂ ਵਿੱਚ ਆਣ ਜਾਣ ਦੀ ਸ਼ਕਤੀ ਨੂੰ) ਨਸ਼ਟ ਨਾ ਕਰੋ । ਜਿਸ ਨਾਲ ਸਾਡੀ ਵੇਗਵਤੀ ਚਾਲ ਬਣੀ ਰਹੇ ਅਤੇ ਅਸੀਂ ਛੇਤੀ ਪਰਬਤਾਂ ਵਿਚ ਉਤਮ ਮਹੇਂਦਰਾਚਲ ਤੇ ਪੁਜ ਜਾਇਆ ਕਰੀਏ । 15. ਹੇ ਰਾਮ ! ਕਿੰਤੂ ਅਸਾਂ ਜਿਹੜੇ ਤਪ ਰਾਹੀਂ ਜਿਹੜੇ ਲੋਕ ਜਿੱਤ ਰੱਖੇ ਹਨ, ਉਨ੍ਹਾਂ ਨੂੰ ਇਸ ਵਿਸ਼ੇਸ਼ ਬਾਣ ਨਾਲ ਨਸ਼ਟ ਕਰੋ । ਹੁਣ ਇਸ ਵਿੱਚ ਦੇਰ ਨ ਕਰੋ । 16. ਹੇ ਪਰੰਤਪ ! ਆਪ ਦੇ ਇਸ ਧਨੁਸ਼ ਨੂੰ ਗ੍ਰਹਣ ਕੀਤੇ ਜਾਣ ਨਾਲ, ਅਸਾਂ ਚੰਗੀ ਤਰ੍ਹਾਂ ਜਾਣ ਲਿਆ ਹੈ ਕਿ, ਤੁਸੀਂ ਅਵਿਨਾਸ਼ੀ ਹੋ, ਮਧੂ ਦੈਤਯ ਦੇ ਮਾਰਣ ਵਾਲੇ ਹੋ ਅਤੇ ਸਭ ਦੇਵਤਿਆਂ ਵਿੱਚੋਂ ਉੱਤਮ ਅਰਥਾਤ ਵਿਸ਼ਨੂੰ ਹੋ । ਆਪ ਦੀ ਜੈ ਹੋ । 17. ਇਹ ਸਭ ਦੇਵਤਾ ਗਣ ਆਪ ਜੀ ਦੇ ਦਰਸ਼ਨ ਕਰਨ ਆਏ ਹੋਏ ਹਨ ਆਪ ਸਭ ਕੰਮਾਂ ਵਿੱਚ ਚਤੁਰ ਅਤੇ ਲੜਾਈ ਵਿੱਚ ਆਪਣੇ ਦੁਸ਼ਮਣ ਦਾ ਨਾਸ਼ ਕਰਨ ਵਾਲੇ ਹੋ । 18. ਹੇ ਰਾਘਵ ! ਤੁਸੀਂ ਤਿੰਨਾਂ ਲੋਕਾਂ ਦੇ ਸੁਆਮੀ ਹੋ । ਇਸ ਲਈ ਜੇ ਅਸੀਂ ਤੁਹਾਡੇ ਤੋਂ ਹਾਰ ਵੀ ਗਏ ਤਾਂ ਇਸ ਵਿੱਚ ਸਾਨੂੰ ਸ਼ਰਮ ਨਹੀਂ । 19. ਹੇ ਰਾਮ ! ਹੁਣ ਤੁਸੀਂ ਇਸ ਅਨੋਖੇ ਬਾਣ ਨੂੰ ਛੱਡੋ । ਬਾਣ ਦੇ ਛੁੱਟਣ ਨਾਲ ਹੀ ਮੈਂ ਸਰੇਸ਼ਠ ਪਰਬਤ ਮਹੇਂਦਰਾਚਲ ਤੇ ਚਲਾ ਜਾਵਾਂਗਾ। 20. ਜਦ ਪ੍ਰਤਾਪੀ ਪਰਸ਼ੁਰਾਮ ਨੇ ਸ੍ਰੀ ਰਾਮ ਚੰਦਰ ਨੂੰ ਇਸ ਤਰ੍ਹਾਂ ਕਿਹਾ, ਤਦ ਦਸ਼ਰਥ ਨੰਦਨ ਸ੍ਰੀ ਰਾਮ ਚੰਦਰ ਨੇ ਉਸ ਉੱਤਮ ਬਾਣ ਨੂੰ ਛੱਡ ਦਿੱਤਾ। 21. ਬਾਣ ਨਾਲ ਤਪ ਰਾਹੀਂ ਇਕੱਠੇ ਕੀਤੇ ਲੋਕਾਂ ਨੂੰ ਨਸ਼ਟ ਹੋਇਆ ਵੇਖ, ਪਰਸ਼ੁਰਾਮ ਜੀ ਤੁਰੰਤ ਮਹੇਂਦਰਾਚਲ ਤੇ ਚਲੇ ਗਏ । 22. ਸਭ ਦਿਸ਼ਾਵਾਂ ਅਤੇ ਵਿਦਿਸ਼ਾਵਾਂ ਪੂਰਵ ਵਾਂਗ ਪ੍ਰਕਾਸ਼ਮਾਨ ਹੋ ਗਈਆਂ ਅਰਥਾਤ ਜੇਹੜਾ ਅੰਧਕਾਰ ਛਾ ਗਿਆ ਸੀ, ਉਹ ਦੂਰ ਹੋ ਗਿਆ। ਰਿਸ਼ੀ ਅਤੇ ਦੇਵਤਾ ਧਨੁਸ਼ ਬਾਣ ਧਾਰੀ ਸ੍ਰੀ

ਰਾਮ ਚੰਦਰ ਜੀ ਦੀ ਪ੍ਰਸੰਸਾ ਕਰਨ ਲੱਗੇ । 23. ਜਮਦਗਨੀ ਦੇ ਪੁੱਤਰ ਪਰਸ਼ੂਰਾਮ ਦਸ਼ਰਥ ਨੰਦਨ ਸ੍ਰੀ ਰਾਮ ਚੰਦਰ ਦੀ ਪਰਿਕਰਮਾ ਕਰ, ਆਪਣੇ ਸਥਾਨ ਨੂੰ ਚਲੇ ਗਏ । 24. ਬਾਲਕਾਂਡ ਦਾ ਛਿਹੱਤਰਵਾਂ ਸਰਗ ਪੂਰਾ ਹੋਇਆ ।

——————

## ਸਤੱਤਰਵਾਂ ਸਰਗ

ਜਮਦਗਨਿ ਕੁਮਾਰ ਪਰਸ਼ੂਰਾਮ ਜੀ ਦੇ ਚਲੇ ਜਾਣ ਤੋਂ ਬਾਅਦ ਮਹਾਪ੍ਰਤਾਪੀ ਦਸ਼ਰਥ ਪੁੱਤਰ ਸ੍ਰੀ ਰਾਮ ਜੀ ਨੇ ਬੜੀ ਖੁਸ਼ੀ ਨਾਲ ਅਪਾਰ ਬਲ ਵਾਲੇ ਵਰੁਣ ਦੇ ਹੱਥ ਵਿੱਚ ਉਹ ਧਨੁਸ਼ ਦੇ ਦਿੱਤਾ । 1. ਉਸ ਤੋਂ ਪਿੱਛੋਂ ਵਸ਼ਿਸ਼ਠ ਆਦਿਕ ਰਿਸ਼ੀਆਂ ਨੂੰ ਪ੍ਰਣਾਮ ਕੀਤੀ ਅਤੇ ਆਪਣੇ ਪਿਤਾ ਜੀ ਨੂੰ ਵਿਆਕੁਲ ਵੇਖਕੇ ਉਨ੍ਹਾਂ ਨੂੰ ਕਹਿਣ ਲੱਗੇ—2. ਪਿਤਾ ਜੀ, ਜਮਦਗਨਿ ਕੁਮਾਰ ਪਰਸ਼ੁਰਾਮ ਜੀ ਤਾਂ ਚਲੇ ਗਏ । ਹੁਣ ਆਪ ਦੀ ਦੇਖ ਰੇਖ ਵਿਚ ਸੁਰਖਿਅਤ ਇਹ ਚਤੁਰੰਗਿਣੀ ਸੈਨਾ ਅਯੋਧਿਆ ਵਲ ਕੂਚ ਕਰੇ । 3. ਸ੍ਰੀ ਰਾਮ ਜੀ ਦਾ ਇਹ ਬਚਨ ਸੁਣ ਕੇ ਰਾਜਾ ਦਸ਼ਰਥ ਨੇ ਆਪਣੇ ਸਪੁੱਤਰ ਰਘੁਨਾਥ ਜੀ ਨੂੰ ਦੋਹਾਂ ਬਾਹਾਂ ਵਿੱਚ ਘੁੱਟ ਲਿਆ ਅਤੇ ਹਿੱਕੜੀ ਨਾਲ ਲਗਾ ਕੇ ਮੱਥਾ ਚੁੰਮਿਆ । ਪਰਸ਼ੁਰਾਮ ਜੀ ਚਲੇ ਗਏ, ਇਹ ਸੁਣਕੇ ਰਾਜਾ ਦਸ਼ਰਥ ਨੂੰ ਬੜੀ ਖੁਸ਼ੀ ਹੋਈ । ਉਹ ਆਨੰਦ ਵਿਚ ਮਸਤ ਹੋ ਗਏ । ਉਸ ਵੇਲੇ ਉਨ੍ਹਾਂ ਨੇ ਆਪਣਾ ਤੇ ਆਪਣੇ ਪੁੱਤਰ ਦਾ ਪੁਨਰ ਜਨਮ ਮੰਨਿਆ । (4—5) ਉਸ ਤੋਂ ਬਾਅਦ ਉਨ੍ਹਾਂ ਨੇ ਆਪਣੀ ਫੌਜ ਨੂੰ ਨਗਰ ਵੱਲ ਕੂਚ ਕਰਨ ਦੀ ਆਗਿਆ ਦੇ ਦਿੱਤੀ ਅਤੇ ਉਥੋਂ ਚੱਲਕੇ ਉਹ ਬੜੀ ਛੇਤੀ ਛੇਤੀ ਅਯੋਧਿਆ ਪੁਰੀ ਵਿੱਚ ਜਾ ਪਹੁੰਚੇ । ਉਸ ਵੇਲੇ ਉਸ ਪੁਰੀ ਵਿੱਚ ਝੰਡੀਆਂ ਉਡ ਰਹੀਆਂ ਸਨ । ਸਜਾਵਟ ਨਾਲ ਸ਼ੋਭਾ ਵਧ ਗਈ । ਤਰ੍ਹਾਂ ਤਰ੍ਹਾਂ ਦੇ ਵਾਜਿਆਂ ਦੀ ਗੂੰਜ ਨਾਲ ਨਗਰੀ ਗੂੰਜ ਉਠੀ । 6. ਸੜਕਾਂ ਉਤੇ ਜਲ ਦਾ ਛਿੜਕਾ ਹੋਇਆ ਸੀ ਜਿਸ ਨਾਲ ਪੁਰੀ ਦੀ ਸ਼ੋਭਾ ਵਧ ਗਈ ਸੀ । ਏਧਰ-ਉਧਰ ਢੇਰਾਂ ਦੇ ਢੇਰ ਫੁੱਲ ਬਰਸਾਏ ਪਏ ਸਨ । ਨਗਰ ਵਾਸੀ ਹੱਥਾਂ ਵਿਚ ਮੰਗਲਕਾਰੀ ਸ਼ਗਨ ਲੈ ਕੇ ਰਾਜਾ ਦੇ ਰਾਹ ਤੇ ਖੁਸ਼ੀ ਖੁਸ਼ੀ ਨਾਲ ਖੜੇ ਸਨ । ਇਨ੍ਹਾਂ ਸਾਰੀਆਂ ਗੱਲਾਂ ਨਾਲ ਭਰਪੂਰ ਅਤੇ ਬੇਥਾਹ ਭੀੜ ਨਾਲ ਭਰੀ ਹੋਈ ਅਯੋਧਿਆ ਨਗਰੀ ਵਿੱਚ ਰਾਜਾ ਨੇ ਪ੍ਰਵੇਸ਼ ਕੀਤਾ । ਨਗਰ-ਵਾਸੀਆਂ ਤੇ ਬ੍ਰਾਹਮਣਾਂ ਨੇ ਦੂਰ ਦੂਰ ਤੱਕ ਅੱਗੇ ਵਧ ਮਹਾਰਾਜ ਨੂੰ ਜੀ ਆਇਆ ਆਖਿਆ । (7—8) ਆਪਣੇ ਪਿਆਰੇ ਪੁੱਤਰਾਂ ਦੇ ਨਾਲ ਮਹਾ ਪ੍ਰਤਾਪੀ ਸ੍ਰੀਮਾਨ ਰਾਜਾ ਦਸ਼ਰਥ ਆਪਣੇ ਪਿਆਰੇ ਰਾਜ ਭਵਨ ਗਿਆ, ਜਿਹੜਾ ਰਾਜ ਭਵਨ ਹਿਮਾਲਾ ਵਾਂਗੂ ਅਸਮਾਨ ਨਾਲ ਗੱਲਾਂ ਕਰਦਾ ਸੀ । 9. ਰਾਜ ਮਹਲਾਂ ਵਿੱਚ ਰਾਜਾ ਦਸ਼ਰਥ ਦੀ ਸਕੇ–ਸਬੰਧੀਆਂ ਨੇ ਪੂਜਾ ਕੀਤੀ । ਰਾਜਾ ਨੇ ਇਉਂ ਬਹੁਤ ਖੁਸ਼ੀ ਦਾ ਅਨੁਭਵ ਕੀਤਾ । ਕੌਸ਼ਲਿਆ, ਸੁਮਿੱਤਰਾ, ਸੁੰਦਰੀ ਕੈਕੇਈ ਅਤੇ ਹੋਰ ਜੋ ਰਾਜ ਪਤਨੀਆਂ ਸਨ ਉਹ ਨਵ-ਵਹੁਟੀਆਂ ਨੂੰ ਉਤਾਰਨ ਦੇ ਕੰਮਾਂ ਵਿੱਚ ਜੁਟ ਗਈਆਂ । 10. ਉਸ ਤੋਂ ਪਿੱਛੋਂ ਰਾਜਾ ਦੇ ਪਰਿਵਾਰ ਦੀਆਂ ਉਨ੍ਹਾਂ ਇਸਤਰੀਆਂ ਨੇ ਪਰਮ ਸੁੰਦਰੀ ਸੀਤਾ, ਉਰਮਿਲਾ, ਮਾਂਡਵੀ ਤੇ ਸ਼ਰੁਤਕੀਰਤਿ ਨੂੰ ਸਵਾਰੀਆਂ ਤੋਂ ਉਤਾਰਿਆ ਅਤੇ ਸ਼ਗਨਾਂ ਦੇ ਗੀਤ

ਗਾਉਂਦੀਆਂ ਮਹਲਾਂ ਵਿੱਚ ਲੈ ਗਈਆਂ। ਉਹ ਰੇਸ਼ਮੀ ਸਾੜ੍ਹੀਆਂ ਅਤੇ ਹੋਮ ਨਾਲ ਸਜ ਰਹੀਆਂ ਸਨ। (11—12) ਉਨ੍ਹਾਂ ਸਾਰੀਆਂ ਨੂੰ ਦੇਵ ਮੰਦਿਰਾਂ ਵਿੱਚ ਲੈ ਜਾ ਕੇ ਦੇਵਤਿਆਂ ਦੀ ਪੂਜਾ ਕਰਵਾਈ। ਉਸ ਤੋਂ ਪਿੱਛੋਂ ਨਵੀਆਂ ਵਹੁਟੀਆਂ ਨੇ ਆਪਣੇ ਸੱਸ-ਸਹੁਰੇ ਦਿਆਂ ਚਰਣਾਂ ਤੇ ਪ੍ਰਣਾਮ ਕੀਤਾ। ਅਤੇ ਆਪੋ ਆਪਣੇ ਪਤੀ ਦੇ ਨਾਲ ਰਹਿਕੇ ਬੜੀਆਂ ਖੁਸ਼ੀਆਂ ਨਾਲ ਦਿਨ ਬਤੀਤ ਕਰਨ ਲਗੀਆਂ। ਪੁਰਸ਼ਾਂ ਵਿੱਚ ਉੱਤਮ ਰਾਮ ਚੰਦਰ ਜੀ ਅਤੇ ਉਨ੍ਹਾਂ ਦੇ ਭਾਈ ਅਸਤਰ ਵਿੱਚ ਨਿਪੁੰਨ ਹੋ ਗਏ। ਧਨ ਵਾਲੇ, ਮਿੱਤਰਾਂ ਵਾਲੇ ਅਤੇ ਵਿਵਾਹਿਤ ਹੋ ਕੇ ਪਿਤਾ ਜੀ ਦੀ ਸੇਵਾ ਕਰਨ ਲੱਗੇ। ਕੁਝ ਦਿਨਾਂ ਤੋਂ ਪਿੱਛੋਂ ਰਘੁਕੁਲ ਦੇ ਰਾਜਾ ਦਸ਼ਰਥ ਨੇ ਆਪਣੇ ਪੁੱਤਰ ਕੈਕੇਈ ਕੁਮਾਰ ਭਰਤ ਨੂੰ ਆਖਿਆ। ਬੇਟਾ, ਇਹ ਤੁਹਾਡੇ ਮਾਮਾ ਕੇਕਯ ਦੇਸ਼ ਦੇ ਰਾਜਕੁਮਾਰ ਵੀਰ ਯੁਧਾਜਿਤ ਤੁਹਾਨੂੰ ਲੈਣ ਵਾਸਤੇ ਆਏ ਹੋਏ ਹਨ ਅਤੇ ਕਈ ਦਿਨਾਂ ਤੋਂ ਏਥੇ ਠਹਿਰੇ ਹੋਏ ਹਨ। ਦਸ਼ਰਥ ਦੀ ਇਹ ਗੱਲ ਸੁਣਕੇ ਕੈਕੇਈ ਦੇ ਕੁਮਾਰ ਭਰਤ ਨੇ ਆਪਣੇ ਭਾਈ ਸ਼ਤਰੂਘਨ ਦੇ ਨਾਲ ਮਾਮਾ ਦੇ ਸਾਥ ਜਾਣ ਦਾ ਵਿਚਾਰ ਕਰ ਲਿਆ। ਮਹਾਨ ਸੂਰਵੀਰ ਭਰਤ ਨੇ ਆਪਣੇ ਪਿਤਾ ਰਾਜਾ ਦਸ਼ਰਥ, ਮਹਾਨ ਕਰਮਯੋਗੀ ਸ੍ਰੀ ਰਾਮ ਚੰਦਰ ਅਤੇ ਆਪਣੀਆਂ ਮਾਤਾਵਾਂ ਨੂੰ ਪੁੱਛਿਆ ਅਤੇ ਉਨ੍ਹਾਂ ਦੀ ਆਗਿਆ ਲੈ ਕੇ ਸ਼ਤਰੂਘਨ ਦੇ ਸਾਥ ਉਹ ਚੱਲ ਪਏ। ਯੁਧਾਜਿਤ ਸ਼ਤਰੂਘਨ ਤੇ ਭਰਤ ਨੂੰ ਨਾਲ ਲੈ ਕੇ ਬਹੁਤ ਖੁਸ਼ੀਆਂ ਅਤੇ ਚਾਵਾਂ ਨਾਲ ਆਪਣੇ ਨਗਰ ਵਾਪਸ ਪਰਤਿਆ। ਏਹ ਵੇਖਕੇ ਉਸ ਦੇ ਪਿਤਾ ਨੂੰ ਬੜੀ ਸ਼ਾਂਤੀ ਹੋਈ। ਭਰਤ ਜੀ ਦੇ ਚਲੇ ਜਾਣ ਤੋਂ ਬਾਦ ਮਹਾਂਬਲੀ ਰਾਮਚੰਦਰ ਜੀ ਆਪਣੇ ਭਾਈ ਲਛਮਣ ਦੇ ਸਾਥ ਆਪਣੇ ਦੇਵਤਿਆਂ ਵਰਗੇ ਪਿਤਾ ਜੀ ਦੀ ਸੇਵਾ ਵਿੱਚ ਜੁਟੇ ਰਹਿਣ ਲੱਗੇ। ਪਿਤਾ ਜੀ ਦੀ ਆਗਿਆ ਸਿਰ ਮੱਥੇ ਧਰਕੇ ਉਹ ਦੋਵੇਂ ਨਗਰ ਵਾਸੀਆਂ ਦੇ ਸਾਰੇ ਕੰਮਾਂ ਕਾਜਾਂ ਵਿੱਚ ਸਹਾਇਤਾ ਕਰਨ ਲੱਗੇ ਅਤੇ ਆਵੱਸ਼ਕ ਤੇ ਸੁਚੱਜੇ ਕੰਮ ਕਰਨ ਲੱਗੇ। ਏਹ ਦੋਵੇਂ ਬੜੇ ਨਿਯਮਾਂ ਵਿੱਚ ਰਹਿੰਦੇ ਸਨ। ਅਤੇ ਵੇਲੇ ਸਿਰ ਆਪਣੀਆਂ ਮਾਤਾਵਾਂ ਦੇ ਜ਼ਰੂਰੀ ਕੰਮ ਕਰਦੇ ਸਨ। ਇਸ ਤੋਂ ਇਲਾਵਾ ਆਪਣੇ ਗੁਰੂ ਜਨਾਂ ਦੇ ਭਾਰੀ ਤੋਂ ਭਾਰੀ ਕੰਮ ਵੀ ਬੜੇ ਸ਼ੌਕ ਨਾਲ ਪੂਰਣ ਕਰਦੇ ਸਨ। ਉਨ੍ਹਾਂ ਦੇ ਇਸ ਆਚਰਣ ਨੂੰ ਵੇਖ ਕੇ ਰਾਜਾ ਦਸ਼ਰਥ, ਵੇਦ ਵਕਤਾ ਬ੍ਰਾਹਮਣ, ਵੈਸ਼ ਲੋਕ ਸਾਰੇ ਬਹੁਤ ਪ੍ਰਸੰਨ ਰਹਿੰਦੇ ਸਨ। ਸ੍ਰੀ ਰਾਮ ਦੇ ਉਤਮ ਆਚਰਣ ਅਤੇ ਉਚ ਵਿਵਹਾਰ ਤੋਂ ਉਸ ਰਾਜ ਵਿੱਚ ਰਹਿਣ ਵਾਲੇ ਲੋਕ ਬਹੁਤ ਸੰਤੁਸ਼ਟ ਸਨ। ਰਾਜਾ ਦੇ ਉਨ੍ਹਾਂ ਚਾਰੇ ਪੁੱਤਰਾਂ ਵਿੱਚੋਂ ਮਹਾਨ ਪਰਾਕਰਮੀ ਰਾਮ ਹੀ ਲੋਕ ਵਿੱਚ ਅਤਿਅੰਤ ਪ੍ਰਸਿੱਧ ਅਤੇ ਮਹਾਨ ਗੁਣਵਾਨ ਹੋਏ...ਠੀਕ ਉਸੇ ਤਰ੍ਹਾਂ ਜਿਵੇਂ ਸਾਰਿਆਂ ਜੀਵਾਂ ਵਿੱਚੋਂ ਬ੍ਰਹਮਾ ਹੀ ਅਤਿਅੰਤ ਜਸਵਾਨ ਅਤੇ ਮਹਾਨ ਗੁਣਵਾਨ ਹੋਏ ਹਨ। ਸ੍ਰੀ ਰਾਮ ਚੰਦਰ ਜੀ ਸਦਾ ਸੀਤਾ ਜੀ ਦੇ ਹਿਰਦੇ ਮੰਦਰ ਵਿੱਚ ਬਿਰਾਜਮਾਨ ਰਹਿੰਦੇ ਸਨ। ਇਉਂ ਰਾਮ ਜੀ ਦਾ ਮਨ ਸੀਤਾ ਜੀ ਦੇ ਗੁਣਾਂ ਵਿੱਚ ਹੀ ਲੱਗਿਆ ਰਹਿੰਦਾ ਸੀ। ਰਾਮ ਜੀ ਨੇ ਸੀਤਾ ਜੀ ਦੇ ਸਾਥ ਅਨੇਕ ਰੁੱਤਾਂ ਬਤੀਤ ਕੀਤੀਆਂ। ਸੀਤਾ ਜੀ ਰਾਮ ਜੀ ਨੂੰ ਬਹੁਤ ਪ੍ਰਿਯ ਸੀ। ਕਿਉਂਕਿ ਉਸ ਨੂੰ ਉਸ ਦੇ ਪਿਤਾ ਰਾਜਾ ਜਨਕ ਜੀ ਨੇ ਰਾਮ ਚੰਦਰ ਜੀ ਦੇ ਹੱਥਾਂ ਵਿੱਚ ਪਤਨੀ ਰੂਪ ਵਿੱਚ ਸੌਂਪ ਦਿੱਤਾ ਸੀ। ਸੀਤਾ ਜੀ ਦੀ ਪਤੀ ਭਗਤੀ ਅਤੇ ਹੋਰਨਾਂ ਗੁਣਾਂ ਦੇ ਕਾਰਣ ਸ੍ਰੀ ਰਾਮ ਜੀ ਉਨ੍ਹਾਂ ਵੱਲ ਵੱਧ ਤੋਂ ਵੱਧ ਰੁਚੀ ਰੱਖਦੇ ਸਨ। ਏਸੇ ਤਰ੍ਹਾਂ ਸ੍ਰੀ ਰਾਮ ਜੀ ਵੱਲ ਭਗਵਤੀ ਸੀਤਾ ਜੀ ਵੀ ਉਨ੍ਹਾਂ ਦੇ ਤਮਾਮ ਗੁਣਾਂ ਕਰਕੇ ਹਰ ਵੇਲੇ ਮਗਧ ਰਹਿੰਦੇ ਸਨ।

ਜਨਕ ਦੀ ਪੁੱਤਰੀ ਮਿਥਿਲਾ ਦੀ ਰਾਜਕੁਮਾਰੀ ਸੀਤਾ ਜੀ ਸ੍ਰੀ ਰਾਮ ਜੀ ਦੀ ਦਿਲੀ ਗੱਲ ਨੂੰ ਆਪਣੀ ਦਿਲੀ ਗੱਲ ਤੋਂ ਵੱਧ ਸਮਝਣ ਵਿੱਚ ਸਮਰਥ ਰਹਿੰਦੇ ਸਨ। ਅਤੇ ਅਜੇਹੇ ਗੁਪਤ ਰਹੱਸ ਨੂੰ ਦੱਸ ਵੀ ਦਿੰਦੇ ਸਨ। ਉਹ ਰੂਪ ਵਿੱਚ ਦੇਵ-ਪਰੀਆਂ ਤੋਂ ਵੱਧ ਸੁੰਦਰ ਸੀ ਅਤੇ ਸਾਕਾਰ ਲੱਛਮੀ ਲੱਗਦੀ ਸੀ। (13—28) ਸਰੇਸ਼ਠ ਰਾਜਕੁਮਾਰੀ ਸੀਤਾ ਰਾਮ ਦੀ ਹੀ ਇੱਛਾ ਰੱਖਦੀ ਸੀ ਅਤੇ ਉਧਰ ਸ੍ਰੀ ਰਾਮ ਕੇਵਲ ਉਨ੍ਹਾਂ ਨੂੰ ਚਾਹੁੰਦੇ ਸਨ। ਜਿਵੇਂ ਲੱਛਮੀ ਦੇ ਨਾਲ ਦੇਵ-ਈਸ਼ਵਰ ਵਿਸ਼ਨੂੰ ਦੀ ਸ਼ੋਭਾ ਹੁੰਦੀ ਹੈ, ਉਸੇ ਤਰ੍ਹਾਂ ਉਨ੍ਹਾਂ ਸੀਤਾ ਦੇ ਨਾਲ ਰਾਜ ਰਿਸ਼ੀ ਦਸ਼ਰਥ ਕੁਮਾਰ ਸ੍ਰੀ ਰਾਮ ਪਰਮ ਪ੍ਰਸੰਨ ਰਹਿ ਕੇ ਬਹੁਤ ਸ਼ੋਭਾ ਪਾ ਰਹੇ ਸਨ। 29. ਬਾਲ ਕਾਂਡ ਦਾ ਸਤੱਤਰਵਾਂ ਕਾਂਡ ਸਮਾਪਤ ਹੋਇਆ।

———